# PUNJAB VIDHAN SABHA

## DEBATES

*Monday, the 7th December, 2009*

**Vol. VIII – No. 1**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.________.

## PUNJAB VIDHAN SABHA

*Monday, the 7th December, 2009*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 2.00 P.M. Mr. Speaker (Sardar Nirmal Singh Kahlon) in the Chair.*

---

## OBITUARY REFERENCES

ਮਾਨਯੋਗ ਸਪੀਕਰ : ਸ਼ਰਧਾਂਜਲੀਆਂ। ਸੀ.ਐਮ. ਸਾਹਿਬ, ਲੀਡਰ ਆਫ ਦੀ ਹਾਊਸ, ਸਰਦਾਰ ਪ੍ਰਕਾਸ਼ ਸਿੰਘ ਬਾਦਲ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੇ ਹੁਣ ਦੇ ਸੈਸ਼ਨ ਦੇ ਸਮੇਂ ਦੇ ਦੌਰਾਨ ਸਾਡੇ ਦੇਸ਼ ਦੀਆਂ, ਸਾਡੇ ਸੂਬੇ ਦੀਆਂ ਕਈ ਸ਼ਖਸੀਅਤਾਂ ਅਤੇ ਬਹੁਤ ਸਾਰੇ ਫਰੀਡਮ ਫਾਈਟਰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੀ ਜੁਦਾਈ ਦਾ ਸਾਨੂੰ ਸਾਰਿਆਂ ਨੂੰ ਬਹੁਤ ਵੱਡਾ ਸਦਮਾ ਵੀ ਹੈ ਅਤੇ ਦੁੱਖ ਵੀ ਹੈ। ਸੱਭ ਤੋਂ ਪਹਿਲਾਂ ਮੈਂ ਜ਼ਿਕਰ ਕਰਾਂਗਾ ਪੰਜਾਬ ਦੀ ਇਕ ਅਜ਼ੀਮ ਸ਼ਖਸੀਅਤ, ਬਹੁਤ ਮੁਨੱਵਰ, ਬੜੇ ਵੱਡੇ ਸਟੇਟਸਮੈਨ ਸਰਦਾਰ ਹਰਚਰਨ ਸਿੰਘ ਬਰਾੜ ਜੀ ਦਾ, ਜਿਨ੍ਹਾਂ ਦਾ ਜਨਮ ਸਰਾਏਨਾਗਾ, ਡਿਸਟ੍ਰਿਕਟ ਮੁਕਤਸਰ, ਵਿਚ ਹੋਇਆ। ਉਹ 1957 ਤੋਂ ਲੈ ਕੇ 1972 ਤੱਕ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ। 1961 ਤੋਂ 1962 ਤੱਕ ਉਹ ਉਪ ਮੰਤਰੀ ਅਤੇ 1992 ਤੋਂ 1995 ਤੱਕ ਸਿੰਚਾਈ, ਊਰਜਾ ਅਤੇ ਸਿਹਤ ਮੰਤਰੀ ਰਹੇ। ਉਹ ਪੰਜਾਬ ਦੇ ਮੁੱਖ ਮੰਤਰੀ ਵੀ ਰਹੇ। ਇਸ ਤੋਂ ਇਲਾਵਾ ਉਹ ਉੜੀਸਾ ਅਤੇ ਹਰਿਆਣੇ ਦੇ ਗਵਰਨਰ ਵੀ ਰਹੇ। ਜਿਥੇ ਉਹ ਬਹੁਤ ਵੱਡੇ ਸਿਆਸਤਦਾਨ ਹੋਏ ਹਨ, ਉਥੇ ਉਹ ਬੜੇ ਵੱਡੇ ਸਫਲ ਕਿਸਾਨ ਵੀ ਹੋਏ ਹਨ। ਖੇਤੀ ਵੀ ਉਨ੍ਹਾਂ ਦਾ ਇਕ ਬਹੁਤ ਵੱਡਾ ਸ਼ੌਂਕ ਸੀ। ਉਨ੍ਹਾਂ ਵਿਚ ਇਹੋ ਜਿਹੀਆਂ ਸਿਫ਼ਤਾਂ ਸਨ ਜੋ ਅੱਜ ਸਿਆਸੀ ਲੋਕਾਂ ਵਿਚ ਬੜੀਆਂ ਘੱਟ ਹੀ ਹੁੰਦੀਆਂ ਹਨ। ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਬਹੁਤ ਇਮਾਨਦਾਰੀ ਨਾਲ ਅਤੇ ਨੇਕਨੀਤੀ ਨਾਲ ਪਬਲਿਕ ਦੀ ਸੇਵਾ ਕੀਤੀ। ਮੈਂ ਇਹੀ ਉਹ ਸਿਆਸਤਦਾਨ ਦੇਖੇ ਹਨ ਜਿਨ੍ਹਾਂ ਦੇ ਮਨ ਵਿਚ ਵੈਨਡੈਟਾ ਕਦੇ ਵੀ ਨਹੀਂ ਆਇਆ ਸੀ। ਕਿਸੇ ਦੇ ਖਿਲਾਫ ਕੋਈ ਥੋਹੜਾ ਜਿਹਾ ਵੀ ਵਿਤਕਰਾ ਉਹ ਨਹੀਂ ਕਰਦੇ ਸਨ। ਮੇਰੇ ਮੁਕਾਬਲੇ ਤੇ ਵੀ ਉਹ ਇਲਕੈਸ਼ਨ ਲੜੇ ਸਨ। ਅਸੀਂ ਸਿੱਧੇ ਲੜੇ ਸੀ ਕਿਉਂਕਿ ਇਕੋ ਹੀ ਜ਼ਿਲ੍ਹੇ ਤੋਂ ਅਸੀਂ ਦੋਨੋਂ ਸੀ। ਉਹ ਕਾਂਗਰਸ ਪਾਰਟੀ ਨਾਲ ਤਾਅਲੁੱਕ ਰੱਖਦੇ ਸਨ ਅਤੇ ਮੈਂ ਸ਼ਰੋਮਣੀ ਅਕਾਲੀ ਦਲ ਨਾਲ ਤਾਅਲੁੱਕ ਰੱਖਦਾ ਸੀ। ਭਾਵੇਂ ਕੋਈ ਵੀ ਇਲੈਕਸ਼ਨ ਹੁੰਦੀ ਹੈ, ਕੁਦਰਤੀ ਹੈ ਕਿ ਅਸੀਂ ਸਿਆਸੀ ਤੌਰ ਤੇ ਇਕ ਦੂਜੇ ਦੇ ਖਿਲਾਫ ਖੜ੍ਹੇ ਹੁੰਦੇ ਸੀ ਪਰ ਮੈਂ ਮਿਸਾਲ ਦੇ ਸਕਦਾ ਹਾਂ ਕਿ ਨਾ ਉਨ੍ਹਾਂ ਨੇ ਕਦੇ ਮੇਰਾ ਬੁਰਾ

[ ਮੁੱਖ ਮੰਤਰੀ ]

ਤੱਕਿਆ ਜਾਂ ਸਾਡੇ ਘਰਾਣੇ ਦਾ ਬੁਰਾ ਤੱਕਿਆ ਅਤੇ ਨਾ ਕਦੇ ਅਸੀਂ ਉਨ੍ਹਾਂ ਦਾ ਬੁਰਾ ਤੱਕਿਆ। ਕਈ ਦਫਾ ਸਿਆਸੀ ਗੱਲਾਂ ਤੋਂ ਇਲਾਵਾ ਹੋਰ ਵੀ ਕਈ ਗੱਲਾਂ ਹੁੰਦੀਆਂ ਹਨ ਪਰ ਫਿਰ ਵੀ ਅਸੀਂ ਇਕ ਦੂਸਰੇ ਦੇ ਸ਼ੁਭਚਿੰਤਕ ਹੀ ਰਹੇ। ਅਸੀਂ ਕਦੀ ਇਕ ਦੂਜੇ ਦੀ ਮੁਖਾਲਫਤ ਨਹੀਂ ਕੀਤੀ। ਮੈਂ ਜ਼ਿਆਦਾ ਕਹਿਣਾ ਨਹੀਂ ਚਾਹੁੰਦਾ, ਹਾਲਾਂਕਿ ਗੱਲਾਂ ਤਾਂ ਮੇਰੇ ਦਿਮਾਗ ਵਿਚ ਬਹੁਤ ਆ ਰਹੀਆਂ ਹਨ। ਜਦੋਂ ਮੈਂ ਸੈਂਟਰ ਵਿਚ ਮਨਿਸਟਰ ਬਣਿਆ ਤਾਂ ਉਸ ਵੇਲੇ ਸ੍ਰੀ ਮੋਰਾਰਜੀ ਡਿਸਾਈ ਪ੍ਰਾਈਮ ਮਨਿਸਟਰ ਸਨ। ਉਸ ਵੇਲੇ ਬਰਾੜ ਸਾਹਿਬ ਉੜੀਸਾ ਦੇ ਗਵਰਨਰ ਸਨ। ਸਾਡੀ ਇਕ ਵਾਰ ਮੁਲਾਕਾਤ ਹੋਈ। ਮੈਂ ਕਿਹਾ ਬਰਾੜ ਸਾਹਿਬ, ਤੁਸੀਂ ਬਹੁਤ ਦੂਰ ਬੈਠੇ ਹੋ, ਕਿਤੇ ਨੇੜੇ ਆ ਜਾਓ। ਉਹ ਕਹਿਣ ਲੱਗੇ, ਤੁਹਾਡੀ ਸਰਕਾਰ ਹੈ, ਤੁਸੀਂ ਕੋਸ਼ਿਸ਼ ਕਰਕੇ ਵੇਖ ਲਵੋ। ਮੈਂ ਸ੍ਰੀ ਮੋਰਾਰਜੀ ਡਿਸਾਈ ਨੂੰ ਮਿਲ ਕੇ, ਤਾਲਮੇਲ ਕਰਕੇ, ਉਨ੍ਹਾਂ ਨੂੰ ਬੇਨਤੀ ਕੀਤੀ ਕਿ ਬਰਾੜ ਸਾਹਿਬ ਨੂੰ ਕਿਧਰੇ ਨੇੜੇ ਲਿਆਂਦਾ ਜਾਵੇ। ਉਹ ਕਹਿਣ ਲੱਗੇ, ਮੈਂ ਵੀ ਉਨ੍ਹਾਂ ਨਾਲ ਮੁਤਾਸਰ ਹਾਂ। ਜੇਕਰ ਤੁਹਾਨੂੰ ਇਤਰਾਜ਼ ਨਾ ਹੋਵੇ ਤਾਂ ਉਨ੍ਹਾਂ ਨੂੰ ਹਰਿਆਣਾ ਦਾ ਗਵਰਨਰ ਲਗਾ ਦਿੰਦੇ ਹਾਂ। ਮੈਂ ਕਿਹਾ ਲਗਾ ਦਿਉ। ਪਰ ਅਸੀਂ ਜਿਸ ਤਰ੍ਹਾਂ ਅੱਜ ਕੱਲ੍ਹ ਦੇ ਹਾਲਾਤ ਵਿਚੋਂ ਲੰਘ ਰਹੇ ਹਾਂ, ਸੋਚਾਂ ਹੀ ਹੋਰ ਤਰ੍ਹਾਂ ਦੀਆਂ ਹੋ ਗਈਆਂ ਹਨ। ਉਨ੍ਹਾਂ ਦੇ ਸਸਕਾਰ ਤੇ ਵੀ ਮੈਨੂੰ ਜਾਣ ਦਾ ਮੌਕਾ ਮਿਲਿਆ ਅਤੇ ਉਨ੍ਹਾਂ ਦੀ ਅੰਤਿਮ ਭੋਗ ਦੀ ਰਸਮ ਤੇ ਵੀ ਮੈਨੂੰ ਸ਼ਰਧਾ ਦੇ ਫੁੱਲ ਭੇਟ ਕਰਨ ਵਾਸਤੇ ਜਾਣ ਦਾ ਮੌਕਾ ਮਿਲਿਆ ਹੈ। ਮੇਰਾ ਖਿਆਲ ਹੈ ਕਿ ਮੈਨੂੰ ਉਨ੍ਹਾਂ ਦੇ ਚਲੇ ਜਾਣ ਦਾ ਬੇਹੱਦ ਸਦਮਾ ਹੋਇਆ ਹੈ। ਉਨ੍ਹਾਂ ਦੇ ਜਾਣ ਨਾਲ ਪਰਿਵਾਰ ਨੂੰ ਤਾਂ ਘਾਟਾ ਪਿਆ ਹੀ ਹੈ, ਪਾਰਟੀ ਨੂੰ ਵੀ ਘਾਟਾ ਪਿਆ ਹੈ ਪਰ ਸਾਰੇ ਪੰਜਾਬ ਨੂੰ ਵੀ ਬਹੁਤ ਵੱਡਾ ਘਾਟਾ ਪਿਆ ਹੈ। ਉਹ ਇਕ ਇਨਸਾਨ ਨਹੀਂ ਸਨ ਬਲਕਿ ਇਕ ਇੰਸਟੀਚਿਊਸ਼ਨ ਸਨ ਅਤੇ ਉਨ੍ਹਾਂ ਦੀ ਜ਼ਿੰਦਗੀ ਸਾਡੇ ਸਾਰਿਆਂ ਵਾਸਤੇ ਇਕ ਚਾਨਣ-ਮੁਨਾਰਾ ਹੈ।

ਦੂਸਰੀ ਸ਼ਖਸੀਅਤ ਜੋ ਸਾਡੇ ਕੋਲੋਂ ਜੁਦਾ ਹੋ ਗਈ ਹੈ, ਉਹ ਹਨ ਸ੍ਰੀ ਸ਼ੇਰ ਸਿੰਘ। ਉਹ ਕੇਂਦਰੀ ਮੰਤਰੀ ਵੀ ਰਹੇ ਹਨ। 1946 ਵਿਚ ਜਦੋਂ ਪੰਜਾਬ ਇਕੱਠਾ ਹੁੰਦਾ ਸੀ, ਉਹ ਵਿਧਾਨ ਸਭਾ ਦੇ ਮੈਂਬਰ ਵੀ ਚੁਣੇ ਗਏ। ਫਿਰ 1948 ਤੋਂ 1952 ਤੱਕ ਉਹ ਪਾਰਲੀਮੈਂਟਰੀ ਸਕੱਤਰ ਵੀ ਰਹੇ। ਉਹ ਸਾਲ 1956-57 ਦੌਰਾਨ ਮੰਤਰੀ ਵੀ ਰਹੇ। ਉਹ 1962 ਵਿਚ ਵਿਧਾਨ ਪਰੀਸ਼ਦ ਦੇ ਮੈਂਬਰ ਵੀ ਰਹੇ। ਉਹ 1967 ਤੋਂ 1971 ਅਤੇ ਫਿਰ 1977 ਵਿਚ ਲੋਕ ਸਭਾ ਲਈ ਵੀ ਚੁਣੇ ਗਏ। ਉਨ੍ਹਾਂ ਨੇ ਸਮਾਜ ਦੇ ਗਰੀਬ ਤੇ ਲਿਤਾੜੇ ਵਰਗ ਦੇ ਲੋਕਾਂ ਦਾ ਜੀਵਨ ਪੱਧਰ ਉੱਚਾ ਚੁੱਕਣ ਵਾਸਤੇ ਕੰਮ ਕੀਤਾ। ਸਾਨੂੰ ਉਨ੍ਹਾਂ ਦੀ ਜੁਦਾਈ ਦਾ ਵੀ ਬੜਾ ਗਹਿਰਾ ਸਦਮਾ ਹੈ ਅਤੇ ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਰਾਜਸਥਾਨ ਦੇ ਗਵਰਨਰ ਸ੍ਰੀ ਐਸ.ਕੇ. ਸਿੰਘ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 1932 ਵਿਚ ਹੋਇਆ ਸੀ। ਉਹ

ਵਿਦੇਸ਼ ਸਕੱਤਰ ਵੀ ਰਹੇ ਹਨ। ਉਹ ਇਕ ਕਾਬਲ ਇਨਸਾਨ ਸਨ। ਉਹ ਪਾਕਿਸਤਾਨ ਵਿਚ ਬਤੌਰ ਅੰਬੈਸਡਰ ਵੀ ਰਹੇ। ਉਹ ਅਰੁਣਾਂਚਲ ਪ੍ਰਦੇਸ਼ ਦੇ ਰਾਜਪਾਲ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਨਾਲ ਅਸੀਂ ਇਕ ਬਹੁਤ ਹੀ ਅਜ਼ੀਮ ਸ਼ਖਸੀਅਤ, ਕਾਬਲ ਇਨਸਾਨ ਅਤੇ ਬਹੁਤ ਵੱਡੇ ਐਡਮਨਿਸਟਰੇਟਰ ਤੋਂ ਵਾਂਝੇ ਹੋ ਗਏ ਹਾਂ। ਉਨ੍ਹਾਂ ਦੇ ਚਲੇ ਜਾਣ ਦਾ ਮੈਨੂੰ ਬੜਾ ਭਾਰੀ ਦੁੱਖ ਹੈ ਅਤੇ ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸ਼੍ਰੀ ਸਰੂਪ ਸਿੰਘ, ਜੋ ਕਿ ਹਰਿਆਣਾ ਵਿਧਾਨ ਸਭਾ ਦੇ ਸਪੀਕਰ ਵੀ ਰਹੇ ਹਨ ਅਤੇ ਹੋਰ ਵੀ ਉਚੇ ਅਹੁਦਿਆਂ ਤੇ ਰਹੇ ਅਤੇ ਜਿਨ੍ਹਾਂ ਦਾ ਨਾਂ ਸਾਰੇ ਦੇਸ਼ ਵਿਚ ਬੜਾ ਉੱਘਾ ਹੈ, ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 1954 ਤੋਂ 1962 ਦੇ ਦੌਰਾਨ ਇਕੱਠੇ ਪੰਜਾਬ ਦੇ ਡਿਪਟੀ ਸਪੀਕਰ ਵੀ ਰਹੇ। ਉਹ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਵਜੋਂ ਚੁਣੇ ਗਏ ਅਤੇ ਹਰਿਆਣਾ ਸਰਕਾਰ ਵਿਚ ਮੰਤਰੀ ਵੀ ਰਹੇ। 1973 ਤੋਂ 1977 ਤੱਕ ਉਹ ਹਰਿਆਣਾ ਵਿਧਾਨ ਸਭਾ ਦੇ ਸਪੀਕਰ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਿਆਸੀ ਮੈਦਾਨ ਵਿਚ ਬਹੁਤ ਵੱਡਾ ਖਲਾਅ ਪੈਦਾ ਹੋ ਗਿਆ ਹੈ। ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਰਾਓ ਬਰਿੰਦਰ ਸਿੰਘ ਜੀ, ਜੋ ਕਿਸੇ ਵੇਲੇ ਹਰਿਆਣਾ ਦੇ ਮੁੱਖ ਮੰਤਰੀ ਵੀ ਰਹੇ ਹਨ, ਉਹ ਵੀ ਇਸ ਸਮੇਂ ਦੌਰਾਨ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਨੰਗਲ-ਪਠਾਣੀ ਜ਼ਿਲ੍ਹਾ ਰਿਵਾੜੀ ਵਿਚ ਹੋਇਆ। 1954-56 ਵਿਚ ਜਦੋਂ ਪੰਜਾਬ ਇਕੱਠਾ ਸੀ, ਉਹ ਵਿਧਾਨ ਪ੍ਰੀਸ਼ਦ ਦੇ ਮੈਂਬਰ ਰਹੇ ਅਤੇ 1956 ਤੋਂ 1961 ਦੌਰਾਨ ਮਨਿਸਟਰ ਰਹੇ। ਉਹ 1967 ਵਿਚ ਹਰਿਆਣਾ ਵਿਧਾਨ ਸਭਾ ਦੇ ਸਪੀਕਰ ਬਣੇ। 1967, 1968 ਅਤੇ 1977 ਵਿਚ ਉਹ ਹਰਿਆਣਾ ਵਿਧਾਨ ਸਭਾ ਲਈ ਮੈਂਬਰ ਚੁਣੇ ਗਏ। ਉਹ ਲੋਕ ਸਭਾ ਲਈ ਵੀ ਸਾਲ 1971, 1980, 1984 ਅਤੇ 1989 ਵਿਚ ਚੁਣੇ ਗਏ। ਉਹ ਮਾਰਚ, 1967 ਤੋਂ ਨਵੰਬਰ, 1967 ਤੱਕ ਹਰਿਆਣਾ ਦੇ ਮੁੱਖ ਮੰਤਰੀ ਰਹੇ। ਉਹ ਵੀ ਆਪਣੀ ਕਿਸਮ ਦੀ ਸ਼ਖਸੀਅਤ ਸਨ। ਉਨ੍ਹਾਂ ਦਾ ਵੀ ਸਤਿਕਾਰ ਸਾਰੇ ਦੇਸ਼ ਵਿਚ ਬਹੁਤ ਵੱਡਾ ਸੀ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਦੇਸ਼ ਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਸ਼੍ਰੀ ਗੁਰਪਾਲ ਚੰਦ, ਸਾਬਕਾ ਐਮ.ਐਲ.ਏ. ਦੇ ਵੀ ਚਲੇ ਜਾਣ ਦਾ ਮੈਨੂੰ ਗਹਿਰਾ ਦੁੱਖ ਹੈ। ਉਨ੍ਹਾਂ ਦਾ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਕਾਇਮਪੁਰ ਵਿਚ ਜਨਮ ਹੋਇਆ। ਉਹ 1992 ਵਿਚ ਸ਼ਾਮ ਚੁਰਾਸੀ ਹਲਕੇ ਤੋਂ ਐਮ.ਐਲ.ਏ. ਬਣੇ ਅਤੇ 12 ਸਾਲ ਉਹ ਬੀ.ਐਸ.ਪੀ. ਦੇ ਜ਼ਿਲ੍ਹਾ ਪ੍ਰਧਾਨ ਰਹੇ। ਉਨ੍ਹਾਂ ਦੇ ਵਿਛੜ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ। ਉਨ੍ਹਾਂ ਨੂੰ ਮੈਂ ਆਪਣੀ ਪਾਰਟੀ ਵੱਲੋਂ ਅਤੇ ਸਾਰੇ ਹਾਊਸ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਬਹੁਤ ਦੁੱਖ ਹੈ ਕਿ ਇਸ ਸਮੇਂ ਦੌਰਾਨ 15 ਇਹੋ ਜਿਹੇ ਅਜ਼ਾਦੀ ਘੁਲਾਟੀਏ ਸਾਨੂੰ ਛੱਡ ਗਏ ਹਨ, ਜਿਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਇਸ ਦੇਸ਼ ਦੀ ਆਜ਼ਾਦੀ ਲਈ ਬੜੀਆਂ ਵੱਡੀਆਂ ਕੁਰਬਾਨੀਆਂ ਕੀਤੀਆਂ। ਉਨ੍ਹਾਂ ਦੀ ਮਿਹਰਬਾਨੀ ਨਾਲ ਦੇਸ਼ ਨੂੰ

[ ਮੁੱਖ ਮੰਤਰੀ ]

ਆਜ਼ਾਦੀ ਮਿਲੀ ਔਰ ਆਪਾਂ ਉਨ੍ਹਾਂ ਤੇ ਜਿੰਨਾ ਵੀ ਫ਼ਖਰ ਕਰ ਸਕੀਏ, ਥੋੜ੍ਹਾ ਹੈ।

ਸਰਦਾਰ ਬਖਸ਼ੀਸ਼ ਸਿੰਘ ਜੀ ਉਨ੍ਹਾਂ ਵਿਚੋਂ ਇੱਕ ਸਨ। ਉਹ ਸੁਭਾਸ਼ ਚੰਦਰ ਬੋਸ ਦੀ ਅਜ਼ਾਦ ਹਿੰਦ ਫੌਜ ਵਿਚ ਸ਼ਾਮਿਲ ਰਹੇ ਅਤੇ ਉਨ੍ਹਾਂ ਨੇ ਆਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ। ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸਰਦਾਰ ਭਗਤ ਸਿੰਘ, ਫਰੀਡਮ ਫਾਈਟਰ ਹਨ। ਉਨ੍ਹਾਂ ਦਾ ਜਨਮ ਲਾਇਲਪੁਰ ਜ਼ਿਲ੍ਹੇ ਵਿਚ, ਪਾਕਿਸਤਾਨ ਵਿਚ ਹੋਇਆ। ਉਨ੍ਹਾਂ ਨੇ ਵੀ ਭਾਰਤ ਛੱਡੋ ਅੰਦੋਲਨ ਵਿਚ ਹਿੱਸਾ ਲਿਆ। ਉਹ ਕਾਫੀ ਲੰਮਾ ਸਮਾਂ ਜੇਲ੍ਹ ਵਿਚ ਕੈਦ ਰਹੇ। ਉਨ੍ਹਾਂ ਦੇ ਵਿਛੜ ਜਾਣ ਦਾ ਵੀ ਸਾਨੂੰ ਸਦਮਾ ਹੈ ਅਤੇ ਬਹੁਤ ਵੱਡਾ ਨੁਕਸਾਨ ਹੈ।

ਸਰਦਾਰ ਮੋਦਨ ਸਿੰਘ ਦਾ ਕੋਟਲੀ ਖੁਰਦ, ਜ਼ਿਲ੍ਹਾ ਬਠਿੰਡਾ ਵਿਚ ਜਨਮ ਹੋਇਆ। ਉਹ ਵੀ ਇੰਡੀਅਨ ਨੈਸ਼ਨਲ ਆਰਮੀ ਵਿਚ ਸ਼ਾਮਿਲ ਰਹੇ। ਉਨ੍ਹਾਂ ਨੇ 1942 ਤੋਂ 1946 ਤੱਕ ਦੇਸ਼ ਦੀ ਆਜ਼ਾਦੀ ਵਿਚ ਹਿੱਸਾ ਲਿਆ। ਉਹ 6 ਮਹੀਨੇ ਤੋਂ ਵੀ ਵੱਧ ਜੇਲ੍ਹ ਵਿਚ ਰਹੇ। ਉਨ੍ਹਾਂ ਨੂੰ ਵੀ ਮੈਂ ਦਿਲ ਦੀਆ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਰਦਾਰ ਅਮਰ ਸਿੰਘ ਦਾ ਜਨਮ ਜਫਾਪੁਰ, ਜ਼ਿਲ੍ਹਾ ਗੁੱਜਰਾਂਵਾਲਾ (ਪਾਕਿਸਤਾਨ) ਵਿਚ ਹੋਇਆ। ਜੈਤੋ ਦੇ ਮੋਰਚੇ ਵਿਚ ਵੀ ਉਨ੍ਹਾਂ ਨੇ ਹਿੱਸਾ ਲਿਆ। ਉਨ੍ਹਾਂ ਨੂੰ ਤਾਮਰ-ਪੱਤਰ ਨਾਲ ਸਨਮਾਨਿਤ ਕੀਤਾ ਗਿਆ। ਉਹ ਅੱਜ ਸਾਡੇ ਦਰਮਿਆਨ ਨਹੀਂ ਰਹੇ। ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀ ਸੋਮ ਪ੍ਰਕਾਸ਼ ਜੀ, ਪਿੰਡ ਸੁਜਾਨਪੁਰ, ਜ਼ਿਲ੍ਹਾ ਪਟਿਆਲਾ, ਦੇ ਰਹਿਣ ਵਾਲੇ ਸਨ। ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਮਹਾਤਮਾ ਗਾਂਧੀ ਜੀ ਵੱਲੋਂ ਚਲਾਏ ਗਏ ਆਜ਼ਾਦੀ ਦੇ ਅੰਦੋਲਨ 'ਕਰੋ ਜਾਂ ਮਰੋ' ਵਿਚ ਹਿੱਸਾ ਲਿਆ। ਉਨ੍ਹਾਂ ਨੇ ਜ਼ੇਲ੍ਹ ਵੀ ਕੱਟੀ। ਉਨ੍ਹਾਂ ਦੇ ਚਲੇ ਜਾਣ ਦਾ ਵੀ ਬਹੁਤ ਵੱਡਾ ਸਦਮਾ ਹੈ।

ਸਰਦਾਰ ਮੇਹਰ ਸਿੰਘ, ਆਜ਼ਾਦੀ ਘੁਲਾਟੀਏ, ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਜਦੋਂ ਉਨ੍ਹਾਂ ਦੀ ਡੈੱਥ ਹੋਈ ਉਹ 107 ਸਾਲ ਦੇ ਸਨ। ਉਨ੍ਹਾਂ ਨੇ ਆਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਭਾਰੀ ਦੁੱਖ ਹੈ।

ਸਰਦਾਰ ਉਜਾਗਰ ਸਿੰਘ ਜੀ, ਆਜ਼ਾਦੀ ਘੁਲਾਟੀਏ, ਵੀ ਸਾਨੂੰ ਵਿਛੋੜਾ ਦੇ ਗਏ ਹਨ। ਉਹ ਇੰਡੀਅਨ ਨੈਸ਼ਨਲ ਆਰਮੀ ਵਿਚ ਸ਼ਾਮਲ ਹੋਏ ਔਰ ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਵੱਡਾ ਦੁੱਖ ਹੈ।

ਸਰਦਾਰ ਤੇਜਾ ਸਿੰਘ ਜੀ, ਆਜ਼ਾਦੀ ਘੁਲਾਟੀਏ, 87 ਸਾਲ ਦੀ ਉਮਰ ਵਿਚ ਸਾਨੂੰ ਛੱਡ ਗਏ ਹਨ। ਉਹ ਇੰਡੀਅਨ ਨੈਸ਼ਨਲ ਆਰਮੀ ਵਿਚ ਸ਼ਾਮਲ ਹੋਏ ਤੇ ਉਨ੍ਹਾਂ ਨੇ ਦੇਸ਼ ਦੀ

ਆਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਵੱਡਾ ਦੁੱਖ ਹੈ।

ਸਰਦਾਰ ਮੁਕੰਦ ਸਿੰਘ ਜੀ, ਆਜ਼ਾਦੀ ਘੁਲਾਟੀਏ, ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਪਿੰਡ ਮੌੜ ਜ਼ਿਲ੍ਹਾ ਬਰਨਾਲਾ ਵਿਚ ਜਨਮੇ। ਉਹ ਇੰਡੀਅਨ ਨੈਸ਼ਨਲ ਆਰਮੀ ਵਿਚ ਸ਼ਾਮਲ ਹੋਏ ਅਤੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿਚ ਉਨ੍ਹਾਂ ਨੇ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਸਰਦਾਰ ਮਸਤਾ ਸਿੰਘ ਜੀ, ਆਜ਼ਾਦੀ ਘੁਲਾਟੀਏ, ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਨਾਡਾ, ਜ਼ਿਲ੍ਹਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਚ ਹੋਇਆ। ਉਨ੍ਹਾਂ ਨੇ ਬਰਮਾ ਵਿਚ ਕੈਦ ਕੱਟੀ। ਉਨ੍ਹਾਂ ਦੀ ਕੁਰਬਾਨੀ ਨੂੰ ਕਦੀ ਭੁਲਾਇਆ ਨਹੀਂ ਜਾ ਸਕਦਾ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਸਰਦਾਰ ਦਲੀਪ ਸਿੰਘ, ਆਜ਼ਾਦੀ ਘੁਲਾਟੀਏ, ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਪਿੰਡ ਭਾਗੜਾ, ਤਹਿਸੀਲ ਬੁਢਲਾਡਾ, ਜ਼ਿਲ੍ਹਾ ਮਾਨਸਾ ਵਿਚ ਜਨਮੇ। ਉਹ ਇੰਡੀਅਨ ਨੈਸ਼ਨਲ ਆਰਮੀ ਵਿਚ ਸ਼ਾਮਲ ਹੋਏ ਅਤੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿਚ ਉਨ੍ਹਾਂ ਨੇ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਸਰਦਾਰ ਦੀਪਾ ਸਿੰਘ, ਆਜ਼ਾਦੀ ਘੁਲਾਟੀਏ, ਵੀ ਸਾਡੇ ਤੋਂ ਵਿਛੜ ਗਏ ਹਨ। ਉਹ ਵੀ ਇੰਡੀਅਨ ਨੈਸ਼ਨਲ ਆਰਮੀ ਦੇ ਮੈਂਬਰ ਸਨ। ਉਨ੍ਹਾਂ ਨੇ ਸਿੰਗਾਪੁਰ ਜੇਲ੍ਹ ਵਿਚ ਕੈਦ ਕੱਟੀ। ਉਨ੍ਹਾਂ ਦੀ ਕੁਰਬਾਨੀ ਵੀ ਬਹੁਤ ਮਹਾਨ ਹੈ। ਹਿੰਦੁਸਤਾਨ ਇਸ ਨੂੰ ਕਦੀ ਵੀ ਨਹੀਂ ਭੁਲਾ ਸਕਦਾ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਸਰਦਾਰ ਅਮਰ ਸਿੰਘ ਜੀ, ਆਜ਼ਾਦੀ ਘੁਲਾਟੀਏ, ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਦੋ ਸਾਲ ਬਹਾਦਰਗੜ੍ਹ ਅਤੇ ਇਕ ਸਾਲ ਕਾਲੇ ਪਾਣੀ ਦੀ ਕੈਦ ਕੱਟੀ। ਉਨ੍ਹਾਂ ਦਾ ਜਨਮ ਸਿਆਲਕੋਟ ਵਿਚ ਹੋਇਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਵੱਡਾ ਸਦਮਾ ਹੈ।

ਸਰਦਾਰ ਹਰਨਾਮ ਸਿੰਘ ਜੀ, ਆਜ਼ਾਦੀ ਘੁਲਾਟੀਏ, ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਚੌਹਾਨ (ਪਾਕਿਸਤਾਨ) ਵਿਚ ਹੋਇਆ। ਉਨ੍ਹਾਂ ਨੇ ਆਜ਼ਾਦ ਹਿੰਦ ਫੌਜ ਵਿਚ ਰਹਿ ਕੇ ਦੇਸ਼ ਦੀ ਆਜ਼ਾਦੀ ਦੀ ਲੜਾਈ ਵਾਸਤੇ ਸੰਘਰਸ਼ ਕੀਤਾ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ।

ਅਖੀਰ ਵਿਚ, ਸਰਦਾਰ ਸੋਹਨ ਸਿੰਘ ਜੀ, ਆਜ਼ਾਦੀ ਘੁਲਾਟੀਏ, ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੀ ਉਮਰ 100 ਸਾਲ ਦੀ ਸੀ। ਉਹ ਆਜ਼ਾਦ ਹਿੰਦ ਫੌਜ ਵਿਚ ਸ਼ਾਮਲ ਹੋਏ ਤੇ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿਚ ਉਨ੍ਹਾਂ ਨੇ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਬਹੁਤ ਭਾਰੀ ਸਦਮਾ ਹੈ।

[ ਮੁੱਖ ਮੰਤਰੀ ]

ਇਸ ਲਈ, ਮੈਂ, ਸਪੀਕਰ ਸਾਹਿਬ, ਬੇਨਤੀ ਕਰਾਂਗਾ ਕਿ ਹਾਊਸ ਵੱਲੋਂ ਆਪਾਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰ ਰਹੇ ਹਾਂ। ਸਾਡੀ ਪਰਮਾਤਮਾ ਅੱਗੇ ਅਰਦਾਸ ਹੈ ਕਿ ਉਹ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਸ਼ ਕਰਨ ਅਤੇ ਹਾਊਸ ਵੱਲੋਂ ਇਕ ਮਤਾ ਪਾਸ ਕਰਵਾ ਕੇ ਉਨ੍ਹਾਂ ਦੇ ਪਰਿਵਾਰਾਂ ਨੂੰ ਭੇਜਿਆ ਜਾਵੇ ਤਾਂ ਕਿ ਹਾਊਸ ਵੱਲੋਂ ਜੋ ਉਨ੍ਹਾਂ ਨਾਲ ਹਮਦਰਦੀ ਜਾਂ ਉਨ੍ਹਾਂ ਪ੍ਰਤੀ ਸਾਡੀ ਸ਼ਰਧਾ ਹੈ, ਉਸ ਦਾ ਪ੍ਰਗਟਾਵਾ ਹੋ ਸਕੇ। ਇੰਨੇ ਸ਼ਬਦਾਂ ਨਾਲ ਮੈਂ, ਸਪੀਕਰ ਸਾਹਿਬ, ਇਜਾਜ਼ਤ ਲੈਂਦਾ ਹਾਂ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਆਂਧਰਾ ਪ੍ਰਦੇਸ਼ ਦੇ ਸਾਬਕਾ ਮੁੱਖ ਮੰਤਰੀ ਸ਼੍ਰੀ ਵਾਈ.ਐਸ.ਆਰ. ਰੇਡੀ ਜੀ ਦਾ ਨਾਂ ਰਹਿ ਗਿਆ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ) :** ਮਾਨਯੋਗ ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਇਸ ਸੈਸ਼ਨ ਤੱਕ ਬਹੁਤ ਸਾਰੀਆਂ ਮਹਾਨ ਸ਼ਖਸੀਅਤਾਂ ਸਦਾ ਲਈ ਚਲੀਆਂ ਗਈਆਂ ਹਨ। ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਨ੍ਹਾਂ ਵਿਚੋਂ ਸਾਰਿਆਂ ਤੋਂ ਪਹਿਲਾਂ ਸਰਦਾਰ ਹਰਚਰਨ ਸਿੰਘ ਜੀ ਬਰਾੜ, ਸਾਬਕਾ ਮੁੱਖ ਮੰਤਰੀ, ਪੰਜਾਬ ਅਤੇ ਸਾਬਕਾ ਰਾਜਪਾਲ, ਹਰਿਆਣਾ ਅਤੇ ਉੜੀਸਾ ਸਾਡੇ ਕੋਲੋਂ ਵਿਛੜ ਗਏ ਹਨ। ਉਨ੍ਹਾਂ ਦੇ ਚਲੇ ਜਾਣ ਨਾਲ ਸਮਾਜਿਕ, ਸਿਆਸੀ ਤੇ ਖਾਸ ਤੌਰ ਤੇ ਸਾਡੀ ਪਾਰਟੀ ਨੂੰ ਬੜਾ ਭਾਰੀ ਤੇ ਗਹਿਰਾ ਦੁੱਖ ਹੋਇਆ ਹੈ। ਉਨ੍ਹਾਂ ਦਾ ਜਨਮ 21.1.1922 ਨੂੰ ਪਿੰਡ ਸਰਾਏਨਾਗਾ, ਜ਼ਿਲ੍ਹਾ ਫਰੀਦਕੋਟ (ਹੁਣ ਮੁਕਤਸਰ) ਵਿਚ ਹੋਇਆ। ਉਹ 1957 ਤੋਂ 1972 ਤੱਕ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ। ਉਹ 1961-62 ਵਿਚ ਉਪ ਮੰਤਰੀ ਰਹੇ। ਉਹ ਦੁਬਾਰਾ ਫਿਰ 1992 ਵਿਚ ਵਿਧਾਨ ਸਭਾ ਲਈ ਚੁਣੇ ਗਏ ਅਤੇ ਸਿੰਚਾਈ ਤੇ ਊਰਜਾ ਮੰਤਰੀ, ਸਿਹਤ ਤੇ ਪਰਿਵਾਰ ਭਲਾਈ ਮੰਤਰੀ ਰਹੇ। ਉਹ 31 ਅਗਸਤ, 1995 ਤੋਂ 26 ਨਵੰਬਰ, 1996 ਤੱਕ ਪੰਜਾਬ ਦੇ ਮੁੱਖ ਮੰਤਰੀ ਰਹੇ। ਉਹ ਫਰਵਰੀ, 1977 ਤੋਂ ਸਤੰਬਰ, 1977 ਤੱਕ ਉੜੀਸਾ ਦੇ ਰਾਜਪਾਲ ਰਹੇ। ਉਹ 24 ਸਤੰਬਰ, 1977 ਤੋਂ ਲੈ ਕੇ 1979 ਤੱਕ ਹਰਿਆਣਾ ਦੇ ਰਾਜਪਾਲ ਰਹੇ। ਉਹ ਇਕ ਮਹਾਨ ਸ਼ਖਸੀਅਤ, ਦੂਰਦਰਸ਼ੀ, ਦੂਰ ਦੀ ਸੋਚਣ ਵਾਲੇ ਰਾਜਨੀਤੀਵਾਨ, ਠੰਢੇ ਦਿਮਾਗ ਵਾਲੇ ਅਤੇ ਸਾਫ-ਸੁਥਰੇ ਦਾਮਨ ਵਾਲੇ ਲੀਡਰ ਸਨ। ਉਨ੍ਹਾਂ ਦੀ ਸ਼ਖਸੀਅਤ ਬਾਰੇ ਇੱਕ ਗੱਲ ਬੜੇ ਮਾਣ ਤੇ ਗੌਰਵ ਨਾਲ ਵੀ ਦੇਖੀ ਜਾਂਦੀ ਹੈ ਔਰ ਅੱਜ ਉਸ ਦੇ ਉੱਪਰ ਚੱਲਣ ਦੀ ਜ਼ਰੂਰਤ ਹੈ। ਉਹ ਰਾਜਨੀਤਿਕ ਡਿਫਰੈਂਸਿਜ਼ ਤੇ ਜ਼ਾਤੀ ਡਿਫਰੈਂਸਿਜ਼ ਨੂੰ ਵੱਖੋ ਵੱਖਰੀ ਨਿਗ੍ਹਾ ਨਾਲ ਦੇਖਦੇ ਸੀ। ਰਾਜਨੀਤੀ ਵਿਚ ਬਹੁਤ ਸਾਰੇ ਮੁੱਦਿਆਂ ਤੇ ਮਤਭੇਦ ਹੁੰਦੇ ਹਨ ਲੇਕਿਨ ਉਹ ਇੱਕ ਐਸੀ ਮਹਾਨ ਸ਼ਖਸੀਅਤ ਸਨ, ਜਿਨ੍ਹਾਂ ਨੇ ਰਾਜਸੀ ਡਿਫਰੈਂਸਿਜ਼ ਨੂੰ ਕੌੜੀ ਨਿਗ੍ਹਾ ਨਾਲ ਨਹੀਂ ਦੇਖਿਆ ਬਲਕਿ ਉਸ ਨੂੰ ਪਾਸੇ ਰੱਖ ਕੇ ਸਲੀਕੇ ਵਿਚ, ਵਿਵਹਾਰ ਵਿਚ, ਸਭਿਅਤਾ ਵਿਚ ਔਰ ਦੂਰ-ਦਰਸ਼ੀ ਸੋਚ ਦੇ ਨਾਲ ਉਹ ਜ਼ਿੰਦਗੀ ਦੇ ਵਿਚ ਵਿਚਰੇ

ਹਨ। ਇਸ ਤਰ੍ਹਾਂ ਸਮਾਜ ਵਿਚ, ਖੇਤੀਬਾੜੀ ਵਿਚ, ਧਾਰਮਿਕ ਤੌਰ ਤੇ ਅਤੇ ਸਿਆਸੀ ਤੌਰ ਤੇ ਇੱਕ ਐਸੀ ਸੁਲਝੀ ਹੋਈ ਸ਼ਖਸੀਅਤ ਸਾਥੋਂ ਚਲੀ ਗਈ। ਸਾਨੂੰ ਉਨ੍ਹਾਂ ਦੇ ਚਲੇ ਜਾਣ ਦਾ ਬੜਾ ਭਾਰੀ ਦੁੱਖ ਹੈ ਔਰ ਅੱਜ ਇਸ ਤੇ ਗੌਰਵ ਵੀ ਹੈ ਕਿ ਉਨ੍ਹਾਂ ਦਾ ਬੇਟਾ ਅੱਜ ਸਾਡੇ ਹਾਉਸ ਦਾ ਮੈਂਬਰ ਹੈ - ਸੰਨੀ ਬਰਾੜ ਜੀ, ਜਿਹੜੇ ਕਿ ਉਸੇ ਰਸਤੇ ਤੇ ਆਪਣੇ ਕਦਮ ਲੈ ਕੇ ਅੱਗੇ ਵਧ ਰਹੇ ਹਨ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਸ਼ੇਰ ਸਿੰਘ, ਸਾਬਕਾ ਕੇਂਦਰੀ ਮੰਤਰੀ ਵੀ 5 ਸਤੰਬਰ, 2009 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਗਹਿਰਾ ਸਦਮਾ ਹੈ। ਉਨ੍ਹਾਂ ਦਾ ਜਨਮ ਮਿਤੀ 18.9.1917 ਨੂੰ ਹੋਇਆ ਸੀ ਔਰ 1946 ਵਿਚ ਉਹ ਸਾਂਝੀ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। 1948 ਤੋਂ 1952 ਤੱਕ ਉਹ ਵਿਧਾਨ ਸਭਾ ਦੇ ਪਾਰਲੀਮਾਨੀ ਸਕੱਤਰ ਵੀ ਰਹੇ ਔਰ 1956 ਤੋਂ 1957 ਤੱਕ ਮੰਤਰੀ ਰਹੇ। 1962 ਵਿਚ ਉਹ ਸਾਂਝੀ ਵਿਧਾਨ ਪ੍ਰੀਸ਼ਦ ਲਈ ਚੁਣੇ ਗਏ। ਸਾਂਝੇ ਪੰਜਾਬ ਵਿਚ ਔਰ 1967 ਤੋਂ 1971 ਅਤੇ 1977 ਵਿਚ ਉਹ ਲੋਕ ਸਭਾ ਲਈ ਚੁਣੇ ਗਏ। ਉਹ ਗਰੀਬ ਵਰਗ ਨੂੰ, ਦੱਬੇ-ਕੁਚਲੇ ਲੋਕਾਂ ਨੂੰ ਅਤੇ ਸਮਾਜ ਦਾ ਜਿਹੜਾ ਵੀ ਛੋਟਾ ਵਰਗ ਸੀ, ਨੂੰ ਉੱਚਾ ਚੁੱਕਣ ਲਈ ਹਮੇਸ਼ਾ ਕੰਮ ਕਰਦੇ ਸੀ। ਸੋ, ਸਾਨੂੰ ਇਸ ਸ਼ਖਸੀਅਤ ਨੇ ਜੋ ਸਦੀਵੀ ਵਿਛੋੜਾ ਦਿੱਤਾ ਹੈ, ਉਸ ਨਾਲ ਸਿਆਸਤ ਅਤੇ ਸਮਾਜਿਕ ਸੇਵਾਵਾਂ ਤੋਂ ਸਾਡਾ ਪੰਜਾਬ ਵਾਂਝਾ ਹੋਇਆ ਹੈ।

ਇਸੇ ਤਰ੍ਹਾਂ ਨਾਲ, ਸਪੀਕਰ ਸਾਹਿਬ, ਸ਼੍ਰੀ ਐਸ.ਕੇ. ਸਿੰਘ, ਜੋ ਰਾਜਸਥਾਨ ਦੇ ਰਾਜਪਾਲ ਸਨ, ਉਹ ਵੀ ਸਾਨੂੰ ਪਿਛਲੇ ਸਮੇਂ ਵਿਚ ਮਿਤੀ 1 ਦਸੰਬਰ, 2009 ਨੂੰ ਵਿਛੋੜਾ ਦੇ ਕੇ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 24 ਜਨਵਰੀ, 1932 ਨੂੰ ਹੋਇਆ ਸੀ। 1954 ਵਿਚ ਉਨ੍ਹਾਂ ਨੇ ਭਾਰਤੀ ਵਿਦੇਸ਼ ਸੇਵਾ ਜੁਆਇਨ ਕੀਤੀ। ਫਰਵਰੀ 1989 ਵਿਚ ਉਹ ਵਿਦੇਸ਼ ਸਕੱਤਰ ਨਿਯੁਕਤ ਹੋਏ ਅਤੇ 1985 ਤੋਂ 1989 ਤੱਕ ਲੰਬਾ ਸਮਾਂ ਪਾਕਿਸਤਾਨ ਵਿਚ ਉਨ੍ਹਾਂ ਨੇ ਬਤੌਰ ਰਾਜਦੂਤ ਸੇਵਾ ਕੀਤੀ। ਉਹ 2007 ਵਿਚ ਰਾਜਸਥਾਨ ਦੇ ਰਾਜਪਾਲ ਬਣੇ ਅਤੇ ਦਸੰਬਰ, 2004 ਤੋਂ 2007 ਤੱਕ ਅਰੁਣਾਂਚਲ ਪ੍ਰਦੇਸ਼ ਦੇ ਰਾਜਪਾਲ ਰਹੇ। ਉਹ ਬੜੇ ਵੱਡੇ ਐਡਮਨਿਸਟ੍ਰੇਟਰ ਸਨ ਅਤੇ ਉਨ੍ਹਾਂ ਨੇ ਆਪਣੇ ਦੇਸ਼ ਲਈ, ਰਾਜਨੀਤੀ ਲਈ ਪੂਰੀ ਤਰ੍ਹਾਂ ਜ਼ਿੰਮੇਵਾਰੀਆਂ ਨਿਪਟਾਈਆਂ। ਇਸ ਤਰ੍ਹਾਂ ਦੀ ਉੱਚੀ ਸੁੱਚੀ ਸ਼ਖਸੀਅਤ ਦਾ ਚਲੇ ਜਾਣਾ, ਉਨ੍ਹਾਂ ਦੇ ਸਾਰੇ ਫੀਲਡ ਵਾਸਤੇ ਬੜੀ ਘਾਟੇ ਵਾਲੀ ਗੱਲ ਗਿਣੀ ਜਾਂਦੀ ਹੈ।

ਸਪੀਕਰ ਸਾਹਿਬ, ਇਸ ਤੋਂ ਅੱਗੇ ਸ਼੍ਰੀ ਸਰੂਪ ਸਿੰਘ, ਸਾਬਕਾ ਸਪੀਕਰ, ਹਰਿਆਣਾ ਅਤੇ ਸਾਂਝੇ ਪੰਜਾਬ ਦੇ ਡਿਪਟੀ ਸਪੀਕਰ ਵੀ ਸਾਨੂੰ ਪਿਛਲੇ ਸਮੇਂ ਦੇ ਵਿਚ ਮਿਤੀ 23 ਅਗਸਤ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 6.10.1919 ਨੂੰ ਹੋਇਆ ਸੀ। ਉਹ ਸਾਲ 1954 ਤੋਂ 1962 ਤੱਕ ਸਾਂਝੀ ਵਿਧਾਨ ਸਭਾ ਦੇ ਡਿਪਟੀ

[ ਸ੍ਰੀਮਤੀ ਰਾਜਿੰਦਰ ਕੌਰ ਭੱਠਲ ]

ਸਪੀਕਰ ਵੀ ਰਹੇ। ਉਹ 1968 ਤੋਂ 1972 ਤੱਕ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਵੀ ਚੁਣੇ ਗਏ ਅਤੇ ਸਾਲ 1970 ਤੋਂ 1972 ਦੌਰਾਨ ਹਰਿਆਣਾ ਸਰਕਾਰ ਦੇ ਵਿਚ ਮੰਤਰੀ ਰਹੇ। ਉਹ ਸਾਲ 1973 ਤੋਂ 1977 ਤੱਕ ਹਰਿਆਣਾ ਵਿਧਾਨ ਸਭਾ ਦੇ ਸਪੀਕਰ ਵੀ ਚੁਣੇ ਗਏ। ਉਨ੍ਹਾਂ ਨੇ ਉਚੇ ਅਹੁੱਦਿਆਂ ਦੇ ਉਤੇ ਉੱਚੀਆਂ ਸੁਚੀਆਂ ਰਵਾਇਤਾਂ ਨੂੰ ਕਾਇਮ ਰੱਖਿਆ। ਅੱਜ ਉਨ੍ਹਾਂ ਦਾ ਸਾਡੇ ਕੋਲੋਂ ਵਿੱਛੜ ਜਾਣਾ ਸਾਡੇ ਸਾਰੇ ਫੀਲਡ ਵਾਸਤੇ ਬਹੁਤ ਵੱਡੇ ਘਾਟੇ ਵਾਲੀ ਗੱਲ ਹੈ।

ਸਪੀਕਰ ਸਾਹਿਬ, ਇਸ ਤੋਂ ਅੱਗੇ ਰਾਓ ਬਰਿੰਦਰ ਸਿੰਘ ਜੀ, ਸਾਬਕਾ ਮੁੱਖ ਮੰਤਰੀ, ਹਰਿਆਣਾ ਅਤੇ ਸਾਬਕਾ ਮੰਤਰੀ ਸੰਯੁਕਤ ਪੰਜਾਬ ਵੀ ਸਾਨੂੰ ਮਿਤੀ 30 ਸਤੰਬਰ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 20.2.1921 ਨੂੰ ਪਿੰਡ ਨੰਗਲ, ਜ਼ਿਲ੍ਹਾ ਰਿਵਾੜੀ ਵਿਖੇ ਹੋਇਆ ਸੀ। ਉਹ 1954 ਤੋਂ 1966 ਤੱਕ ਸਾਂਝੀ ਵਿਧਾਨ ਪ੍ਰੀਸ਼ਦ ਦੇ ਮੈਂਬਰ ਵੀ ਰਹੇ, 1956 ਤੋਂ 1961 ਤੱਕ ਮੰਤਰੀ ਰਹੇ ਅਤੇ ਉਹ 1967 ਦੇ ਵਿਚ ਹਰਿਆਣਾ ਵਿਧਾਨ ਸਭਾ ਦੇ ਸਪੀਕਰ ਵੀ ਚੁਣੇ ਗਏ। ਉਹ 1967, 1968 ਅਤੇ 1977 ਵਿਚ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਵੀ ਚੁਣੇ ਗਏ। ਉਹ ਮਾਰਚ, 1967 ਤੋਂ ਨਵੰਬਰ, 1967 ਤੱਕ ਹਰਿਆਣਾ ਦੇ ਮੁੱਖ ਮੰਤਰੀ ਵੀ ਰਹੇ। ਉਹ 1971, 1980, 1984 ਅਤੇ 1989 ਵਿਚ ਲੋਕ ਸਭਾ ਦੇ ਮੈਂਬਰ ਵੀ ਚੁਣੇ ਗਏ। ਉਨ੍ਹਾਂ ਨੇ ਬੜੇ ਉੱਚੇ ਅਹੁਦਿਆਂ ਉਤੇ ਰਹਿ ਕੇ ਸੇਵਾ ਨਿਭਾਈ। ਅੱਜ ਉਨ੍ਹਾਂ ਦਾ ਇਸ ਦੁਨੀਆਂ ਵਿਚੋਂ ਚਲਿਆ ਜਾਣਾ ਬੜਾ ਘਾਟਾ ਸਮਝਿਆ ਜਾਂਦਾ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਗੁਰਪਾਲ ਚੰਦ, ਸਾਬਕਾ ਐਮ.ਐਲ.ਏ. ਵੀ ਸਾਨੂੰ ਮਿਤੀ 10 ਨਵੰਬਰ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 1992 ਵਿਚ ਸ਼ਾਮ ਚੁਰਾਸੀ ਵਿਧਾਨ ਸਭਾ ਹਲਕੇ ਤੋਂ ਮੈਂਬਰ ਚੁਣੇ ਗਏ ਸਨ। ਉਹ 12 ਸਾਲਾਂ ਤੱਕ ਡੀ.ਐਸ.-4 ਪਾਰਟੀ ਅਤੇ ਬੀ.ਐਸ.ਪੀ. ਦੇ ਜ਼ਿਲ੍ਹਾ ਪ੍ਰਧਾਨ ਰਹੇ। ਉਹ ਅੱਜ ਸਾਡੇ ਕੋਲੋਂ ਵਿਛੜੇ ਹਨ ਤਾਂ ਅਸੀਂ ਸਮਝਦੇ ਹਾਂ ਕਿ ਉਨ੍ਹਾਂ ਦੇ ਵਿਛੜਣ ਦਾ ਸਾਡੇ ਸੂਬੇ ਦੇ ਦਬੇ-ਕੁਚਲੇ ਅਤੇ ਗਰੀਬ ਲੋਕਾਂ ਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਇਸ ਤੋਂ ਅੱਗੇ, ਸਪੀਕਰ ਸਾਹਿਬ, ਸਰਦਾਰ ਬਖਸ਼ੀਸ਼ ਸਿੰਘ, ਆਜ਼ਾਦੀ ਘੁਲਾਟੀਏ ਵੀ ਸਾਨੂੰ ਮਿਤੀ 25 ਜੁਲਾਈ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 1919 ਦੇ ਵਿਚ ਹੋਇਆ ਸੀ। ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਆਜ਼ਾਦ ਹਿੰਦ ਫੌਜ ਵਿਚ ਕੰਮ ਕਰਦੇ ਰਹੇ।

ਇਸ ਤੋਂ ਅੱਗੇ, ਸਰਦਾਰ ਭਗਤ ਸਿੰਘ, ਆਜ਼ਾਦੀ ਘੁਲਾਟੀਏ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਦਾ ਜਨਮ ਸਾਲ 1914 ਵਿਚ ਲਾਇਲਪੁਰ (ਪਾਕਿਸਤਾਨ) ਦੇ ਵਿਚ ਹੋਇਆ। ਉਨ੍ਹਾਂ ਨੇ 'ਭਾਰਤ ਛੱਡੋ ਅੰਦੋਲਨ' ਵਿਚ ਵੀ ਆਪਣਾ ਯੋਗਦਾਨ ਪਾਇਆ ਸੀ। ਉਹ ਲਾਹੌਰ ਜੇਲ੍ਹ ਵਿਚ ਵੀ ਲੰਮੇ ਸਮੇਂ ਤੱਕ ਕੈਦ ਰਹੇ। ਉਨ੍ਹਾਂ ਨੂੰ ਵੀ ਮੈਂ ਆਪਣੀ

ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ। ਸਪੀਕਰ ਸਾਹਿਬ, ਜਿਹੜੀਆਂ ਅੱਜ ਦੇ ਏਜੰਡੇ ਦੇ ਉਤੇ 15 ਮਹਾਨ ਸ਼ਖਸੀਅਤਾਂ, ਆਜ਼ਾਦੀ ਘੁਲਾਟੀਏ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ ਉਨ੍ਹਾਂ ਨੂੰ ਮੈਂ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਸਰਦਾਰ ਮੋਦਨ ਸਿੰਘ, ਆਜ਼ਾਦੀ ਘੁਲਾਟੀਏ ਜਿਹੜੇ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਇਹ ਇੰਡੀਅਨ ਨੈਸ਼ਨਲ ਆਰਮੀ ਦੇ ਵਿਚ ਵੀ ਸ਼ਾਮਲ ਹੋਏ ਸਨ। ਇਨ੍ਹਾਂ ਦਾ ਜਨਮ ਮਿਤੀ 6.5.1913 ਨੂੰ ਜ਼ਿਲ੍ਹਾ ਬਠਿੰਡਾ ਵਿਖੇ ਹੋਇਆ। ਇਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ ਸਰਦਾਰ ਅਮਰ ਸਿੰਘ, ਆਜ਼ਾਦੀ ਘੁਲਾਟੀਏ ਸਾਨੂੰ ਮਿਤੀ 6 ਜੁਲਾਈ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 17.7.1909 ਨੂੰ ਹੋਇਆ ਅਤੇ ਉਹ ਜੈਤੋ ਦੇ ਮੋਰਚੇ ਵਿਚ ਰਹੇ।

ਇਸੇ ਤਰ੍ਹਾਂ ਸ੍ਰੀ ਸੋਮ ਪ੍ਰਕਾਸ਼, ਆਜ਼ਾਦੀ ਘੁਲਾਟੀਏ ਵੀ ਸਾਨੂੰ ਇਸੇ ਸਾਲ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਸਾਲ 1919 ਵਿਚ ਹੋਇਆ ਸੀ। ਉਨ੍ਹਾਂ ਨੇ ਮਹਾਤਮਾ ਗਾਂਧੀ ਜੀ ਦੇ 'ਕਰੋ ਜਾਂ ਮਰੋ' ਸੰਘਰਸ਼ ਵਿਚ ਆਪਣਾ ਪੂਰਾ ਯੋਗਦਾਨ ਪਾਇਆ। ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਰਦਾਰ ਮੇਹਰ ਸਿੰਘ, ਆਜ਼ਾਦੀ ਘੁਲਾਟੀਏ ਜਿਹੜੇ ਕਿ 107 ਸਾਲਾਂ ਦੇ ਸਨ, ਉਹ ਵੀ ਸਾਨੂੰ ਮਿਤੀ 23 ਅਗਸਤ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਇਸੇ ਤਰ੍ਹਾਂ ਸਰਦਾਰ ਉਜਾਗਰ ਸਿੰਘ, ਆਜ਼ਾਦੀ ਘੁਲਾਟੀਏ ਵੀ ਸਾਨੂੰ ਮਿਤੀ 9 ਸਤੰਬਰ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 1.3.1921 ਨੂੰ ਹੋਇਆ ਸੀ। ਉਹ ਇੰਡੀਅਨ ਨੈਸ਼ਨਲ ਆਰਮੀ ਵਿਚ ਸ਼ਾਮਲ ਹੋਏ। ਮੈਂ ਉਨ੍ਹਾਂ ਨੂੰ ਆਪਣੀ ਪਾਰਟੀ ਵੱਲੋਂ ਸ਼ਰਧਾਂਜਲੀ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਰਦਾਰ ਤੇਜਾ ਸਿੰਘ, ਆਜ਼ਾਦੀ ਘੁਲਾਟੀਏ ਵੀ ਮਿਤੀ 22 ਨਵੰਬਰ, 2009 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 87 ਸਾਲਾਂ ਦੀ ਉਮਰ ਦੇ ਸਨ। ਉਹ ਵੀ ਇੰਡੀਅਨ ਨੈਸ਼ਨਲ ਆਰਮੀ ਵਿਚ ਸ਼ਾਮਲ ਹੋਏ। ਮੈਂ ਉਨ੍ਹਾਂ ਨੂੰ ਬੜੇ ਦੁੱਖ ਦੇ ਨਾਲ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਸਰਦਾਰ ਮੁਕੰਦ ਸਿੰਘ, ਆਜ਼ਾਦੀ ਘੁਲਾਟੀਏ ਮਿਤੀ 21 ਅਗਸਤ, 2009 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਸੰਨ 1921 ਵਿਚ ਪਿੰਡ ਮੌੜ, ਜ਼ਿਲ੍ਹਾ ਬਰਨਾਲਾ ਵਿਖੇ ਹੋਇਆ ਸੀ। ਉਨ੍ਹਾਂ ਨੇ ਇੰਡੀਅਨ ਨੈਸ਼ਨਲ ਆਰਮੀ ਵਿਚ ਸ਼ਾਮਲ ਹੋ ਕੇ ਜ਼ਿੰਮੇਵਾਰੀ ਨਿਭਾਈ।

ਸਰਦਾਰ ਮਸਤਾ ਸਿੰਘ, ਆਜ਼ਾਦੀ ਘੁਲਾਟੀਏ ਜੋ ਕਿ ਮਿਤੀ 15 ਅਕਤੂਬਰ, 2009 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਕੇ ਚਲੇ ਗਏ, ਦਾ ਜਨਮ ਮਿਤੀ 5.5.1923 ਨੂੰ ਪਿੰਡ ਨਾਡਾ,

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਜ਼ਿਲ੍ਹਾ ਐਸ.ਏ.ਐਸ. ਨਗਰ ਵਿਖੇ ਹੋਇਆ ਸੀ। ਇਨ੍ਹਾਂ ਨੇ ਬੜਾ ਲੰਮਾ ਚੌੜਾ ਸਮਾਂ ਆਜ਼ਾਦੀ ਸੰਘਰਸ਼ ਵਿਚ ਗੁਜ਼ਾਰਿਆ।

ਸਰਦਾਰ ਦਲੀਪ ਸਿੰਘ, ਆਜ਼ਾਦੀ ਘੁਲਾਟੀਏ ਜੋ ਕਿ ਮਿਤੀ 22.2.09 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਦਾ ਜਨਮ ਮਿਤੀ 15.8.1925 ਨੂੰ ਪਿੰਡ ਭਾਗੜਾ, ਤਹਿਸੀਲ ਬੁਢਲਾਡਾ, ਜ਼ਿਲ੍ਹਾ ਮਾਨਸਾ ਵਿਖੇ ਹੋਇਆ। ਇਨ੍ਹਾਂ ਨੇ ਇੰਡੀਅਨ ਨੈਸ਼ਨਲ ਆਰਮੀ ਵਿਚ ਸ਼ਾਮਲ ਹੋ ਕੇ ਆਜ਼ਾਦੀ ਦੇ ਸੰਘਰਸ਼ ਵਿਚ ਯੋਗਦਾਨ ਪਾਇਆ।

ਸਰਦਾਰ ਦੀਪਾ ਸਿੰਘ, ਆਜ਼ਾਦੀ ਘੁਲਾਟੀਏ ਜੋ ਕਿ ਮਿਤੀ 12 ਨਵੰਬਰ, 2009 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਦਾ ਜਨਮ ਮਿਤੀ 20.9.1917 ਨੂੰ ਹੋਇਆ ਸੀ। ਇਨ੍ਹਾਂ ਨੇ ਇੰਡੀਅਨ ਨੈਸ਼ਨਲ ਆਰਮੀ ਵਿਚ ਸ਼ਾਮਲ ਹੋ ਕੇ ਸਿੰਗਾਪੁਰ ਵਿਚ ਜੇਲ੍ਹ ਕੱਟੀ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਅਮਰ ਸਿੰਘ, ਆਜ਼ਾਦੀ ਘੁਲਾਟੀਏ ਜੋ ਕਿ ਮਿਤੀ 15.8.09 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਦਾ ਜਨਮ 1923 ਵਿਚ ਪਿੰਡ ਹਤਾੜਾ, ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ) ਵਿਚ ਹੋਇਆ ਸੀ। ਇਨ੍ਹਾਂ ਨੇ ਦੋ ਸਾਲ ਬਹਾਦਰਗੜ੍ਹ ਅਤੇ ਇੱਕ ਸਾਲ ਕਾਲਾ ਪਾਣੀ ਵਿਚ ਜੇਲ੍ਹ ਕੱਟੀ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਇਹ ਸਾਰੀਆਂ 15 ਮਹਾਨ ਸ਼ਖਸੀਅਤਾਂ ਹਨ ਜਿਨ੍ਹਾਂ ਦੀ ਬਦੌਲਤ ਅਸੀਂ ਅੱਜ ਆਪਣੇ ਆਜ਼ਾਦ ਦੇਸ਼ ਵਿਚ ਸੁਖ ਮਾਣ ਰਹੇ ਹਾਂ। ਇਨ੍ਹਾਂ ਨੇ ਆਪਣੀ ਜਵਾਨੀ ਦੀ ਉਮਰ ਦੇ ਸਾਲ ਆਪਣੇ ਪਰਿਵਾਰਾਂ ਦੀ ਸੇਵਾ ਅਤੇ ਦੇਖਭਾਲ ਜਾਂ ਆਪਣੇ ਹੋਰ ਕੰਮਕਾਜ ਵਿਚੇ ਛੱਡ ਕੇ ਪੂਰੀ ਜ਼ਿੰਦਗੀ ਦਾ ਅਹਿਮ ਲੰਬਾ ਸਮਾਂ ਦੇਸ਼ ਦੀ ਆਜ਼ਾਦੀ ਵਿਚ ਲਾਇਆ ਜਿਸ ਦੀ ਬਦੌਲਤ ਅੱਜ ਦੇਸ਼ ਵੀ ਆਜ਼ਾਦ ਹੈ ਅਤੇ ਅਸੀਂ ਆਪਣੀਆਂ ਸਟੇਟਾਂ ਵਿਚ ਰਾਜਭਾਗ ਦੇ ਮਾਲਕ ਬਣੇ ਬੈਠੇ ਹਾਂ। ਇਨ੍ਹਾਂ ਸਾਰੇ ਦੇਸ਼ ਭਗਤਾਂ ਦੀ ਬਦੌਲਤ, ਇਨ੍ਹਾਂ ਦੀਆਂ ਕੁਰਬਾਨੀਆਂ ਦੀ ਬਦੌਲਤ ਅੱਜ ਅਸੀਂ ਇਥੇ ਬੈਠੇ ਹਾਂ। ਅਸੀਂ ਭਾਵੇਂ ਰਸਮੀ ਤੌਰ ਤੇ ਸ਼ਰਧਾਂਜਲੀ ਦੇ ਫੁੱਲ ਭੇਟ ਕਰਦੇ ਹਾਂ ਪਰ ਮੈਂ ਕਹਿਣਾ ਚਾਹੁੰਦੀ ਹਾਂ ਕਿ ਜਿਵੇਂ ਦੇਸ਼ ਭਗਤ ਥੋੜ੍ਹੇ ਰਹਿ ਗਏ ਹਨ, ਅਸੀਂ ਇਨ੍ਹਾਂ ਨੂੰ ਸਿਰਫ਼ ਸ਼ਰਧਾਂਜਲੀਆਂ ਦੇਣ ਤੱਕ ਹੀ ਲਿਮਟਿਡ ਨਾ ਰਹੀਏ। ਅਸੀਂ ਖਾਸ ਤੌਰ ਤੇ ਜਿਹੜੀਆਂ ਇਹ ਦੇਸ਼ ਭਗਤ ਸ਼ਖਸੀਅਤਾਂ ਹਨ, ਚਾਹੇ ਮਨਿਸਟਰ ਹਨ ਜਾਂ ਡਿਪਟੀ ਕਮਿਸ਼ਨਰ ਹਨ, ਹਰ ਮਹੀਨੇ ਇਨ੍ਹਾਂ ਦੀਆਂ ਆਰਥਿਕ ਜ਼ਿੰਮੇਵਾਰੀਆਂ ਅਤੇ ਮੁਸ਼ਕਿਲਾਂ ਨੂੰ ਪਹਿਲ ਦੇ ਆਧਾਰ ਤੇ ਹੱਲ ਕਰੀਏ। ਅਸੀਂ ਜਿਵੇਂ ਸਾਰੇ ਪਾਸਿਆਂ ਤੋਂ ਭੱਤੇ ਵਧਾਉਂਦੇ ਹਾਂ, ਉਸੇ ਤਰ੍ਹਾਂ ਇਨ੍ਹਾਂ ਦੀ ਪੈਨਸ਼ਨ ਵਧਾਉਣ ਬਾਰੇ ਵੀ ਸੋਚਣਾ ਚਾਹੀਦਾ ਹੈ। ਇਨ੍ਹਾਂ ਨੂੰ ਜਿਹੜੀ ਪੈਨਸ਼ਨ ਮਿਲਦੀ ਹੈ ਉਹ ਬਹੁਤ ਥੋੜ੍ਹੀ ਮਿਲਦੀ ਹੈ। ਅੱਜ ਮਹਿੰਗਾਈ ਦੇ ਸਮੇਂ ਵਿਚ ਇਹ ਪੈਨਸ਼ਨ ਬਹੁਤ ਥੋੜੀ ਹੈ। ਇਹ ਜਿਹੜੇ ਬਜ਼ੁਰਗ ਹਨ, ਇਨ੍ਹਾਂ ਨੇ ਕਮਾਉਣ ਦਾ ਜਿਹੜਾ ਸਮਾਂ ਸੀ, ਉਹ ਦੇਸ਼ ਆਜ਼ਾਦ ਕਰਾਉਣ ਵਿਚ ਲਗਾ ਦਿੱਤਾ। ਅੱਜ ਉਹ ਮੁਸ਼ਕਿਲਾਂ ਵਿਚ ਜ਼ਿੰਦਗੀ ਬਸਰ ਕਰ ਰਹੇ ਹਨ। ਸਾਨੂੰ ਵੀ ਸੈਂਟਰ ਦੇ ਪੈਟਰਨ ਤੇ ਉਨ੍ਹਾਂ ਦੀ ਪੈਨਸ਼ਨ ਵਿਚ ਵਾਧਾ ਕਰਨਾ ਚਾਹੀਦਾ

ਹੈ, ਰੁਜ਼ਗਾਰ ਵੀ ਦੇਣਾ ਚਾਹੀਦਾ ਹੈ ਤਾਂ ਕਿ ਆਪਣੇ ਦੇਸ਼ ਵਿਚ ਉਹ ਆਖਰੀ ਸਮੇਂ ਦੁੱਖ ਦਾ ਹੌਂਕਾ ਨਾ ਭਰ ਕੇ ਜਾਣ ਕਿ ਅਸੀਂ ਦੇਸ਼ ਨੂੰ ਆਜ਼ਾਦ ਕਰਾਇਆ ਪਰ ਅੱਜ ਅਸੀਂ ਆਰਥਿਕ ਮੁਸ਼ਕਿਲਾਂ ਨਾਲ ਜੂਝ ਰਹੇ ਹਾਂ ਅਤੇ ਸਾਡੀ ਕਿਸੇ ਨੇ ਬਾਂਹ ਨਹੀਂ ਫੜੀ। ਮੇਰੀ ਪੁਰਜ਼ੋਰ ਅਪੀਲ ਹੈ ਕਿ ਸਪੈਸ਼ਲ ਤਵੱਜੋ ਦੇ ਕੇ ਜਿਹੜੇ ਥੋੜ੍ਹੇ ਜਿਹੇ ਦੇਸ਼ ਭਗਤ ਰਹਿ ਗਏ ਹਨ, ਇਨ੍ਹਾਂ ਦੀ ਮਦਦ ਕੀਤੀ ਜਾਵੇ। ਇਨ੍ਹਾਂ ਲਫ਼ਜ਼ਾਂ ਨਾਲ ਜਿਹੜਾ ਅਸੀਂ ਸ਼ੋਕ ਮਤਾ ਪਾਸ ਕਰਕੇ ਇਨ੍ਹਾਂ ਦੇ ਪਰਿਵਾਰਾਂ ਨੂੰ ਭੇਜਣਾ ਹੈ, ਉਸ ਵਿਚ ਮੈਂ ਆਪਣੀ ਪਾਰਟੀ ਵੱਲੋਂ ਇਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਦੇ ਨਾਲ ਹੀ, ਸਪੀਕਰ ਸਾਹਿਬ, ਸ਼੍ਰੀ ਵਾਈ.ਐਸ.ਆਰ. ਰੈਡੀ, ਜਿਹੜੇ ਕਿ ਆਂਧਰਾ ਪ੍ਰਦੇਸ਼ ਦੇ ਮੁੱਖ ਮੰਤਰੀ ਸਨ, ਜੋ ਕਿ ਲੋਕਾਂ ਵਿਚ ਬਹੁਤ ਪਾਪੂਲਰ ਸਨ ਅਤੇ ਜਿਨ੍ਹਾਂ ਨੇ ਲੋਕਾਂ ਦੀ ਬਹੁਤ ਸੇਵਾ ਵੀ ਕੀਤੀ, ਕਿਸੇ ਕਾਰਨ ਕਰਕੇ ਟੈਕਨੀਕਲ ਗਲਤੀ ਰਹਿ ਗਈ ਹੈ, ਉਨ੍ਹਾਂ ਦਾ ਨਾਂ ਵੀ ਇਸ ਲਿਸਟ ਵਿਚ ਸ਼ਾਮਿਲ ਕਰ ਲਿਆ ਜਾਵੇ। ਮੈਂ ਉਨ੍ਹਾਂ ਨੂੰ ਵੀ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ। ਧੰਨਵਾਦ।

**ਮਾਨਯੋਗ ਸਪੀਕਰ :** ਹਾਂ ਜੀ, ਕਰ ਲੈਂਦੇ ਹਾਂ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਮਾਨਯੋਗ ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਲੈ ਕੇ ਹੁਣ ਤੱਕ ਲਗਭਗ 22 ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ। ਇਨ੍ਹਾਂ ਦਾ ਜੀਵਨ ਇੱਕ ਦਾਸਤਾਂ ਹੈ। ਇਹ ਪੰਜਾਬ ਨਾਲ ਜੁੜੇ ਸੀ ਅਤੇ ਉਨ੍ਹਾਂ ਨੇ ਆਪਣੇ ਜੀਵਨ ਵਿਚ ਇਸ ਪ੍ਰਦੇਸ਼ ਨੂੰ ਅਤੇ ਦੇਸ਼ ਨੂੰ ਬਣਾਉਣ ਲਈ, ਸਜਾਉਣ ਲਈ, ਸੰਵਾਰਨ ਲਈ ਕੰਮ ਕੀਤਾ। ਉਨ੍ਹਾਂ ਦਾ ਜੀਵਨ ਸਾਡੇ ਲਈ ਇਕ ਚਾਨਣ ਮੁਨਾਰਾ ਹੈ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਇੱਕ ਦਾਸਤਾਨ ਹੈ। ਉਨ੍ਹਾਂ ਨੇ ਦਰਸਾ ਦਿੱਤਾ ਕਿ ਦੇਸ਼ ਸੇਵਾ ਕਿਸ ਢੰਗ ਨਾਲ ਕੀਤੀ ਜਾਂਦੀ ਹੈ। ਉਨ੍ਹਾਂ ਵਿਚੋਂ ਸਭ ਤੋਂ ਪਹਿਲਾ ਨਾਮ ਸਰਦਾਰ ਹਰਚਰਨ ਸਿੰਘ ਬਰਾੜ, ਸਾਬਕਾ ਮੁੱਖ ਮੰਤਰੀ, ਪੰਜਾਬ ਦਾ ਹੈ। ਉਹ ਸਾਨੂੰ ਮਿਤੀ 6 ਸਤੰਬਰ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਇਕ ਮਲਟੀਫੇਸਡ ਪਰਸਨੈਲਟੀ ਸਨ, ਬਹੁਮੁਖੀ ਵਿਅਕਤੀਤਵ ਵਾਲੇ ਵਿਅਕਤੀ ਸਨ। ਉਨ੍ਹਾਂ ਨੇ ਜਿਸ ਖੇਤਰ ਵਿਚ ਵੀ ਕੰਮ ਕੀਤਾ, ਉਥੇ ਇੱਕ ਅਮਿੱਟ ਛਾਪ ਛੱਡੀ। ਚਾਹੇ ਉਹ ਰਾਜਨੀਤਕ ਖੇਤਰ ਹੋਵੇ, ਚਾਹੇ ਸਮਾਜਿਕ ਖੇਤਰ ਹੋਵੇ ਅਤੇ ਚਾਹੇ ਧਾਰਮਿਕ ਖੇਤਰ ਹੋਵੇ, ਉਨ੍ਹਾਂ ਵਿਚ ਸਭ ਤੋਂ ਵੱਧ ਇਨਸਾਨੀਅਤ ਦਾ ਜਜ਼ਬਾ ਸੀ। ਬਰਾੜ ਸਾਹਿਬ ਚਾਰ ਵਾਰੀ ਇਸ ਅਜ਼ੀਮ ਸਦਨ ਦੇ ਮੈਂਬਰ ਬਣੇ। ਉਨ੍ਹਾਂ ਨੇ ਬਤੌਰ ਮੈਂਬਰ ਸਰਕਾਰ ਦੇ ਵਿਚ ਵੱਖ-ਵੱਖ ਸਮਿਆਂ ਤੇ ਵੱਖ-ਵੱਖ ਆਹੁਦਿਆਂ ਤੇ ਕੰਮ ਕੀਤਾ। ਉਨ੍ਹਾਂ ਨੇ ਵੱਖ-ਵੱਖ ਖੇਤਰਾਂ ਵਿਚ ਕੰਮ ਕਰਕੇ ਆਪਣੀ ਪ੍ਰਸ਼ਾਸਨਿਕ ਯੋਗਤਾ ਲੋਕਾਂ ਸਾਹਮਣੇ ਦਰਸਾਈ। ਉਹ ਬਤੌਰ ਡਿਪਟੀ ਮਨਿਸਟਰ, ਸਿੰਜਾਈ ਮੰਤਰੀ ਔਰ ਸਮਾਜ ਤੇ ਪਰਿਵਾਰ ਭਲਾਈ ਮੰਤਰੀ ਰਹੇ। ਉਨ੍ਹਾਂ ਨੇ ਮੁੱਖ ਮੰਤਰੀ ਦੇ ਤੌਰ ਤੇ ਵੀ ਜ਼ਿੰਮੇਂਵਾਰੀ ਨਿਭਾਈ। ਉਹ ਉੜੀਸਾ ਅਤੇ ਹਰਿਆਣਾ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਰਾਜਾਂ ਦੇ ਗਵਰਨਰ ਵੀ ਰਹੇ। ਉਨ੍ਹਾਂ ਦਾ ਖੇਤੀ ਦੇ ਨਾਲ-ਨਾਲ ਡੇਅਰੀ ਫਾਰਮਿੰਗ ਅਤੇ ਸਟੱਡ ਫਾਰਮਜ਼ ਦੇ ਨਾਲ ਬਹੁਤ ਪਿਆਰ ਸੀ। ਉਨ੍ਹਾਂ ਨੇ ਇਸ ਸ਼ੌਕ ਨੂੰ ਬਹੁਤ ਪਿਆਰ ਨਾਲ ਪਾਲਿਆ। ਜਿੱਥੇ ਉਨ੍ਹਾਂ ਦੇ ਜਾਣ ਨਾਲ ਉਨ੍ਹਾਂ ਦੇ ਪਰਿਵਾਰ ਨੂੰ ਘਾਟਾ ਪਿਆ ਹੈ, ਉਥੇ ਸਮਾਜ ਨੂੰ ਵੀ ਬਹੁਤ ਵੱਡਾ ਘਾਟਾ ਪਿਆ ਹੈ। ਮੈਂ ਉਨ੍ਹਾਂ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾਂ ਸ੍ਰੀ ਸ਼ੇਰ ਸਿੰਘ, ਸਾਬਕਾ ਕੇਂਦਰੀ ਮੰਤਰੀ, 5 ਸਤੰਬਰ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਸੰਯੁਕਤ ਪੰਜਾਬ ਵਿਚ ਦੋ ਵਾਰੀ ਪੰਜਾਬ ਵਿਧਾਨ ਸਭਾ ਦੇ ਸਦੱਸਯ ਬਣੇ। ਉਹ ਇੱਕ ਵਾਰੀ ਪੰਜਾਬ ਵਿਧਾਨ ਪ੍ਰੀਸ਼ਦ ਦੇ ਸਦੱਸਯ ਵੀ ਰਹੇ। ਉਨ੍ਹਾਂ ਨੇ ਉਸ ਸਮੇਂ ਵਿਚ ਬਤੌਰ ਪਾਰਲੀਮਾਨੀ ਸੈਕਟਰੀ ਵੀ ਆਪਣੀ ਜ਼ਿੰਮੇਵਾਰੀ ਨਿਭਾਈ। ਉਹ ਤਿੰਨ ਵਾਰੀ ਲੋਕ ਸਭਾ ਲਈ ਚੁਣੇ ਗਏ। ਉਨ੍ਹਾਂ ਨੇ ਉਸ ਦੌਰਾਨ ਕੇਂਦਰੀ ਮੰਤਰੀ ਦੇ ਤੌਰ ਤੇ ਵੀ ਆਪਣੀ ਜ਼ਿੰਮੇਵਾਰੀ ਨਿਭਾਈ। ਉਨ੍ਹਾਂ ਦੇ ਜਾਣ ਨਾਲ ਸਮਾਜ ਨੂੰ ਬਹੁਤ ਵੱਡਾ ਘਾਟਾ ਹੋਇਆ ਹੈ। ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸ੍ਰੀ ਐਸ.ਕੇ. ਸਿੰਘ, ਰਾਜਪਾਲ, ਰਾਜਸਥਾਨ ਵੀ ਇੱਕ ਦਸੰਬਰ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਇੰਡੀਅਨ ਫਾਰੇਨ ਸਰਵਿਸ ਵਿਚ ਸਾਲ 1954 ਨੂੰ ਜੁਆਇਨ ਹੋਏ ਔਰ ਫਾਰੇਨ ਸੈਕਟਰੀ ਦੇ ਤੌਰ ਤੇ ਕੰਮ ਕੀਤਾ। ਉਨ੍ਹਾਂ ਦੀ ਕਾਬਲੀਅਤ ਨੂੰ ਵੇਖਦਿਆਂ ਹੋਇਆਂ ਕੇਂਦਰ ਸਰਕਾਰ ਨੇ ਉਨ੍ਹਾਂ ਨੂੰ ਪਾਕਿਸਤਾਨ ਵਿਚ ਅੰਬੈਸਡਰ ਲਗਾਇਆ। ਉਸ ਤੋਂ ਬਾਅਦ ਉਨ੍ਹਾਂ ਨੇ ਗਵਰਨਰ ਰਾਜਸਥਾਨ ਔਰ ਗਵਰਨਰ ਅਰੁਣਾਂਚਲ ਪ੍ਰਦੇਸ਼ ਦੇ ਤੌਰ ਤੇ ਵੀ ਆਪਣੀ ਜ਼ਿੰਮੇਂਵਾਰੀ ਨਿਭਾਈ। ਮੈਂ ਉਨ੍ਹਾਂ ਨੂੰ ਵੀ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸਾਬਕਾ ਸਪੀਕਰ, ਹਰਿਆਣਾ ਵਿਧਾਨ ਸਭਾ, ਸ੍ਰੀ ਸਰੂਪ ਸਿੰਘ ਵੀ ਸਾਨੂੰ 23 ਅਗਸਤ, 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਸੰਯੁਕਤ ਪੰਜਾਬ ਵਿਚ ਡਿਪਟੀ ਸਪੀਕਰ, ਪੰਜਾਬ ਵਿਧਾਨ ਸਭਾ ਦੇ ਤੌਰ ਤੇ ਜ਼ਿੰਮੇਵਾਰੀ ਨਿਭਾਈ। ਉਹ ਹਰਿਆਣਾ ਵਿਧਾਨ ਸਭਾ ਦੇ ਵਿਚ 2 ਵਾਰੀ ਵਿਧਾਇਕ ਰਹੇ, ਬਤੌਰ ਮੰਤਰੀ ਵੀ ਉਨ੍ਹਾਂ ਨੇ ਜ਼ਿੰਮੇਵਾਰੀ ਨਿਭਾਈ। ਮੈਂ ਉਨ੍ਹਾਂ ਨੂੰ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਹਰਿਆਣਾ ਪ੍ਰਦੇਸ਼ ਦੇ ਸਾਬਕਾ ਮੁੱਖ ਮੰਤਰੀ ਰਾਓ ਬਰਿੰਦਰ ਸਿੰਘ ਜੀ ਵੀ ਸਾਨੂੰ 30 ਸਤੰਬਰ 2009 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਇਕ ਲੰਮਾ ਰਾਜਨੀਤਿਕ ਜੀਵਨ ਸੀ। ਉਹ ਜੁਆਇੰਟ ਪੰਜਾਬ ਵਿਚ ਵਿਧਾਨ ਪ੍ਰੀਸ਼ਦ ਦੇ ਮੈਂਬਰ ਚੁਣੇ ਗਏ ਔਰ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਵਜੋਂ ਵੀ ਤਿੰਨ ਵਾਰ ਚੁਣੇ ਗਏ। ਉਹ ਚਾਰ ਵਾਰ ਲੋਕ ਸਭਾ ਦੇ ਮੈਂਬਰ ਵੀ ਰਹੇ। ਐਸੀ ਸ਼ਖਸੀਅਤ ਦਾ ਚਲੇ ਜਾਣਾ ਦੇਸ਼ ਅਤੇ ਸਮਾਜ ਨੂੰ ਬਹੁਤ ਵੱਡਾ ਘਾਟਾ ਹੈ। ਇਸ ਅਜ਼ੀਮ ਸ਼ਖਸੀਅਤ ਨੂੰ ਵੀ ਮੈਂ ਸ਼ਰਧਾ

ਸੁਮਨ ਭੇਂਟ ਕਰਦਾ ਹਾਂ।

ਸ਼੍ਰੀ ਗੁਰਪਾਲ ਚੰਦ ਜੀ, ਸਾਬਕਾ ਵਿਧਾਇਕ 10 ਨਵੰਬਰ 2009 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਸਾਲ 1992 ਵਿਚ ਸ਼ਾਮ ਚੁਰਾਸੀ ਹਲਕੇ ਤੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਉਨ੍ਹਾਂ ਨੇ 12 ਸਾਲ ਬਹੁਜਨ ਸਮਾਜ ਪਾਰਟੀ ਦੇ ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਪ੍ਰਧਾਨ ਵਜੋਂ ਵੀ ਸੇਵਾ ਨਿਭਾਈ। ਉਨ੍ਹਾਂ ਨੂੰ ਵੀ ਮੈਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਮਾਨਯੋਗ ਸਪੀਕਰ ਸਾਹਿਬ, 15 ਆਜ਼ਾਦੀ ਘੁਲਾਟੀਏ, ਜਿਹੜੇ ਕਿ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਉਨ੍ਹਾਂ ਨੇ ਸੁਤੰਤਰਤਾ ਸੰਗਰਾਮ ਵਿਚ ਅਤੇ ਦੇਸ਼ ਨੂੰ ਆਜ਼ਾਦ ਕਰਾਉਣ ਵਿਚ ਬਹੁਤ ਵੱਡਾ ਯੋਗਦਾਨ ਪਾਇਆ ਤਾਂ ਜੋ ਅਸੀਂ ਆਜ਼ਾਦ ਭਾਰਤ ਵਿਚ ਆਜ਼ਾਦੀ ਦੀ ਲੋਅ ਮਾਣ ਸਕੀਏ। ਉਨ੍ਹਾਂ ਸਦਕਾ ਹੀ ਅੱਜ ਅਸੀਂ ਆਜ਼ਾਦੀ ਦੀ ਲੋਅ ਮਾਣ ਰਹੇ ਹਾਂ। ਉਨ੍ਹਾਂ ਨੇ ਆਜ਼ਾਦੀ ਦੀ ਲੜਾਈ ਲੜੀ ਤਾਂ ਜੋ ਭਾਰਤਵਾਸੀ ਆਜ਼ਾਦ ਭਾਰਤ ਵਿਚ ਫਖਰ ਨਾਲ ਜੀ ਸਕਣ। ਉਨ੍ਹਾਂ ਵਿਚ ਸਰਦਾਰ ਬਖਸ਼ੀਸ਼ ਸਿੰਘ, ਸਰਦਾਰ ਭਗਤ ਸਿੰਘ, ਸਰਦਾਰ ਮੋਦਨ ਸਿੰਘ, ਸਰਦਾਰ ਅਮਰ ਸਿੰਘ, ਸ਼੍ਰੀ ਸੋਮ ਪ੍ਰਕਾਸ਼, ਸਰਦਾਰ ਮੇਹਰ ਸਿੰਘ, ਸਰਦਾਰ ਉਜਾਗਰ ਸਿੰਘ, ਸਰਦਾਰ ਤੇਜਾ ਸਿੰਘ, ਸਰਦਾਰ ਮੁਕੰਦ ਸਿੰਘ, ਸਰਦਾਰ ਮਸਤਾ ਸਿੰਘ, ਸਰਦਾਰ ਦਲੀਪ ਸਿੰਘ, ਸਰਦਾਰ ਦੀਪਾ ਸਿੰਘ, ਸਰਦਾਰ ਅਮਰ ਸਿੰਘ, ਸਰਦਾਰ ਹਰਨਾਮ ਸਿੰਘ, ਸਰਦਾਰ ਸੋਹਨ ਸਿੰਘ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੇ ਅੱਗੇ ਵੀ ਮੈਂ ਨਤਮਸਤਕ ਹੁੰਦਾ ਹਾਂ ਅਤੇ ਸ਼ਰਧਾ ਸੁਮਨ ਭੇਂਟ ਕਰਦਾ ਹਾਂ। ਆਂਧਰਾ ਪ੍ਰਦੇਸ਼ ਦੇ ਮੁੱਖ ਮੰਤਰੀ ਸ਼੍ਰੀ ਵਾਈ.ਐਸ.ਆਰ. ਰੇਡੀ ਜੀ ਨੂੰ ਵੀ ਮੈਂ ਆਪਣੇ ਸ਼ਰਧਾ ਸੁਮਨ ਭੇਂਟ ਕਰਦਾ ਹਾਂ ਔਰ ਜਿਹੜਾ ਮਤਾ ਲੀਡਰ ਆਫ ਦੀ ਹਾਊਸ ਲੈ ਕੇ ਆਏ ਹਨ, ਉਸ ਦੀ ਮੈਂ ਪ੍ਰੋੜਤਾ ਕਰਦਾ ਹਾਂ। ਧੰਨਵਾਦ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਮੌਤ ਇਕ ਅਟਲ ਸਚਾਈ ਹੈ। ਇਸ ਨੇ ਸਭ ਨੂੰ ਇਕ ਨਾ ਇਕ ਦਿਨ ਆਪਣੇ ਸ਼ਿਕੰਜੇ ਵਿਚ ਜਕੜਨਾ ਹੈ। ਗੁਰਬਾਣੀ ਵਿਚ ਵੀ ਆਉਂਦਾ ਹੈ

*ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥*
*ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥*

ਜਿਹੜੇ ਲੋਕ ਆਪਣੇ ਦੇਸ਼, ਕੌਮ ਅਤੇ ਸਮਾਜ ਦੀ ਸੇਵਾ ਵਿਚ ਵਡਮੁੱਲਾ ਯੋਗਦਾਨ ਪਾਉਂਦੇ ਹਨ, ਉਨ੍ਹਾਂ ਨੂੰ ਉਨ੍ਹਾਂ ਦੇ ਜਾਣ ਤੋਂ ਬਹੁਤ ਦੇਰ ਬਾਅਦ ਤੱਕ ਯਾਦ ਰੱਖਿਆ ਜਾਂਦਾ ਹੈ। ਉਨ੍ਹਾਂ ਵਿਚੋਂ ਸਾਡੇ ਬਹੁਤ ਹੀ ਸਤਿਕਾਰਯੋਗ ਸਾਬਕਾ ਮੁੱਖ ਮੰਤਰੀ ਪੰਜਾਬ ਅਤੇ ਸਾਬਕਾ ਰਾਜਪਾਲ, ਹਰਿਆਣਾ ਅਤੇ ਉੜੀਸਾ, ਸਰਦਾਰ ਹਰਚਰਨ ਸਿੰਘ ਬਰਾੜ ਜੀ ਪਿਛਲੇ ਦਿਨਾਂ ਵਿਚ ਸਾਨੂੰ ਛੱਡ ਕੇ ਚਲੇ ਗਏ ਹਨ। ਉਹ ਇਕ ਬਹੁਤ ਹੀ ਨੇਕ, ਸੁੱਘੜ, ਸਿਆਣੇ ਅਤੇ ਇਮਾਨਦਾਰ ਸ਼ਖਸੀਅਤ ਸਨ ਔਰ ਉਨ੍ਹਾਂ ਨੇ ਪੰਜਾਬ ਦੀ ਹੀ ਨਹੀਂ, ਪੂਰੇ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਦੇਸ਼ ਦੀ ਬਹੁਤ ਨੇਕਨੀਤੀ ਨਾਲ ਸੇਵਾ ਕੀਤੀ। ਉਨ੍ਹਾਂ ਦੀ ਸੇਵਾ ਨੂੰ ਪੰਜਾਬ ਹਮੇਸ਼ਾ ਯਾਦ ਰੱਖੇਗਾ। ਅੱਜ ਸਾਨੂੰ ਇਸ ਗੱਲ ਦਾ ਵੀ ਮਾਣ ਹੈ ਕਿ ਉਨ੍ਹਾਂ ਦੇ ਬੇਟੇ ਸੰਨੀ ਬਰਾੜ ਜੀ ਸਾਡੀ ਇਸ ਵਿਧਾਨ ਸਭਾ ਦੇ ਮੈਂਬਰ ਹਨ। ਸੋ, ਮੈਂ ਆਜ਼ਾਦ ਸਾਥੀਆਂ ਵੱਲੋਂ ਉਨ੍ਹਾਂ ਨੂੰ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸ਼੍ਰੀ ਸ਼ੇਰ ਸਿੰਘ, ਸਾਬਕਾ ਕੇਂਦਰੀ ਮੰਤਰੀ; ਸ਼੍ਰੀ ਐਸ.ਕੇ. ਸਿੰਘ, ਰਾਜਪਾਲ, ਰਾਜਸਥਾਨ; ਸ਼੍ਰੀ ਸ਼ਰੂਪ ਸਿੰਘ, ਸਾਬਕਾ ਸਪੀਕਰ, ਹਰਿਆਣਾ ਵਿਧਾਨ ਸਭਾ ਅਤੇ ਸਾਬਕਾ ਡਿਪਟੀ ਸਪੀਕਰ, ਸੰਯੁਕਤ ਪੰਜਾਬ ਵਿਧਾਨ ਸਭਾ ਅਤੇ ਸ਼੍ਰੀ ਰਾਓ ਬਰਿੰਦਰ ਸਿੰਘ, ਸਾਬਕਾ ਮੁੱਖ ਮੰਤਰੀ ਹਰਿਆਣਾ ਅਤੇ ਸਾਬਕਾ ਮੰਤਰੀ, ਸੰਯੁਕਤ ਪੰਜਾਬ ਅਤੇ ਸ਼੍ਰੀ ਗੁਰਪਾਲ ਚੰਦ ਜੀ, ਇਹ ਵੀ ਪਿਛਲੇ ਦਿਨਾਂ ਵਿਚ ਸਾਨੂੰ ਛੱਡ ਕੇ ਚਲੇ ਗਏ ਹਨ। ਉਨ੍ਹਾਂ ਨੂੰ ਵੀ ਮੈਂ ਸ਼ਰਧਾਂਜਲੀ ਭੇਂਟ ਕਰਦਾ ਹਾਂ। ਸਪੀਕਰ ਸਾਹਿਬ,

*ਸੇਵਾ ਦੇਸ਼ ਅਤੇ ਕੌਮ ਦੀ ਬੜੀ ਔਖੀ, ਗੱਲਾਂ ਕਰਨੀਆਂ ਬਹੁਤ ਸੁਖਾਲੀਆਂ ਨੇ*
*ਜਿਨ੍ਹਾਂ ਦੇਸ਼ ਸੇਵਾ ਵਿਚ ਪੈਰ ਪਾਇਆ, ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ।*

ਜਿਨ੍ਹਾਂ ਲੋਕਾਂ ਨੇ ਸਾਡੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਕੁਰਬਾਨੀਆਂ ਦਿੱਤੀਆਂ ਹਨ, ਸਾਡੇ ਦੇਸ਼ ਅਤੇ ਖਾਸ ਕਰਕੇ ਪੰਜਾਬ ਦੀ ਇਹ ਇਕ ਮਹਾਨਤਾ ਰਹੀ ਹੈ ਕਿ ਅਸੀਂ ਆਪਣੇ ਸ਼ਹੀਦਾਂ ਨੂੰ ਅਤੇ ਦੇਸ਼ ਦੀ ਆਜ਼ਾਦੀ ਵਿਚ ਹਿੱਸਾ ਪਾਉਣ ਵਾਲੇ ਸਵਤੰਤਰਤਾ ਸੈਲਾਨੀਆਂ ਨੂੰ ਹਮੇਸ਼ਾ ਮਾਣ ਅਤੇ ਸਤਿਕਾਰ ਦਿੰਦੇ ਹਾਂ। ਅੱਜ ਪਿਛਲੇ ਦਿਨਾਂ ਵਿਚ ਸਾਨੂੰ ਬਹੁਤ ਸਾਰੇ ਸਵਤੰਤਰਤਾ ਸੰਗਰਾਮੀ, ਸਾਡੇ ਗਾਈਡ ਸਾਨੂੰ ਸਦੀਵੀ ਤੌਰ ਤੇ ਛੱਡ ਕੇ ਚਲੇ ਗਏ ਹਨ। ਮੈਂ ਉਨ੍ਹਾਂ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਅਤੇ ਆਪਣੇ ਆਜ਼ਾਦ ਵਿਧਾਇਕ ਸਾਥੀਆਂ ਵੱਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਅਰਦਾਸ ਕਰਦਾ ਹਾਂ ਕਿ –

*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥*
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥*

ਪ੍ਰਮਾਤਮਾ ਇਨ੍ਹਾਂ ਸਾਰਿਆਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ। ਆਖਿਰ ਵਿਚ ਜੋ ਸਦਨ ਦੇ ਮੁਖੀ, ਮੁੱਖ ਮੰਤਰੀ ਜੀ ਨੇ ਸ਼ਰਧਾਂਜਲੀ ਦਾ ਮਤਾ ਲਿਆਂਦਾ ਹੈ, ਉਸ ਦੀ ਮੈਂ ਤਾਈਦ ਕਰਦਾ ਹੋਇਆ ਖਿਮਾਂ ਦਾ ਜਾਚਕ ਹਾਂ। ਜੈ ਹਿੰਦ।

**ਮਾਨਯੋਗ ਸਪੀਕਰ :** ਪਿਛਲੇ ਸੈਸ਼ਨ ਤੋਂ ਇਸ ਸੈਸ਼ਨ ਦੇ ਦੌਰਾਨ ਅਤੇ ਹੁਣ ਤੱਕ ਬਹੁਤ ਸਾਰੀਆਂ ਅਹਿਮ ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ। ਵੱਖ-ਵੱਖ ਖੇਤਰਾਂ ਦੇ ਨਾਲ ਉਨ੍ਹਾਂ ਦਾ ਤਾਅਲੁੱਕ ਸੀ। ਸਿਆਸਤ ਦੇ ਨਾਲ ਉਨ੍ਹਾਂ ਦਾ ਤਾਅਲੁੱਕ ਸੀ, ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਦਾ ਉਨ੍ਹਾਂ ਦਾ ਮਨੋਰਥ ਸੀ। ਇਹ ਸਾਰੀਆਂ ਸ਼ਖਸੀਅਤਾਂ, ਜਿਨ੍ਹਾਂ ਨੇ ਬਹੁਤ ਹੀ ਖੂਬਸੂਰਤੀ ਦੇ ਨਾਲ ਹਿੰਦੁਸਤਾਨ ਦੀ ਸੇਵਾ ਕੀਤੀ,

ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਵਾਸਤੇ ਔਰ ਸਿਆਸੀ ਤੌਰ ਤੇ ਸਮਾਜ ਦੇ ਵਿਚ ਆਪਣਾ ਉਸਾਰੂ ਰੋਲ ਅਦਾ ਕੀਤਾ, ਉਹ ਸਾਡੇ ਤੋਂ ਵਿਛੜ ਗਈਆਂ ਹਨ। ਮੇਰੇ ਤੋਂ ਪਹਿਲਾਂ ਲੀਡਰ ਸਾਹਿਬਾਨ ਨੇ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕੀਤੇ ਹਨ, ਮੈਂ ਵੀ ਉਨ੍ਹਾਂ ਦੇ ਵਿਚ ਸ਼ਾਮਲ ਹਾਂ।

ਸਰਦਾਰ ਹਰਚਰਨ ਸਿੰਘ ਬਰਾੜ, ਸਾਬਕਾ ਮੁੱਖ ਮੰਤਰੀ, ਪੰਜਾਬ ਥੋਹੜਾ ਸਮਾਂ ਪਹਿਲਾਂ ਹੀ 6 ਸਤੰਬਰ, 2009 ਨੂੰ ਆਪਾਂ ਸਾਰਿਆਂ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਸਰਾਏਨਾਗਾ ਵਿਚ ਹੋਇਆ ਸੀ। ਉਹ ਲੋਕਾਂ ਦਾ ਬਹੁਤ ਵਧੀਆ ਸਤਿਕਾਰ ਕਰਨ ਵਾਲੇ, ਲੋਕਾਂ ਦੇ ਨਾਲ ਚੰਗੇ ਢੰਗ ਨਾਲ ਪੇਸ਼ ਆਉਣ ਵਾਲੇ, ਇਕ ਬਹੁਤ ਹੀ ਸ਼ਰੀਫ ਅਤੇ ਇਮਾਨਦਾਰ ਸ਼ਖਸੀਅਤ ਸਨ। ਉਹ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਪੰਜਾਬ ਸਰਕਾਰ ਦੇ ਵੱਖ-ਵੱਖ ਖੇਤਰਾਂ ਵਿਚ ਉਨ੍ਹਾਂ ਨੇ ਆਪਣਾ ਯੋਗਦਾਨ ਪਾਇਆ। ਇਸ ਪਵਿੱਤਰ ਸਦਨ ਵਿਚ ਉਨ੍ਹਾਂ ਨੇ ਲੋਕਾਂ ਦੀ ਨੁਮਾਇੰਦਗੀ ਕਰਦਿਆਂ ਇਸ ਹਾਊਸ ਦੀਆਂ ਬਹੁਤ ਉਚੀਆਂ ਰਵਾਇਤਾਂ ਨੂੰ ਕਾਇਮ ਰੱਖਿਆ ਔਰ ਬਹੁਤ ਚੰਗੇ ਢੰਗ ਨਾਲ ਸੇਵਾ ਕਰਕੇ ਉਹ ਇਥੋਂ ਰੁਖਸਤ ਹੋਏ। ਉਹ ਹਰਿਆਣੇ ਦੇ ਰਾਜਪਾਲ ਵੀ ਰਹੇ, ਪੰਜਾਬ ਦੇ ਮੁੱਖ ਮੰਤਰੀ ਵੀ ਰਹੇ ਅਤੇ ਉਨ੍ਹਾਂ ਨੇ ਉੜੀਸਾ ਦੇ ਰਾਜਪਾਲ ਵਜੋਂ ਵੀ ਸੇਵਾ ਕੀਤੀ। ਉਹ ਸਾਡੇ ਤੋਂ ਸਦਾ ਲਈ ਰੁਖਸਤ ਹੋ ਗਏ ਹਨ। ਮੈਂ ਉਨ੍ਹਾਂ ਦੇ ਅੰਤਿਮ ਸਸਕਾਰ ਤੇ ਭੋਗ ਦੀ ਰਸਮ ਵਿਚ ਵੀ ਸ਼ਾਮਲ ਹੋਇਆ ਸੀ। ਉਥੇ ਲੋਕਾਂ ਨੇ ਬਹੁਤ ਹੀ ਪਿਆਰ ਵਿਖਾਇਆ ਅਤੇ ਬੜੀ ਵੱਡੀ ਗਿਣਤੀ ਵਿਚ ਲੋਕ ਉਥੇ ਹਾਜ਼ਰ ਹੋਏ ਸਨ। ਲੋਕਾਂ ਦੇ ਇਕੱਠ ਨੂੰ ਵੇਖ ਕੇ ਮਹਿਸੂਸ ਹੁੰਦਾ ਸੀ ਕਿ ਉਹ ਲੋਕਾਂ ਵਿਚ ਕਿੰਨੇ ਹਰਮਨਪਿਆਰੇ ਸਨ। ਉਹ ਹਰ ਇਕ ਨਾਲ ਸਾਂਝ ਰੱਖਣ ਵਾਲੀ ਸ਼ਖਸੀਅਤ ਸਨ। ਉਨ੍ਹਾਂ ਦੇ ਬੇਟੇ ਸਰਦਾਰ ਕੰਵਰਜੀਤ ਸਿੰਘ ਬਰਾੜ (ਸੰਨੀ ਬਰਾੜ) ਮੇਰਾ ਖਿਆਲ ਹੈ ਕਿ ਅੱਜ ਹਾਜ਼ਰ ਨਹੀਂ ਹੋ ਸਕੇ। ਉਹ ਇਸ ਵੇਲੇ ਉਸ ਹਲਕੇ ਦੀ ਨੁਮਾਇੰਦਗੀ ਕਰ ਰਹੇ ਹਨ। ਸਰਦਾਰ ਹਰਚਰਨ ਸਿੰਘ ਬਰਾੜ ਸਾਹਿਬ ਦਾ ਵੱਖ-ਵੱਖ ਖੇਤਰਾਂ ਵਿਚ ਬੜਾ ਉੱਘਾ ਯੋਗਦਾਨ ਸੀ। ਸਿਆਸਤ ਨੂੰ ਉਨ੍ਹਾਂ ਨੇ ਆਪਣੇ ਢੰਗ ਨਾਲ ਬੜੀ ਖੂਬਸੂਰਤੀ ਨਾਲ ਚਲਾਇਆ। ਉਨ੍ਹਾਂ ਦੀ ਡੇਅਰੀ ਫਾਰਮਿੰਗ ਬੜੀ ਵਧੀਆ ਸੀ। ਕਿਸਾਨੀ ਵਿਚ ਉਨ੍ਹਾਂ ਦੀ ਉਚੇਚੀ ਰੁਚੀ ਸੀ। ਉਨ੍ਹਾਂ ਦੇ ਘੋੜਿਆਂ ਦਾ ਸਟੱਡ ਫਾਰਮ ਬੜਾ ਹੀ ਮਸ਼ਹੂਰ ਸੀ। ਉਨ੍ਹਾਂ ਦੇ ਰੁਖਸਤ ਹੋਣ ਨਾਲ ਆਪਾਂ ਪੰਜਾਬ ਵਾਲਿਆਂ ਨੂੰ ਇਕ ਬਹੁਤ ਵੱਡੀ ਸ਼ਖਸੀਅਤ ਦਾ ਘਾਟਾ ਪਿਆ ਹੈ।

ਉਨ੍ਹਾਂ ਤੋਂ ਇਲਾਵਾ ਸ਼੍ਰੀ ਸ਼ੇਰ ਸਿੰਘ, ਜੋ ਕਿ ਆਪਾਂ ਨੂੰ ਸਦੀਵੀ ਵਿਛੋੜਾ ਦੇ ਗਏ ਹਨ, ਉਹ ਸਾਬਕਾ ਕੇਂਦਰੀ ਮੰਤਰੀ ਵੀ ਰਹੇ, ਪੰਜਾਬ ਦੇ ਪਾਰਲੀਮੈਂਟ ਸੈਕਟਰੀ ਵੀ ਰਹੇ ਅਤੇ ਉਹ ਐਮ.ਐਲ.ਏ. ਵੀ ਰਹੇ। ਉਨ੍ਹਾਂ ਨੇ ਵੀ ਇਨ੍ਹਾਂ ਕੁਰਸੀਆਂ ਉਤੇ ਬੈਠ ਕੇ ਆਪਣੇ ਹਲਕੇ ਦੀ ਨੁਮਾਇੰਦਗੀ ਬੜੇ ਚੰਗੇ ਢੰਗ ਨਾਲ ਕੀਤੀ ਅਤੇ ਲੋਕਾਂ ਦੀਆਂ ਤਕਲੀਫਾਂ ਨੂੰ ਹੱਲ ਕਰਨ ਵਾਸਤੇ ਇਥੇ ਬੜੇ ਚੰਗੇ ਢੰਗ ਨਾਲ ਯੋਗਦਾਨ ਪਾਇਆ। ਉਹ ਵੀ ਸਾਡੇ ਤੋਂ ਰੁਖਸਤ ਹੋ ਗਏ ਹਨ।

[ ਮਾਨਯੋਗ ਸਪੀਕਰ ]

ਸ਼੍ਰੀ ਐਸ.ਕੇ. ਸਿੰਘ, ਰਾਜਪਾਲ, ਰਾਜਸਥਾਨ, ਵੀ ਇਕ ਬੜੀ ਕਾਬਲ ਸ਼ਖਸੀਅਤ ਸਨ। ਉਹ ਇੰਡੀਅਨ ਫੌਰਨ ਸਰਵਿਸ ਵਿਚ ਆਏ ਅਤੇ ਆਪਣੀ ਕਾਬਲੀਅਤ ਸਦਕਾ ਉਹ ਪਾਕਿਸਤਾਨ ਦੇ ਰਾਜਦੂਤ ਵੀ ਬਣੇ। ਉਹ ਅਰੁਣਾਂਚਲ ਪ੍ਰਦੇਸ਼ ਦੇ ਰਾਜਪਾਲ ਵੀ ਰਹੇ ਅਤੇ ਹੁਣ ਉਹ ਰਾਜਪਾਲ, ਰਾਜਸਥਾਨ ਸਨ ਜਦੋਂ ਸਾਨੂੰ ਵਿਛੋੜਾ ਦੇ ਗਏ ਸਨ।

ਸ਼੍ਰੀ ਸਰੂਪ ਸਿੰਘ ਜੀ ਨੇ ਸੰਯੁਕਤ ਪੰਜਾਬ ਦੇ ਇਸ ਹਾਊਸ ਵਿਚ ਡਿਪਟੀ ਸਪੀਕਰ ਦੇ ਤੌਰ ਤੇ ਆਪਣੀ ਡਿਊਟੀ ਨਿਭਾਈ। ਉਹ ਹਰਿਆਣਾ ਦੇ ਸਪੀਕਰ ਵੀ ਰਹੇ, ਮੰਤਰੀ ਵੀ ਰਹੇ ਅਤੇ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਵਿਚ ਬਹੁਤ ਸਤਿਕਾਰ ਪ੍ਰਾਪਤ ਕੀਤਾ।

ਰਾਓ ਬਰਿੰਦਰ ਸਿੰਘ, ਸਾਬਕਾ ਮੁੱਖ ਮੰਤਰੀ, ਹਰਿਆਣਾ ਵੀ ਇਕ ਬਹੁਤ ਹੀ ਅਜ਼ੀਮ ਸ਼ਖਸੀਅਤ ਸਨ। ਉਹ ਹਰਿਆਣਾ ਦੇ ਮੁੱਖ ਮੰਤਰੀ ਰਹੇ ਅਤੇ ਸੰਯੁਕਤ ਪੰਜਾਬ ਦੇ ਮੰਤਰੀ ਵੀ ਰਹੇ। ਉਨ੍ਹਾਂ ਨੇ ਹਰਿਆਣਾ ਵਿਚ ਸਪੀਕਰ ਦੇ ਤੌਰ ਤੇ ਵੀ ਆਪਣੀ ਜ਼ਿੰਮੇਵਾਰੀ ਨਿਭਾਈ। ਉਨ੍ਹਾਂ ਨੇ ਹਰ ਅਹੁਦਾ ਬੜੀ ਖੂਬਸੂਰਤੀ ਨਾਲ ਅਤੇ ਬੜੇ ਚੰਗੇ ਢੰਗ ਨਾਲ ਨਿਭਾਇਆ। ਉਹ ਇਕ ਚੰਗੇ ਤੇ ਬਹੁਤ ਵਧੀਆ ਐਡਮਿਨਿਸਟਰੇਟਰ ਵੀ ਸਨ। ਉਹ ਵੀ ਸਾਥੋਂ ਰੁਖਸਤ ਹੋ ਗਏ ਹਨ।

ਸ਼੍ਰੀ ਗੁਰਪਾਲ ਚੰਦ ਜੀ ਐਮ.ਐਲ.ਏ. ਵੀ ਇਸ ਹਾਊਸ ਦੇ ਮੈਂਬਰ ਰਹੇ। ਉਹ ਹੁਸ਼ਿਆਰਪੁਰ ਜ਼ਿਲ੍ਹੇ ਤੋਂ ਸਨ। ਉਨ੍ਹਾਂ ਨੇ ਲੋਕਾਂ ਦੀ ਸੇਵਾ, ਗਰੀਬਾਂ ਦੀ ਸੇਵਾ ਬਹੁਤ ਤਕੜਿਆਂ ਹੋ ਕੇ ਨਿਭਾਈ। ਉਹ ਬੀ.ਐਸ.ਪੀ. ਦੇ 12 ਸਾਲ ਲਗਾਤਾਰ ਜ਼ਿਲ੍ਹਾ ਪ੍ਰਧਾਨ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਤੇ ਪੰਜਾਬ ਦੇ ਲੋਕਾਂ ਨੂੰ ਬੜਾ ਵੱਡਾ ਘਾਟਾ ਪਿਆ ਹੈ।

ਇਸ ਤੋਂ ਇਲਾਵਾ 15 ਸ਼ਖਸੀਅਤਾਂ ਉਹ ਹਨ, ਜੋ ਸਾਡੇ ਤੋਂ ਵਿਛੜ ਗਈਆਂ ਹਨ, ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਆਪਣੀਆਂ ਕੁਰਬਾਨੀਆਂ ਦਿੱਤੀਆਂ, ਤਕਲੀਫਾਂ ਝੱਲੀਆਂ ਅਤੇ ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਵਾਸਤੇ ਲਗਾਤਾਰ ਅਣਥਕ ਮਿਹਨਤ ਕੀਤੀ। ਉਹ 15 ਸ਼ਖਸੀਅਤਾਂ ਆਪ ਤਕਲੀਫਾਂ ਝੱਲ੍ਹ ਗਈਆਂ ਅਤੇ ਜੇਲ੍ਹਾਂ ਕੱਟ ਗਈਆਂ ਪਰ ਅੰਤ ਵਿਚ ਉਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਵਾਇਆ। ਅੱਜ ਉਨ੍ਹਾਂ ਦੀ ਕਮਾਈ ਜਿਹੜੀ ਹੈ, ਅਸੀਂ ਇਸ ਹਾਊਸ ਵਿਚ ਦੇਖ ਕੇ, ਹਿੰਦੁਸਤਾਨ ਨੂੰ ਆਜ਼ਾਦ ਦੇਖ ਕੇ ਮਹਿਸੂਸ ਕਰਦੇ ਹਾਂ। ਉਨ੍ਹਾਂ ਦੀ ਹਿੰਦੁਸਤਾਨ ਨੂੰ, ਪੰਜਾਬ ਨੂੰ, ਬਹੁਤ ਵੱਡੀ ਦੇਣ ਹੈ। ਇਹ ਸਾਰੀਆਂ ਸ਼ਖਸੀਅਤਾਂ ਹਨ – ਸਰਦਾਰ ਬਖਸ਼ੀਸ਼ ਸਿੰਘ ਜੀ, ਸਰਦਾਰ ਭਗਤ ਸਿੰਘ, ਸਰਦਾਰ ਮੋਦਨ ਸਿੰਘ, ਸਰਦਾਰ ਅਮਰ ਸਿੰਘ, ਸ਼੍ਰੀ ਸੋਮ ਪ੍ਰਕਾਸ਼, ਸਰਦਾਰ ਮੇਹਰ ਸਿੰਘ, ਸਰਦਾਰ ਉਜਾਗਰ ਸਿੰਘ, ਸਰਦਾਰ ਤੇਜਾ ਸਿੰਘ, ਸਰਦਾਰ ਮੁਕੰਦ ਸਿੰਘ, ਸਰਦਾਰ ਮਸਤਾ ਸਿੰਘ, ਸਰਦਾਰ ਦਲੀਪ ਸਿੰਘ, ਸਰਦਾਰ ਦੀਪਾ ਸਿੰਘ, ਸਰਦਾਰ ਅਮਰ ਸਿੰਘ, ਸਰਦਾਰ ਹਰਨਾਮ ਸਿੰਘ ਅਤੇ ਸਰਦਾਰ ਸੋਹਨ ਸਿੰਘ। ਇਹ ਸਾਰੇ ਸੁਤੰਤਰਤਾ ਸੰਗਰਾਮੀ ਹਨ ਜਿਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਬਹੁਤ ਵੱਡਾ ਯੋਗਦਾਨ ਪਾਇਆ। ਇਹ ਸਾਰੇ ਹੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਤੋਂ ਇਲਾਵਾ ਆਂਧਰਾ ਪ੍ਰਦੇਸ਼ ਦੇ ਮੁੱਖ ਮੰਤਰੀ

ਸ਼੍ਰੀ ਵਾਈ.ਐਸ.ਆਰ. ਰੇਡੀ ਜੀ, ਜੋ ਬੜੇ ਹਰਦਿਲ ਅਜ਼ੀਜ਼ ਅਤੇ ਲੋਕਾਂ ਵਿਚ ਸਤਿਕਾਰੇ ਜਾਂਦੇ ਮੁੱਖ ਮੰਤਰੀ ਸਨ, ਉਨ੍ਹਾਂ ਦਾ ਵੀ ਪਿਛਲੇ ਦਿਨਾਂ ਵਿਚ ਦਿਹਾਂਤ ਹੋ ਗਿਆ ਹੈ। ਮੈਂ ਇਨ੍ਹਾਂ ਸਾਰਿਆਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਇਹ ਸਾਰੀਆਂ ਸ਼ਖਸੀਅਤਾਂ, ਜੋ ਪਿਛਲੇ ਸੈਸ਼ਨ ਤੋਂ ਲੈ ਕੇ ਹੁਣ ਤੱਕ ਵਿਛੜੀਆਂ ਹਨ, ਉਨ੍ਹਾਂ ਨੇ ਜੀਵਨ ਦੇ ਵੱਖ-ਵੱਖ ਖੇਤਰਾਂ ਵਿਚ ਯੋਗਦਾਨ ਪਾਇਆ। ਅਸੀਂ ਉਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਹੀ ਅੱਜ ਆਜ਼ਾਦੀ ਮਾਣ ਰਹੇ ਹਾਂ। ਉਨ੍ਹਾਂ ਨੇ ਸਮਾਜ ਦੇ ਵੱਖ-ਵੱਖ ਖੇਤਰਾਂ ਵਿਚ ਸੇਵਾ ਕੀਤੀ, ਸਿਆਸਤ ਦੇ ਖੇਤਰ ਵਿਚ ਵੀ ਹਿੱਸਾ ਪਾਇਆ ਅਤੇ ਆਪਣੀ ਪਾਰਟੀ ਦੇ ਐਮ.ਐਲ.ਏ. ਸਾਹਿਬਾਨ ਜੋ ਇਥੇ ਰਹੇ, ਉਨ੍ਹਾਂ ਨੇ ਆਪਣੇ ਹਲਕੇ ਦੇ ਲੋਕਾਂ ਦੀ ਨੁਮਾਇੰਦਗੀ ਕਰਦੇ ਹੋਏ ਸੇਵਾ ਨਿਭਾਈ ਅਤੇ ਰਿਵਾਇਤਾਂ ਨੂੰ ਕਾਇਮ ਰੱਖਿਆ। ਉਨ੍ਹਾਂ ਦੇ ਵਿਛੜ ਜਾਣ ਨਾਲ ਸਾਰੇ ਦੇਸ਼ ਨੂੰ ਅਤੇ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਸਾਨੂੰ ਸਾਰਿਆਂ ਨੂੰ ਯਤਨ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਵਿਛੜੀਆਂ ਸ਼ਖਸੀਅਤਾਂ ਦੇ ਦਿਖਾਏ ਰਾਹਾਂ ਤੇ ਚੱਲਦੇ ਹੋਏ ਲੋਕਾਂ ਦੀ ਸੇਵਾ ਵਿਚ ਹਾਜ਼ਰ ਰਹੀਏ, ਇਹੀ ਉਨ੍ਹਾਂ ਲਈ ਸੱਚੀ ਸ਼ਰਧਾਂਜਲੀ ਹੋਵੇਗੀ। ਮੈਂ ਵੀ ਮੈਂਬਰ ਸਾਹਿਬਾਨ ਵੱਲੋਂ ਦਿੱਤੀਆਂ ਗਈਆਂ ਸ਼ਰਧਾਂਜਲੀਆਂ ਵਿਚ ਸ਼ਾਮਿਲ ਹੁੰਦਾ ਹਾਂ ਅਤੇ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਇਨ੍ਹਾਂ ਵਿਛੜੀਆਂ ਰੂਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਪਿੱਛੇ ਉਨ੍ਹਾਂ ਦੇ ਪਰਿਵਾਰ ਸੁਖੀ ਰਹਿਣ, ਦੇਸ਼ ਦੀ ਸੇਵਾ ਦੇ ਵਿਚ ਆਪਣਾ ਯੋਗਦਾਨ ਪਾਉਣ ਅਤੇ ਉਨ੍ਹਾਂ ਦੇ ਪੂਰਨਿਆਂ ਤੇ ਚੱਲ ਕੇ ਉਹ ਸਮਾਜ ਦੀ ਸੇਵਾ ਕਰਦੇ ਰਹਿਣ। ਮੈਂ ਅਰਦਾਸ ਕਰਦਾ ਹਾਂ ਕਿ :

*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥*

ਸਦਨ ਦੀ ਇੱਛਾ ਅਨੁਸਾਰ ਸ਼ੋਕ-ਪ੍ਰਸਤਾਵ ਸਾਰੀਆਂ ਵਿਛੜੀਆਂ ਰੂਹਾਂ ਦੇ ਪਰਿਵਾਰਾਂ ਨੂੰ ਭੇਜ ਦਿੱਤਾ ਜਾਵੇਗਾ। ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕੀਤਾ ਜਾਵੇ।

(ਇਸ ਸਮੇਂ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਨੇ 2 ਮਿੰਟ ਖੜ੍ਹੇ ਹੋ ਕੇ ਮੌਨ ਧਾਰਨ ਕੀਤਾ।)

**ਮਾਨਯੋਗ ਸਪੀਕਰ :** ਹੁਣ ਸਦਨ ਮੰਗਲਵਾਰ, 8 ਦਸੰਬਰ, 2009 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

*3.00 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਮੰਗਲਵਾਰ, 8 ਦਸੰਬਰ, 2009 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।)

———

2 H

# PUNJAB VIDHAN SABHA

## DEBATES

*Tuesday, the 8th December, 2009*

VOL. VIII - No. 2

OFFICIAL REPORT



CONTENTS



**Punjab Vidhan Sabha Secretariat, Chandigarh.**

**Price : Rs.** ...............

## PUNJAB VIDHAN SABHA

*Tuesday, the 8th December, 2009*

*The Vidhan Sabha met in the Punjab Vidhan Sabha Hall,*
*Vidhan Bhavan, Sector 1, Chandigarh at 10.00 A.M.*
*Mr. Speaker (Sardar Nirmal Singh Kahlon)*
*in the Chair.*

---

### STARRED QUESTIONS AND ANSWERS

ਨਿਸ਼ਾਨ ਵਾਲਾ ਪ੍ਰਸ਼ਨ ਨੰ: 1147

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

### ਨਿੱਜੀ ਅਸਲੇ ਨੂੰ ਸਬ-ਡਵੀਜ਼ਨ ਲੈਵਲ ਤੇ ਰੀਨਿਊ ਕਰਨ ਸਬੰਧੀ

***1114. ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਲੋਕ ਹਿੱਤਾਂ ਦੇ ਮੱਦੇਨਜ਼ਰ ਨਿੱਜੀ ਅਸਲੇ ਨੂੰ ਜ਼ਿਲ੍ਹਾ ਹੈਡਕੁਆਰਟਰ ਦੀ ਥਾਂ ਸਬ-ਡਵੀਜ਼ਨ ਲੈਵਲ ਤੇ ਰੀਨਿਊ ਕਰਨ ਬਾਰੇ ਸਰਕਾਰ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ ਤਾਂ ਇਹ ਪ੍ਰਣਾਲੀ ਕਦੋਂ ਤੱਕ ਲਾਗੂ ਹੋ ਜਾਣ ਦੀ ਆਸ ਹੈ।

**ਸਰਦਾਰ ਸੁਖਬੀਰ ਸਿੰਘ ਬਾਦਲ** : ਨਹੀਂ ਜੀ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਲਾਇਸੰਸ ਬਣਾਉਣ ਦਾ ਜਿੱਥੋਂ ਤੱਕ ਸਵਾਲ ਹੈ, ਇਹ ਬੜਾ ਅਹਿਮ ਮੁੱਦਾ ਹੈ। ਕੋਈ ਵੀ ਮੁਅੱਜ਼ਜ਼ ਇਨਸਾਨ ਜਦੋਂ ਲਾਇਸੰਸ ਬਣਵਾਉਂਦਾ ਹੈ ਤਾਂ ਉਹ ਡੀ.ਸੀ. ਸਾਹਿਬ ਬਣਾਉਂਦੇ ਹਨ। ਇਸ ਦੀ ਰਿਨਿਊਅਲ ਜਾਂ ਇਸ ਨੂੰ ਰਿਨਿਊ ਕਰਨ ਵਾਸਤੇ ਐਸ. ਡੀ. ਐਮ. ਕੋਲ ਪਾਵਰਾਂ ਹਨ। ਉਹ ਆਪਣਾ ਅਸਲਾ ਦਿਖਾ ਕੇ, ਸੀਨ ( Seen) ਕਰਵਾ ਕੇ ਆਉਂਦਾ ਹੈ ਤੇ ਫਿਰ ਐਸ.ਡੀ.ਐਮ. ਸਾਹਿਬ ਰਿਨਿਊਅਲ ਵਾਸਤੇ ਕੇਸ ਡੀ.ਸੀ. ਸਾਹਿਬ ਕੋਲ ਭੇਜਦੇ ਹਨ। ਰਿਨਿਊਅਲ ਵਿਚ ਪਹਿਲਾਂ ਡੀ.ਸੀ. ਪਰਮਿਸ਼ਨ ਦਿੰਦਾ ਹੈ। ਫਿਰ ਐਸ.ਡੀ.ਐਮ. ਕੋਲ ਕੇਸ ਜਾਂਦੇ ਹਨ। ਉਥੋਂ ਅਸਲਾ ਸੀਨ ( Seen) ਕਰਵਾਇਆ ਜਾਂਦਾ ਹੈ ਤੇ ਫਿਰ ਸੀਨ ਕਰਵਾ ਕੇ ਐਸ.ਡੀ.ਐਮ. ਇਹ ਕੇਸ ਡੀ.ਸੀ. ਸਾਹਿਬ ਕੋਲ ਭੇਜਦੇ ਹਨ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਪ੍ਰਾਸੈੱਸ ਸਰਲ ਕੀਤਾ ਜਾਵੇ ਤੇ ਐਸ.ਡੀ.ਐਮ. ਨੂੰ ਹੀ ਪਾਵਰਾਂ ਦਿੱਤੀਆਂ ਜਾਣ। ਇਹ ਸਾਰੇ ਲਾਇਸੰਸ ਮੁਅੱਜ਼ਜ਼ ਅਤੇ ਰਿਸਪੈਕਟੇਬਲ ਬੰਦਿਆਂ ਕੋਲ ਹਨ। ਇਸ ਲਈ

[ਸਰਦਾਰ ਅਮਰਜੀਤ ਸਿੰਘ ਸਾਹੀ]

ਕੀ ਡਿਪਟੀ ਮੁੱਖ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਇਸ ਬਾਰੇ ਉਪਰਾਲਾ ਕੀਤਾ ਜਾਵੇਗਾ ਤੇ ਸਬ ਡਵੀਜ਼ਨ ਲੈਵਲ ਤੇ ਪਾਵਰਾਂ ਦਿੱਤੀਆਂ ਜਾਣਗੀਆਂ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਆਰਮਡ ਲਾਇਸੰਸ ਬਣਾਉਣ ਸਬੰਧੀ ਜੋ ਐਕਟ ਹੈ, ਉਹ ਭਾਰਤ ਸਰਕਾਰ ਦਾ ਐਕਟ ਹੈ ਅਤੇ ਇਸ ਬਾਰੇ ਭਾਰਤ ਸਰਕਾਰ ਨੇ ਰੂਲਜ਼ ਬਣਾਏ ਹੋਏ ਹਨ। ਪੰਜਾਬ ਸਰਕਾਰ ਕੋਲ ਕੋਈ ਅਧਿਕਾਰ ਨਹੀਂ ਹੈ ਕਿ ਆਪਾਂ ਚੇਂਜ ਕਰ ਸਕੀਏ। ਇਨ੍ਹਾਂ ਦਾ ਸੁਝਾਓ ਬੜਾ ਜਾਇਜ਼ ਹੈ। ਮੈਂ ਹਾਊਸ ਨੂੰ ਆਸ਼ਵਾਸਨ ਦਿੰਦਾ ਹਾਂ ਕਿ ਅਸੀਂ ਭਾਰਤ ਸਰਕਾਰ ਨੂੰ ਜ਼ਰੂਰ ਲਿਖਾਂਗੇ ਕਿ ਇਸ ਸੁਝਾਓ ਤੇ ਅਮਲ ਕੀਤਾ ਜਾਵੇ।

**ਸਰਦਾਰ ਅਮਰਜੀਤ ਸਿੰਘ ਸਾਹੀ** : ਧੰਨਵਾਦ ਜੀ।

---

## ਦਸੂਹਾ ਵਿਖੇ ਸੀਵਰੇਜ ਵਿਛਾਉਣ ਦਾ ਕੰਮ

*1123. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸ਼ਹਿਰ ਦਸੂਹਾ ਵਿਖੇ ਸੀਵਰੇਜ ਵਿਛਾਉਣ ਦਾ ਕੰਮ ਕਿਹੜੇ ਸਾਲ ਵਿੱਚ ਸ਼ੁਰੂ ਹੋਇਆ ਸੀ ;

(ਅ) ਸ਼ਹਿਰੀ ਏਰੀਆ ਅਤੇ ਸਲੱਮ ਏਰੀਏ ਵਿੱਚ ਬਾਕੀ ਰਹਿੰਦੇ ਕੰਮ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਮਨੋਰੰਜਨ ਕਾਲੀਆ** : (ੳ) ਦਸੂਹਾ ਸ਼ਹਿਰ ਵਿਖੇ ਸੀਵਰੇਜ ਵਿਛਾਉਣ ਦਾ ਕੰਮ ਸਮੇਂ-ਸਮੇਂ ਫੰਡਾਂ ਦੀ ਉਪਲੱਬਧਤਾ ਮੁਤਾਬਿਕ ਕੀਤਾ ਗਿਆ। ਹੁਣ ਤੱਕ 14.08 ਕਰੋੜ ਰੁਪਏ ਦੀ ਲਾਗਤ ਨਾਲ 28.46 ਕਿਲੋਮੀਟਰ ਸੀਵਰ ਲਾਈਨਾਂ ਲੱਗ ਚੁੱਕੀਆਂ ਹਨ। ਇਸ ਤਰ੍ਹਾਂ ਸ਼ਹਿਰ ਦੇ 70% ਹਿੱਸੇ ਨੂੰ ਸੀਵਰੇਜ ਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਜਾ ਚੁੱਕੀਆਂ ਹਨ।

(ਅ) ਸ਼ਹਿਰੀ ਏਰੀਆ ਅਤੇ ਸੁਲੱਮ ਏਰੀਏ ਵਿੱਚ ਬਾਕੀ ਰਹਿੰਦਾ 30% ਕੰਮ, ਜੋ ਕਿ 17.15 ਕਿਲੋਮੀਟਰ ਸੀਵਰ ਲਾਈਨ ਬਣਦੀ ਹੈ, 13.22 ਕਰੋੜ ਰੁਪਏ ਦੇ ਫੰਡਜ਼ ਦੀ ਉਪਲਬੱਧਤਾ ਹੋਣ ਤੇ ਮੁਕੰਮਲ ਕਰ ਦਿੱਤਾ ਜਾਵੇਗਾ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਦਸੂਹਾ ਵਿਖੇ ਸੀਵਰੇਜ ਦਾ ਕੰਮ ਸ਼ੁਰੂ ਹੋਏ ਨੂੰ 12-14 ਸਾਲ ਹੋ ਚੁੱਕੇ ਹਨ। ਆਹਿਸਤੇ-ਆਹਿਸਤੇ ਇਹ ਕੰਮ ਚੱਲ ਰਿਹਾ ਹੈ ਜਿਸ ਨਾਲ ਹਾਲਾਤ ਐਸੇ ਬਣ ਗਏ ਹਨ ਕਿ ਜਿਹੜਾ ਬਾਕੀ ਦਾ ਕੰਮ ਹੈ ਜਿਵੇਂ ਗੰਦੇ ਪਾਣੀ ਦਾ ਨਿਕਾਸ, ਸੜਕਾਂ ਦੀ ਹਾਲਤ ਆਦਿ ਉਸ ਵਿੱਚ ਬਹੁਤ ਦਿੱਕਤਾਂ ਆ ਰਹੀਆਂ ਹਨ। ਜਦੋਂ ਕੋਈ ਸੜਕ ਬਣਾਉਣੀ ਹੁੰਦੀ ਹੈ ਤਾਂ ਆਬਜੈਕਸ਼ਨ ਲੱਗ ਜਾਂਦਾ ਹੈ ਕਿ ਇੱਥੇ ਸੀਵਰੇਜ ਨਹੀਂ ਹੈ, ਵਾਟਰ ਸਪਲਾਈ ਨਹੀਂ ਹੈ। ਸਪੀਕਰ ਸਾਹਿਬ, ਅੱਜ ਕੱਲ੍ਹ ਦੇ ਸਮੇਂ ਵਿੱਚ ਇਸ ਦੀ ਅਹਿਮ ਲੋੜ ਹੈ। ਸਾਰੇ ਪਰਿਵਾਰਾਂ ਨੂੰ ਲੋੜ ਹੈ। ਜਦੋਂ ਉਹ

ਆਪਣਾ ਘਰ ਬਣਾਉਂਦੇ ਹਨ ਤਾਂ ਘਰ ਬਣਾਉਣ ਵਾਸਤੇ ਨਕਸ਼ਾ ਜਮ੍ਹਾਂ ਕਰਵਾਉਂਦੇ ਹਨ, ਪੂਰੀ ਫੀਸ ਜਮ੍ਹਾਂ ਕਰਵਾਉਂਦੇ ਹਨ ਅਤੇ ਸਾਰੇ ਟੈਕਸ ਦਿੰਦੇ ਹਨ। ਕੀ ਮੰਤਰੀ ਸਾਹਿਬ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ਕਿ ਬਾਕੀ 30 ਪ੍ਰਤੀਸ਼ਤ ਰਹਿੰਦਾ ਕੰਮ, ਖਾਸ ਕਰਕੇ ਸਲੱਮ ਏਰੀਏ ਵਿੱਚ ਜੋ ਪੈਣਾ ਹੈ, ਉਸ ਨੂੰ ਜਲਦੀ ਕਿੰਨੇ ਸਮੇਂ ਵਿੱਚ ਪੂਰਾ ਕਰ ਦੇਣਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਕਿਸੇ ਵੀ ਸ਼ਹਿਰ ਵਿੱਚ ਜਦੋਂ ਸੀਵਰੇਜ ਲੇਅ ਕਰਦੇ ਹਾਂ ਤਾਂ ਸੀਵਰੇਜ ਟਰੀਟਮੈਂਟ ਪਲਾਂਟ ਲੱਗਣਾ ਬਹੁਤ ਜ਼ਰੂਰੀ ਹੈ। 10 ਕਰੋੜ ਰੁਪਿਆ ਪਿਛਲੇ ਸਮੇਂ ਵਿੱਚ ਜਗ੍ਹਾ ਅਕਵਾਇਰ ਕਰਨ ਲਈ ਦਿੱਤਾ ਗਿਆ ਹੈ ਅਤੇ 22 ਏਕੜ ਜਗ੍ਹਾ ਅਕਵਾਇਰ ਕੀਤੀ ਗਈ ਹੈ। ਉਥੇ ਐਸ.ਟੀ.ਪੀ. ਲੱਗ ਜਾਵੇ, ਅਸੀਂ ਨੈਕਸਟ ਫੇਜ਼ ਵਿੱਚ 30 ਪ੍ਰਤੀਸ਼ਤ ਸੀਵਰੇਜ ਵੀ ਪੁਆ ਦੇਵਾਂਗੇ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਜੋ ਐਸ.ਟੀ.ਪੀ. ਪਲਾਂਟ ਲਗਾਇਆ ਹੈ, ਉਹ ਤਾਂ ਠੀਕ ਹੈ ਪਰ ਜੇ ਸ਼ਹਿਰ ਵਿੱਚ ਸੀਵਰੇਜ ਨਾ ਹੋਵੇ ਤਾਂ ਇਸ ਦਾ ਕੀ ਫਾਇਦਾ ਹੈ। ਉਥੇ ਸਾਡੇ ਸ਼ਹਿਰ ਵਿੱਚ ਪਵਿੱਤਰ ਵੇਈਂ ਨਦੀਂ ਗੁਜ਼ਰਦੀ ਹੈ, ਉਸ ਕਰਕੇ ਇਹ ਕੀਤਾ ਗਿਆ ਹੈ ਪਰ ਪਿੱਛੇ ਜਿਹੜੇ ਲੋਕ ਵੱਸਦੇ ਹਨ, ਪਿੰਡਾਂ ਵਿੱਚ ਜਿਹੜੇ ਘਰ ਹਨ, ਉਨ੍ਹਾਂ ਦਾ ਸੀਵਰੇਜ ਦਾ ਕੰਮ ਨਾ ਕੀਤਾ ਜਾਵੇ ਤਾਂ ਉਥੇ ਬਿਮਾਰੀ ਫੈਲਦੀ ਹੈ ਅਤੇ ਘਰਾਂ ਕੋਲ ਛੱਪੜ ਲੱਗ ਜਾਂਦੇ ਹਨ..........

**ਮਾਨਯੋਗ ਸਪੀਕਰ** : ਟਰੀਟਮੈਂਟ ਪਲਾਂਟ ਸੀਵਰੇਜ ਸਿਸਟਮ ਦਾ ਹਿੱਸਾ ਹੈ। ਉਸ ਵਾਸਤੇ 13.28 ਕਰੋੜ ਰੁਪਏ ਦੀ ਰਕਮ ਅਵੇਲੇਬਿਲਟੀ ਤੇ ਹੈ। ......(ਵਿਘਨ)......... ਮੇਰੀ ਗੱਲ ਸੁਣੋ। ਉਹ ਸੀਵਰੇਜ ਦਾ ਹਿੱਸਾ ਹੈ। ਸੀਵਰੇਜ ਪਾਉਣ ਦੇ ਨਾਲ ਟਰੀਟਮੈਂਟ ਪਲਾਂਟ ਵੀ ਲੱਗਣਾ ਹੈ। ਜਦੋਂ ਟਰੀਟਮੈਂਟ ਪਲਾਂਟ ਸ਼ੁਰੂ ਹੋਵੇਗਾ ਤਾਂ ਬਾਕੀ ਕੰਮ ਵੀ ਹੋ ਜਾਵੇਗਾ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਇਹ ਵਿਸ਼ਵਾਸ ਦਿਵਾਉਣ ਕਿ ਕਦੋਂ ਤੱਕ ਇਹ ਕੰਮ ਹੋਵੇਗਾ ? ਇਸ ਦਾ ਸਮਾਂ ਦੱਸ ਦੇਣ।

**ਮੰਤਰੀ** : ਸਪੀਕਰ ਸਾਹਿਬ, ਅਸੀਂ ਹੁਣ 10 ਕਰੋੜ ਰੁਪਿਆ 22 ਏਕੜ ਲੈਂਡ ਅਕਵਾਇਰ ਕਰਨ ਲਈ ਖਰਚ ਕੀਤਾ ਹੈ। ਜਦੋਂ ਨੈਕਸਟ ਅਮਾਊਂਟ ਆਏਗੀ, ਫੰਡ ਉਪਲਬਧ ਹੋਣਗੇ ਤਾਂ 30 ਪ੍ਰਤੀਸ਼ਤ ਸੀਵਰੇਜ ਵੀ ਪਾ ਦੇਵਾਂਗੇ।

**ਸਰਦਾਰ ਅਮਰਜੀਤ ਸਿੰਘ ਸਾਹੀ** : ਧੰਨਵਾਦ ਜੀ।

---

## ਘਰੋਟਾ (ਗੁਰਦਾਸਪੁਰ) ਨੂੰ ਡਿਵੈਲਪਮੈਂਟ ਬਲਾਕ ਦਾ ਦਰਜਾ ਦੇਣ ਬਾਰੇ

*1154. **ਸ਼੍ਰੀ ਬਿਸ਼ੰਬਰ ਦਾਸ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਘਰੋਟਾ ਜ਼ਿਲ੍ਹਾ ਗੁਰਦਾਸਪੁਰ ਨੂੰ ਡਿਵੈਲਪਮੈਂਟ ਬਲਾਕ ਦਾ ਦਰਜਾ ਦੇਣ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਵੇਰਵਾ ਦਿੱਤਾ ਜਾਵੇ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਨਹੀਂ ਜੀ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਉਸ ਇਲਾਕੇ ਵਿੱਚ 70 ਦੇ ਕਰੀਬ ਪਿੰਡ ਹਨ। ਜੇਕਰ ਬਲਾਕ ਲਾਗੇ ਨਾ ਹੋਵੇ ਤਾਂ ਉਥੇ ਡਿਵੈਲਪਮੈਂਟ ਨਹੀਂ ਹੁੰਦੀ। ਇਹ ਨਲਵਾ ਅਤੇ ਚੱਕੀ ਦਰਿਆ ਦੇ ਵਿੱਚ ਹੈ। ਦੂਸਰੇ ਪਾਸੇ ਜੇਕਰ ਪਠਾਨਕੋਟ ਜਾਣਾ ਹੋਵੇ ਤਾਂ 32 ਕਿਲੋਮੀਟਰ ਦਾ ਸਫਰ ਹੈ। ਉਥੇ ਜਾਣ ਆਉਣ ਵਿੱਚ ਸਵੇਰ ਤੋਂ ਲੈ ਕੇ ਸ਼ਾਮ ਪੈ ਜਾਂਦੀ ਹੈ। ਮੇਰੀ ਬੇਨਤੀ ਹੈ ਕਿ ਇਸ ਤੇ ਵਿਚਾਰ ਕੀਤਾ ਜਾਵੇ ਔਰ ਇਹ ਇਨਸ਼ੋਅਰ ਕਰਵਾਇਆ ਜਾਵੇ ਕਿ ਇਸ ਨੂੰ ਡਿਵੈਲਪਮੈਂਟ ਬਲਾਕ ਕਦੋਂ ਤੱਕ ਬਣਾ ਦਿੱਤਾ ਜਾਵੇਗਾ ?

**ਮਾਨਯੋਗ ਸਪੀਕਰ** : ਮੈਨੂੰ ਸਵਾਲ ਸਮਝ ਨਹੀਂ ਆਇਆ ਕਿ ਤੁਸੀਂ ਸਪਲੀਮੈਂਟਰੀ ਕੀ ਕੀਤੀ ਹੈ ? ਕੀ ਫਿਰ ਬੋਲੋਗੇ ?

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਮੈਂ ਸਪਲਟੀਮੈਂਟਰੀ ਕੀਤੀ ਹੈ ਕਿ ਉਥੇ ਇਸ ਬਲਾਕ ਦੇ ਵਿੱਚ 70 ਪਿੰਡ ਪੈਂਦੇ ਹਨ। ਉਥੇ ਬਲਾਕ ਬਣਾਉਣਾ ਬਹੁਤ ਜ਼ਰੂਰੀ ਹੈ। ਉਥੇ ਸਾਰੀ ਡਿਵੈਲਪਮੈਂਟ ਅਸੀਂ ਤਾਂ ਹੀ ਕਰਵਾ ਸਕਾਂਗੇ ਜੇਕਰ ਬਲਾਕ ਲਾਗੇ ਲੱਗਦਾ ਹੋਵੇ, ਇਹ ਦੂਰ ਪੈਂਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਬਲਾਕ ਬਣਦੇ ਹਨ, ਉਨ੍ਹਾਂ ਦੇ ਨਿਯਮ ਹਨ, ਕੁਝ ਸ਼ਰਤਾਂ ਹਨ ਜਿਹੜੀਆਂ ਪੂਰੀਆਂ ਕਰਨੀਆਂ ਪੈਂਦੀਆਂ ਹਨ। ਇਹ ਜਿਹੜਾ ਘਰੋਟਾ ਪਿੰਡ ਹੈ, ਜਿਸ ਨੂੰ ਇਹ ਚਾਹੁੰਦੇ ਹਨ ਕਿ ਬਲਾਕ ਬਣਾਇਆ ਜਾਵੇ, ਇਸ ਦੇ ਬਿਲਕੁਲ 8-9 ਕਿਲੋਮੀਟਰ ਦੇ ਉੱਤੇ ਦੀਨਾ ਨਗਰ ਬਲਾਕ ਹੈ। ਦੀਨਾ ਨਗਰ ਬਹੁਤ ਨੇੜੇ ਲੱਗਦਾ ਹੈ। ਸਾਡੇ ਕੋਲ ਸਟਾਫ ਵੀ ਬਹੁਤ ਘੱਟ ਹੈ। ਜੇਕਰ 8-9 ਕਿਲੋਮੀਟਰ ਤੇ ਬਲਾਕ ਹੋਵੇ ਤਾਂ ਫਿਰ ਵਾਧੂ ਪੈਸੇ ਖਰਚਣ ਦੀ ਕੋਈ ਬਹੁਤ ਜ਼ਰੂਰਤ ਨਹੀਂ ਹੈ। ਇਸ ਕਰਕੇ ਬਲਾਕ ਨਹੀਂ ਬਣ ਰਿਹਾ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਸਾਲ 2002 ਦੇ ਵਿੱਚ ਮਾਨਯੋਗ ਸੀ.ਐਮ. ਸਾਹਿਬ ਉਸ ਇਲਾਕੇ ਦੇ ਵਿੱਚ ਗਏ ਸਨ ਅਤੇ ਇਲਾਕੇ ਦੇ ਲੋਕਾਂ ਵੱਲੋਂ ਮੰਗ ਰੱਖੀ ਗਈ ਸੀ। ਉਸ ਸਮੇਂ ਸੀ.ਐਮ. ਸਾਹਿਬ ਨੇ ਲੋਕਾਂ ਦੀ ਮੰਗ ਨੂੰ ਵੇਖਦਿਆਂ ਹੋਇਆਂ ਅਤੇ ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਹੋਇਆਂ ਆਸ਼ਵਾਸਨ ਦਿੱਤਾ ਸੀ। ਇਸ ਕਰਕੇ ਮੇਰੀ ਪੁਰਜ਼ੋਰ ਅਪੀਲ ਹੈ ਕਿ ਇਸ ਨੂੰ ਧਿਆਨ ਵਿੱਚ ਰੱਖਿਆ ਜਾਵੇ।

**ਮਾਨਯੋਗ ਸਪੀਕਰ** : ਅਗਲਾ ਸਵਾਲ ।

**ਚੌਧਰੀ ਮੋਹਨ ਲਾਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਵਿਧਾਨ ਸਭਾ ਹਲਕਿਆਂ ਦੀ ਨਵੀਂ ਬਣਤਰ ਬਣ ਗਈ ਹੈ, ਇਹ ਇਸੇ ਤਰ੍ਹਾਂ ਬਲਾਕਾਂ ਦੇ ਬਾਰੇ ਵਿਚਾਰ ਕਰਨਗੇ ਕਿ ਉਨ੍ਹਾਂ ਨੂੰ ਦੁਬਾਰਾ ਹਲਕਿਆਂ ਵਾਰ ਬਣਾਇਆ ਜਾਵੇਗਾ।

**ਮਾਨਯੋਗ ਸਪੀਕਰ** : ਇਹ ਤਾਂ ਅੱਗੇ ਪਤਾ ਲੱਗ ਹੀ ਜਾਵੇਗਾ। ਅਗਲਾ ਸਵਾਲ ।

---

## ਰਾਜਿੰਦਰਾ ਹਸਪਤਾਲ, ਪਟਿਆਲਾ ਵਿਖੇ ਨਵ-ਜੰਮੇ ਬੱਚਿਆਂ ਦੇ ਝੁਲਸਣ ਸਬੰਧੀ ਕਾਰਵਾਈ

***1116. ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਡਾਕਟਰੀ ਸਿੱਖਿਆ ਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਸਮੇਂ ਵਿੱਚ ਰਾਜਿੰਦਰਾ ਹਸਪਤਾਲ, ਪਟਿਆਲਾ ਵਿਖੇ ਨਵ-ਜੰਮੇ ਬੱਚਿਆਂ ਦੇ ਝੁਲਸਣ ਸਬੰਧੀ ਵਾਪਰੀ ਘਟਨਾ ਤੇ ਕੋਈ ਕਾਰਵਾਈ ਕੀਤੀ ਗਈ ਹੈ ; ਜੇਕਰ ਕੀਤੀ ਗਈ ਹੈ ਤਾਂ ਉਸ ਦੇ ਵੇਰਵੇ ਕੀ ਹਨ ਅਤੇ ਇਹੋ ਜਿਹੀਆਂ ਘਟਨਾਵਾਂ ਭਵਿੱਖ ਵਿੱਚ ਵਾਪਰਨ ਤੋਂ ਰੋਕਣ ਲਈ ਕੀ ਉਪਰਾਲੇ ਕੀਤੇ ਗਏ ਹਨ ?

**ਸ੍ਰੀ ਤਿਕਸ਼ਨ ਸੂਦ** : ਮਿਤੀ 31 ਜਨਵਰੀ, 2009 ਨੂੰ ਰਾਜਿੰਦਰਾ ਹਸਪਤਾਲ, ਪਟਿਆਲਾ ਵਿਖੇ ਅੱਗ ਲੱਗਣ ਦੀ ਅਣਸੁਖਾਵੀਂ ਘਟਨਾ ਕਾਰਨ 5 ਨਵੇਂ ਜਨਮੇ ਬੱਚਿਆਂ ਦੀ ਮੌਤ ਹੋ ਗਈ ਸੀ ਪ੍ਰੰਤੂ ਸਮੇਂ ਸਿਰ ਕਾਰਵਾਈ ਕਰਨ ਨਾਲ ਅਤੇ ਇਲਾਜ ਦੇ ਕੇ 5 ਬੱਚਿਆਂ ਨੂੰ ਬਚਾਇਆ ਜਾ ਸਕਿਆ। ਜਿਨ੍ਹਾਂ 5 ਬੱਚਿਆਂ ਦੀ ਮੌਤ ਹੋ ਗਈ ਸੀ, ਉਨ੍ਹਾਂ ਦੇ ਪਰਿਵਾਰਾਂ ਨੂੰ ਮੌਕੇ ਤੇ ਹੀ ਇੱਕ-ਇੱਕ ਲੱਖ ਰੁਪਏ ਦੀ ਰਾਸ਼ੀ ਦਿੱਤੀ ਗਈ। ਘਟਨਾ ਵਾਲੇ ਦਿਨ ਹੀ ਸ੍ਰੀ ਕੇ. ਸੀ. ਗੁਪਤਾ, ਜੱਜ (ਰਿਟਾਇਰਡ), ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੂੰ ਪੰਜਾਬ ਸਰਕਾਰ ਵੱਲੋਂ ਇਸ ਘਟਨਾ ਦੀ ਪੜਤਾਲ ਕਰਨ ਲਈ ਨਿਯੁਕਤ ਕੀਤਾ ਗਿਆ, ਜਿਸ ਸਬੰਧੀ ਪੜਤਾਲ ਰਿਪੋਰਟ ਨਿਕਟ ਭਵਿੱਖ ਵਿੱਚ ਆਉਣ ਦੀ ਉਮੀਦ ਹੈ ਅਤੇ ਇਸ ਰਿਪੋਰਟ ਦੇ ਆਉਣ ਤੇ ਹੀ ਇਸ ਉਤੇ ਅਗਲੀ ਕਾਰਵਾਈ ਕੀਤੀ ਜਾਵੇਗੀ।

ਭਵਿੱਖ ਵਿੱਚ ਅਜਿਹੀਆਂ ਘਟਨਾਵਾਂ ਫਿਰ ਵਾਪਰਨ ਤੋਂ ਰੋਕਣ ਲਈ ਸਰਕਾਰ ਦੁਆਰਾ ਰਾਜਿੰਦਰਾ ਹਸਪਤਾਲ ਵਿੱਚ ਹੋਰ ਊਣਤਾਈਆਂ ਦਾ ਪਤਾ ਲਗਾਉਣ ਬਾਰੇ ਵੀ ਇੱਕ ਕਮੇਟੀ ਦਾ ਗਠਨ ਕੀਤਾ ਗਿਆ ਹੈ ਜਿਸ ਦੇ ਮੈਂਬਰ ਹੇਠ ਲਿਖੇ ਹਨ :—

| | | |
|---|---|---|
| (1) | ਵਧੀਕ ਡਿਪਟੀ ਕਮਿਸ਼ਨਰ, ਪਟਿਆਲਾ | ਚੇਅਰਮੈਨ |
| (2) | ਨਿਗਰਾਨ ਇੰਜੀਨੀਅਰ (ਜਨ ਸਿਹਤ/ ਭ ਤੇ ਮ ਅਤੇ ਬਿਜਲੀ) | ਮੈਂਬਰ |
| (3) | ਮੈਡੀਕਲ ਸੁਪਰਡੰਟ, ਰਾਜਿੰਦਰਾ ਹਸਪਤਾਲ, ਪਟਿਆਲਾ। | ਮੈਂਬਰ ਸਕੱਤਰ |

ਲੋਕ ਨਿਰਮਾਣ ਵਿਭਾਗ ਵੱਲੋਂ ਰਾਜਿੰਦਰਾ ਹਸਪਤਾਲ, ਪਟਿਆਲਾ ਦੇ ਨਵੀਨੀਕਰਨ ਹਿੱਤ ਹੇਠ ਲਿਖੇ ਅਨੁਸਾਰ ਤਕਰੀਬਨ 30 ਕਰੋੜ ਰੁਪਏ ਦੇ ਤਖਮੀਨੇ ਤਿਆਰ ਕਰਵਾਏ ਗਏ ਹਨ ਜੋ ਹੇਠ ਲਿਖੇ ਅਨੁਸਾਰ ਹਨ :—

| | | |
|---|---|---|
| (1) | ਲੋਕ ਨਿਰਮਾਣ ਵਿਭਾਗ (ਬਿਜਲੀ) | 14.91 ਕਰੋੜ ਰੁਪਏ |
| (2) | ਲੋਕ ਨਿਰਮਾਣ ਵਿਭਾਗ (ਭ ਤੇ ਮ) | 8.99 ਕਰੋੜ ਰੁਪਏ |
| (3) | ਲੋਕ ਨਿਰਮਾਣ ਵਿਭਾਗ (ਜਨ ਸਿਹਤ) | 6.06 ਕਰੋੜ ਰੁਪਏ |
| | ਕੁੱਲ ਜੋੜ : | 29.96 ਕਰੋੜ ਰੁਪਏ |

ਇਹ ਰਾਸ਼ੀ ਜਲਦੀ ਹੀ ਰਲੀਜ਼ ਕੀਤੀ ਜਾ ਰਹੀ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਵੈਸੇ ਤਾਂ ਉਹ ਸੰਤੁਸ਼ਟੀਜਨਕ ਹੈ ਪ੍ਰੰਤੂ ਮੈਂ ਮੰਤਰੀ ਜੀ ਨੂੰ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜੀ ਰਿਪੋਰਟ ਹੈ, ਇਸ ਨੂੰ ਟਾਈਮ-ਬਾਊਂਡ ਕੀਤਾ ਜਾਵੇ ਅਤੇ ਦੂਜਾ ਜਿਨ੍ਹਾਂ ਦੀ ਅਣਗਹਿਲੀ ਕਾਰਨ ਇਹ ਘਟਨਾ ਵਾਪਰੀ ਸੀ, ਉਨ੍ਹਾਂ ਨੂੰ ਬਣਦੀ ਸਜ਼ਾ ਦਿੱਤੀ ਜਾਵੇ। ਇਸ ਰਿਪੋਰਟ ਨੂੰ ਟਾਈਮ-ਬਾਊਂਡ ਕੀਤਾ ਜਾਵੇ ਕਿ ਇਤਨੇ ਸਮੇਂ ਦੇ ਵਿੱਚ ਇਹ ਰਿਪੋਰਟ ਆ ਜਾਵੇਗੀ।

**ਮੰਤਰੀ** : ਸਪੀਕਰ ਸਾਹਿਬ, ਇਸ ਕਮਿਸ਼ਨ ਦੇ ਵਿੱਚ ਜਿਹੜੇ ਜੱਜ ਸਾਹਿਬ ਨੂੰ ਅਪੁਆਇੰਟ ਕੀਤਾ ਸੀ, ਉਸ ਵੇਲੇ ਇਹ ਟਾਈਮ-ਬਾਊਂਡ ਕੀਤਾ ਹੋਇਆ ਸੀ ਪਰ ਉਨ੍ਹਾਂ ਨੇ ਹੋਰ ਟਾਈਮ ਮੰਗਿਆ ਸੀ। ਇਸ ਰਿਪੋਰਟ ਬਾਰੇ ਮੈਂ ਪਰਸੋਂ ਹੀ ਪਤਾ ਕਰਵਾਇਆ ਸੀ। ਉਨ੍ਹਾਂ ਦੀ ਰਿਪੋਰਟ ਤਕਰੀਬਨ ਤਿਆਰ ਹੋ ਗਈ ਹੈ ਅਤੇ ਉਹ ਬਹੁਤ ਜਲਦੀ ਇਹ ਰਿਪੋਰਟ ਸੀ.ਐਮ. ਸਾਹਿਬ ਨੂੰ ਦੇ ਰਹੇ ਹਨ।

**ਮਾਨਯੋਗ ਸਪੀਕਰ** : ਅਗਲਾ ਪ੍ਰਸ਼ਨ, ਸਰਦਾਰ ਅਜੀਤ ਸਿੰਘ ਸ਼ਾਂਤ ਜੀ।

---

## ਦਸਵੀਂ ਪੱਧਰ ਦੀ ਪ੍ਰੀਖਿਆ ਵਿੱਚ ਗਰੇਡਿੰਗ ਸਿਸਟਮ ਲਾਗੂ ਕਰਨਾ

*1115. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸੀ.ਬੀ.ਐਸ.ਈ. ਪੈਟਰਨ ਤੇ ਪੰਜਾਬ ਦੇ ਸਕੂਲਾਂ ਵਿੱਚ ਵੀ ਦਸਵੀਂ ਪੱਧਰ ਦੀ ਪ੍ਰੀਖਿਆ ਵਿੱਚ ਗਰੇਡਿੰਗ ਸਿਸਟਮ ਲਾਗੂ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇ ਅਜਿਹਾ ਹੋਵੇ ਤਾਂ ਇਸ ਸਬੰਧੀ ਵੇਰਵੇ ਦਿੱਤੇ ਜਾਣ ?

**ਡਾਕਟਰ ਉਪਿੰਦਰਜੀਤ ਕੌਰ** : ਸੀ.ਬੀ.ਐਸ.ਈ. ਪੈਟਰਨ ਤੇ ਦਸਵੀਂ ਪੱਧਰ ਤੇ ਗਰੇਡਿੰਗ ਸਿਸਟਮ ਲਾਗੂ ਕਰਨ ਬਾਰੇ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਦਾਖਲਾ ਸਾਲ 2010-11 ਤੋਂ ਨੰਬਰ ਕਾਰਡ ਉਤੇ ਅੰਕਾਂ ਦੇ ਨਾਲ-ਨਾਲ ਗਰੇਡ ਦਰਸਾਉਣ ਦੀ ਵੀ ਤਜਵੀਜ਼ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਬੇਨਤੀ ਹੈ ਕਿ ਪੰਜਾਬ ਵਿੱਚ ਐਜੂਕੇਸ਼ਨ ਬੋਰਡ ਦੇ ਜਿਹੜੇ ਸਕੂਲ ਹਨ, ਉਨ੍ਹਾਂ ਨਾਲੋਂ ਸੀ.ਬੀ.ਐਸ.ਈ. ਨਾਲ ਜਿਹੜੇ ਸਕੂਲ ਐਫੀਲਿਏਟਿਡ ਹਨ, ਉਨ੍ਹਾਂ ਸਕੂਲਾਂ ਵੱਲ ਬੱਚਿਆਂ ਦਾ ਰੁਝਾਨ ਜ਼ਿਆਦਾ ਜਾ ਰਿਹਾ ਹੈ। ਸੈਂਟਰ ਨੇ ਵੀ ਮਾਰਚ, 2011 ਤੋਂ ਗਰੇਡਿੰਗ ਸਿਸਟਮ ਦੀ ਸਹੂਲਤ 10ਵੀਂ ਕਲਾਸ ਦੇ ਬੱਚਿਆਂ ਨੂੰ ਦਿੱਤੀ ਹੈ। ਸੋ, ਇਵੇਂ ਦੀ ਹੀ ਸਹੂਲਤ ਪੰਜਾਬ ਬੋਰਡ ਦੇ ਵਿਦਿਆਰਥੀਆਂ ਨੂੰ ਵੀ ਦਿੱਤੀ ਜਾਵੇ ਤਾਂ ਕਿ ਜਿਹੜਾ ਪੰਜਾਬ ਦੇ ਸਕੂਲਾਂ ਦੇ ਬੱਚਿਆਂ ਦਾ ਰੁਝਾਨ ਸੀ.ਬੀ.ਐਸ.ਈ. ਸਕੂਲਾਂ ਵਿੱਚ ਪੜ੍ਹਨ ਵੱਲ ਜਾ ਰਿਹਾ ਹੈ, ਉਹ ਬੱਚੇ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਦੇ ਸਕੂਲਾਂ ਵਿੱਚ ਪੜ੍ਹਨ ਅਤੇ ਸਾਡੇ ਸਕੂਲ ਸਾਰਥਕ ਕੰਮ ਕਰ ਸਕਣ। ਇਸ ਲਈ ਗਰੇਡਿੰਗ ਸਿਸਟਮ ਨੂੰ ਇੱਥੇ ਵੀ ਲਾਗੂ ਕੀਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਅੱਗੇ ਹੀ ਬੇਨਤੀ ਕੀਤੀ ਹੈ ਕਿ ਪੰਜਾਬ ਸਕੂਲ ਸਿੱਖਿਆ ਬੋਰਡ ਗਰੇਡਿੰਗ ਸਿਸਟਮ ਨੂੰ ਅਗਲੇ ਅਕਾਦਮਿਕ ਸਾਲ ਤੋਂ ਲਾਗੂ ਕਰ ਰਿਹਾ ਹੈ। ਜਿਹੜੀ ਕੁਐਰੀ ਕੀਤੀ ਹੈ, ਉਸ ਦਾ ਇਸ ਪ੍ਰਸ਼ਨ ਨਾਲ ਤਾਅਲੁੱਕ ਨਹੀਂ ਹੈ। ਪੰਜਾਬ ਸਕੂਲ ਸਿੱਖਿਆ ਬੋਰਡ ਮਿਆਰੀ ਸਿੱਖਿਆ ਪ੍ਰਦਾਨ ਕਰਨ ਦਾ ਭਰਪੂਰ ਉਪਰਾਲਾ ਕਰ ਰਿਹਾ ਹੈ। ਜੋ ਰਾਸ਼ਟਰ ਦੀ ਨੀਤੀ ਹੈ, ਉਸੇ ਅਨੁਸਾਰ ਗਰੇਡਿੰਗ ਸਿਸਟਮ ਅਗਲੇ ਸਾਲ ਤੋਂ ਲਾਗੂ ਕਰਨ ਜਾ ਰਹੇ ਹਾਂ।

---

## ਪਕੜੇ ਗਏ ਨਕਲੀ ਦੁੱਧ, ਪਨੀਰ, ਖੋਆ ਦੀ ਮਾਤਰਾ

*1122. **ਸਰਦਾਰ ਜਗਬੀਰ ਸਿੰਘ ਬਰਾੜ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2007 ਤੋਂ ਮਿਤੀ ਅੰਤ ਤੱਕ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਦੇ ਅਧਿਕਾਰੀਆਂ ਵੱਲੋਂ ਰਾਜ ਵਿੱਚ ਮਾਰੇ ਗਏ ਛਾਪਿਆਂ ਦੌਰਾਨ ਕਿੰਨਾ ਨਕਲੀ ਦੁੱਧ, ਨਕਲੀ ਪਨੀਰ, ਨਕਲੀ ਖੋਆ ਵੱਖ-ਵੱਖ ਥਾਵਾਂ ਤੋਂ ਪਕੜਿਆ ਗਿਆ ਹੈ ;

(ਅ) ਭਾਗ (ੳ) ਵਿੱਚ ਵਰਣਿਤ ਮਾਰੇ ਗਏ ਛਾਪਿਆਂ ਦੌਰਾਨ ਫੜੇ ਗਏ ਅਣ-ਮਨੁੱਖੀ ਧੰਦਾ ਕਰਨ ਵਾਲੇ ਵਿਅਕਤੀਆਂ/ਕੰਪਨੀਆਂ ਦੇ ਵਿਰੁੱਧ ਹੁਣ ਤੱਕ ਵਿਭਾਗ ਵੱਲੋਂ ਕੀਤੀ ਗਈ ਕਾਰਵਾਈ ਦੇ ਵੇਰਵੇ ਦਿੱਤੇ ਜਾਣ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) 1 ਜਨਵਰੀ, 2007 ਤੋਂ ਲੈ ਕੇ 31 ਅਕਤੂਬਰ, 2009 ਦੌਰਾਨ ਵੱਖ-ਵੱਖ ਥਾਵਾਂ ਤੇ ਮਾਰੇ ਛਾਪਿਆਂ ਦੌਰਾਨ 68,835 ਲੀਟਰ ਦੁੱਧ, 9,332 ਕਿਲੋ ਖੋਆ ਅਤੇ 540 ਕਿਲੋ ਪਨੀਰ ਪਕੜਿਆ ਗਿਆ।

(ਅ) ਉਕਤ ਸਮੇਂ ਦੌਰਾਨ ਦੁੱਧ ਦੇ ਕੁੱਲ 1421 ਸੈਂਪਲ ਭਰੇ ਗਏ ਜਿਨ੍ਹਾਂ ਵਿਚੋਂ 470 ਸੈਂਪਲ ਫੇਲ੍ਹ ਪਾਏ ਗਏ। ਇਸੇ ਤਰ੍ਹਾਂ ਖੋਆ, ਪਨੀਰ ਅਤੇ ਦੁੱਧ ਤੋਂ ਤਿਆਰ ਹੋਰ ਖਾਦ ਪਦਾਰਥਾਂ ਦੇ 1383 ਸੈਂਪਲ ਭਰੇ ਗਏ ਜਿਨ੍ਹਾਂ ਵਿਚੋਂ 440 ਸੈਂਪਲ ਫੇਲ੍ਹ ਪਾਏ ਗਏ ਅਤੇ ਦੋਸ਼ੀਆਂ ਵਿਰੁੱਧ ਕਾਰਵਾਈ ਆਰੰਭੀ ਗਈ ਹੈ।

स्पीकर साहिब, 1 जनवरी 2007 से लेकर 31 अक्तूबर 2009 तक पंजाब के सेहत विभाग ने Food Aduletration Act के अंतरगत सैंपल लिये । उन की कुल संख्या 8927 है । इस में से दूध के सैंपल 1421 लिये गये जिस में से 470 फेल पाये गए । इसी तरह पनीर और खोऐ के 1383 सैंपल भरे गये जिन में से 440 सैंपल फेल पाए गये । इसी तरह जो दूसरी मिठाई हैं, उन के 6123 सैंपल भरे उन में से 694 सैंपल फेल पाए गये। जहां तक सवाल है पकड़े गये लोगों के विरुद्ध कारवाई करने का, हमारे विभागों के पास इतना अधिकार है कि जिन के सैंपल फेल होते हैं, उन का वे अदालत में केस कर देते हैं । अब तक पकड़े गए फेल सैंपलों

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

के केस अदालतों में गए हैं । जो केस अदालत में चले जाते हैं, उन में से किसी केस को चार साल भी लग जाते हैं। इस के पहले जो पकड़े गए थे, उन में से 17 दोषियों को सज़ा हो गई है, 11 को 15,000 रुपये जुर्माना और 6 को 10,000 रुपये जुर्माना हुआ है । पहले केस में 1-1 साल की कैद और पिछले वालों में 6 दोषियों को 6-6 महीने कैद की सज़ा मानयोग अदालत सुना चुकी है ।

**ਸਰਦਾਰ ਜਗਬੀਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦੱਸ ਸਕਦੇ ਹਨ ਕਿ ਪੰਜਾਬ ਵਿੱਚ ਕਿੰਨਾ ਦੁੱਧ ਉਤਪਾਦਨ ਹੁੰਦਾ ਹੈ ਅਤੇ ਕਿੰਨਾ ਪਨੀਰ ਅਤੇ ਖੋਆ ਬਣਾਇਆ ਜਾਂਦਾ ਹੈ ? ਮੈਂ ਕਹਿਣਾ ਚਾਹੁੰਦਾ ਹਾਂ ਕਿ ਖੋਆ ਅਤੇ ਪਨੀਰ ਦੀ ਪ੍ਰੋਡਕਸ਼ਨ ਜ਼ਿਆਦਾ ਕੀਤੀ ਜਾ ਰਹੀ ਹੈ, ਇਤਨਾ ਪੰਜਾਬ ਵਿੱਚ ਦੁੱਧ ਉਤਪਾਦਨ ਨਹੀਂ ਹੈ। ਇਹ ਜਿਹੜੇ ਦੋਸ਼ੀ ਹਨ, ਉਨ੍ਹਾਂ ਨੂੰ 10,000/- ਜਾਂ 15,000/- ਰੁਪਿਆ ਜੁਰਮਾਨਾ ਕਰਦੇ ਹਨ ਪਰ ਸਾਡੇ ਬੱਚਿਆਂ ਦੀ ਸਿਹਤ ਖਰਾਬ ਹੋ ਰਹੀ ਹੈ। ਕੀ ਇਹ ਇਸ ਚੀਜ਼ ਨੂੰ ਰੋਕਣ ਵਾਸਤੇ ਐਕਟ ਵਿੱਚ ਸੋਧ ਕਰਨ ਦੀ ਕੋਈ ਤਜਵੀਜ਼ ਰੱਖਦੇ ਹਨ ?

**मंत्री : स्पीकर साहिब, कितने दूध का उत्पादन होता है, यह बात तो वही बता सकता है जो दूध का उत्पादन करता है ।**

**ਮਾਨਯੋਗ ਸਪੀਕਰ :** ਅਗਲੀ ਗੱਲ ਦੱਸੋ।

**मंत्री : जो एक्ट है, वह भारत सरकार का 1955 का है । इस में हमारा कोई दखल नहीं है । इस में भारत सरकार ने अमैंडमैंट की है कि सज़ा बढ़ा दी गई है । जब हमारे पास इस की कापी आएगी, तब मैं इस बारे में सही बता सकती हूँ ।**

**ਸਰਦਾਰ ਜਗਬੀਰ ਸਿੰਘ ਬਰਾੜ :** ਸਪਲੀਮੈਂਟਰੀ, ਸਪੀਕਰ ਸਾਹਿਬ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਐਫ.ਆਈ.ਆਰਜ਼. ਦਰਜ ਹੁੰਦੀਆਂ ਹਨ, ਇਹ ਕਿੰਨੀਆਂ ਦੁਕਾਨਦਾਰਾਂ ਤੇ ਅਤੇ ਕਿੰਨੀਆਂ ਉਨ੍ਹਾਂ ਦੇ ਮੁਲਾਜ਼ਮਾਂ ਤੇ ਹੁੰਦੀਆਂ ਹਨ ? ਦੇਖਿਆ ਜਾਂਦਾ ਹੈ ਕਿ ਦੁਕਾਨਦਾਰ ਬਚ ਜਾਂਦੇ ਹਨ ਅਤੇ ਜਿਹੜੇ ਮੁਲਾਜ਼ਮ ਹਨ, ਉਨ੍ਹਾਂ ਨੂੰ ਉਹ ਅੱਗੇ ਕਰ ਦਿੰਦੇ ਹਨ। ਉਹ ਮੁਲਾਜ਼ਮ ਯੂ.ਪੀ. ਚਲਾ ਜਾਂਦਾ ਹੈ ਜਾਂ ਪਿੰਡ ਚਲਾ ਜਾਂਦਾ ਹੈ ਤੇ ਕੇਸ ਬੰਦ ਹੋ ਜਾਂਦਾ ਹੈ। ਕੀ ਇਨ੍ਹਾਂ ਕੋਲ ਇਸ ਦਾ ਰਿਕਾਰਡ ਹੈ ਕਿ ਕਿੰਨੇ ਮੁਲਾਜ਼ਮਾਂ ਅਤੇ ਕਿੰਨੇ ਦੁਕਾਨਦਾਰਾਂ ਤੇ ਕੇਸ ਦਰਜ ਹੁੰਦੇ ਹਨ ?

**मंत्री :** जिस दुकानदार से सामान पकड़ा जाता है, केस उसके खिलाफ दर्ज होता है । इसमें नौकर या मालक वाली कोई बात नहीं है । दुकान के मालक के अगेन्स्ट केस दर्ज होता है ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਸੈਂਪਲ ਭਰੇ ਜਾਂਦੇ ਹਨ, ਕੀ ਇਨ੍ਹਾਂ ਦੇ ਟੈਸਟ ਜ਼ਿਲ੍ਹਾ ਪੱਧਰ ਤੇ ਹੁੰਦੇ ਹਨ ਜਾਂ ਫਿਰ ਸਟੇਟ ਪੱਧਰ ਤੇ ਹੁੰਦੇ ਹਨ। ਵੇਖਣ ਵਿੱਚ ਆਇਆ ਹੈ ਕਿ ਲੱਗਭੱਗ 8000 ਸੈਂਪਲ

ਭਰੇ ਗਏ ਜਿਨ੍ਹਾਂ ਵਿਚੋਂ ਲੱਗਭੱਗ 10% ਸੈਂਪਲ ਹੀ ਗਲਤ ਪਾਏ ਗਏ ਅਤੇ ਬਾਕੀ ਠੀਕ ਪਾਏ ਗਏ। ਮੈਂ ਸਮਝਦਾ ਹਾਂ ਕਿ ਅਖਬਾਰਾਂ ਵਿੱਚ ਇੰਨੀਆਂ ਖਬਰਾਂ ਇਸ ਸਬੰਧੀ ਆਈਆਂ ਹਨ। ਦੁਨੀਆਂ ਵਿੱਚ ਹਾਹਾਕਾਰ ਮਚੀ ਹੋਈ ਹੈ। ਤਿਉਹਾਰਾਂ ਦੇ ਦਿਨਾਂ ਵਿੱਚ ਬਹੁਤ ਹੀ ਖਬਰਾਂ ਇਸ ਸਬੰਧੀ ਆਉਂਦੀਆਂ ਰਹੀਆਂ ਹਨ ਕਿ ਕਿੱਥੇ-ਕਿੱਥੇ ਨਕਲੀ ਖੋਆ ਅਤੇ ਨਕਲੀ ਦੁੱਧ ਤੇ ਨਕਲੀ ਮਿਠਾਈ ਪਕੜੀ ਗਈ ਹੈ। ਬਹੁਤ ਹੀ ਰੌਲਾ ਪੈਂਦਾ ਰਿਹਾ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਸੈਂਪਲ ਚੈੱਕ ਕਰਨ ਵਾਸਤੇ ਲੈਬਾਰਟਰੀਆਂ ਜ਼ਿਲ੍ਹਾ ਪੱਧਰ ਤੇ ਹਨ ਜਾਂ ਫਿਰ ਸਟੇਟ ਲੈਵਲ ਤੇ ਚੈੱਕ ਕਰਨ ਵਾਲੀ ਵੀ ਲੈਬ ਹੈ ?

**मंत्री :** वैसे तो मैं मानती हूं कि इस सदन में बैठे सभी विधायकों को सुधार की खबर का पता है । सभी को मालूम है कि कितना सुधार हुआ है । पिछले साल तक हमारे पास सिर्फ चार लैबस थी । जालंधर, बठिंडा, अमृतसर और चंडीगढ़ में यह थीं । हरेक को मालूम था कि हमारे ज़िलों के सैंपल किस लैब में जायेंगे । वहां लैब में बैठे सैंपल चैक करने वालों पर भी बहुत दबाव था, प्रभाव था । पैसा चलता था कि नहीं, मुझे नहीं मालूम। इनकी सरकार के समय में 9 ऐनालिस्ट लगाये गये थे । मैं वित्त मंत्री और मुख्य मंत्री जी का धन्यवाद करती हूं कि इन्होंने 21 ऐनालिस्टों की पोस्टें भरने की आज्ञा दी । मैं बताना चाहती हूं कि चंडीगढ़ सैक्टर – 11 में हमारी लैब चल रही है । इसमें 30 ऐनालिस्ट है.........

**ਮਾਨਯੋਗ ਸਪੀਕਰ :** ਉਹ ਜ਼ਿਲ੍ਹਾ ਪੱਧਰ ਤੇ ਲੈਬ ਬਾਰੇ ਗੱਲ ਕਰ ਰਹੇ ਹਨ। ਤੁਸੀਂ ਉਸ ਬਾਰੇ ਜਵਾਬ ਦਿਓ। ਤੁਸੀਂ ਉਨ੍ਹਾਂ ਦੁਆਰਾ ਪੁੱਛੇ ਗਏ ਸਵਾਲ ਦਾ ਜਵਾਬ ਦਿਓ ਜੀ। ਕੀ ਤੁਸੀਂ ਜ਼ਿਲ੍ਹਾ ਪੱਧਰ ਤੇ ਚੈੱਕ ਕਰਦੇ ਹੋ ?

**मंत्री :** जो हमारी चंडीगढ़ में लैब है वह पूरे प्रभाव के साथ काम करती है । यहां मैन पावर की कमी नहीं है । हां, हमें फूड इंस्पैक्टरज़ की ज़रुरत है । वो हमने मांगे हैं । हम एक फूड इंस्पैक्टर 600 दुकानों के पीछे लगाना चाहते हैं । मुख्य मंत्री जी ने भरोसा दिया है, वह हमें मिल जायेंगे । हमारी लैब सेल्फ सफीशेंट है। ज़िला लैवल की बात तो पुरानी हो गई है । अब तो केन्द्र पर हम काम कर रहे हैं।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਜ਼ਿਲ੍ਹਾ ਮਾਨਸਾ ਦੇ ਵਿੱਚ ਦੁੱਧ ਅਤੇ ਖੋਏ ਦੇ ਜਿੰਨੇ ਕੇਸ ਫੜ੍ਹੇ ਗਏ ਸੀ, ਮੈਂ ਉਨ੍ਹਾਂ ਬਾਰੇ ਦੱਸਣਾ ਚਾਹੁੰਦਾ ਹਾਂ। ਉਥੇ ਇਸ ਕੇਸ ਵਿੱਚ ਪਹਿਲਾਂ ਉਨ੍ਹਾਂ ਲੋਕਾਂ ਨੂੰ ਫੜਿਆ ਗਿਆ, ਫਿਰ ਇਨ੍ਹਾਂ ਦੇ ਆਪਣੇ ਹੀ ਅਫਸਰਾਂ ਨੇ ਵਿਚੋਂ ਕਈ ਕੇਸ ਛੱਡ ਦਿੱਤੇ। ਮੈਂ ਜਦੋਂ ਜਾ ਕੇ ਪੁੱਛਿਆ ਕਿ ਰਿਪੋਰਟ ਦਿਖਾਓ ਤਾਂ ਉਨ੍ਹਾਂ ਨੇ ਕਿਹਾ ਕਿ ਪਹਿਲਾਂ ਬੀਬੀ ਜੀ ਨਾਲ ਗੱਲ ਕਰੋ। ਮੈਂ ਫਿਰ ਇਨ੍ਹਾਂ ਨੂੰ ਕੰਟੈਕਟ ਕਰਨ ਦੀ ਕੋਸ਼ਿਸ਼ ਕੀਤੀ ਪਰ ਮੇਰੀ ਗੱਲ ਨਹੀਂ ਹੋ ਸਕੀ। ਉਨ੍ਹਾਂ ਵਿਚੋਂ 10 ਕੇਸ ਛੱਡੇ ਗਏ। ਸਿਰਫ ਗਰੀਬ ਲੋਕਾਂ ਨੂੰ ਫੜ੍ਹਿਆ ਗਿਆ। ਉਨ੍ਹਾਂ ਦੇ ਨੌਕਰਾਂ ਦਾ ਚਲਾਨ ਕੀਤਾ ਗਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਬੰਧੀ ਇਨਕੁਆਇਰੀ ਕਰਨਗੇ ? ਕੀ ਇਨਕੁਆਇਰੀ ਕਰਕੇ ਸਦਨ ਨੂੰ ਰਿਪੋਰਟ ਦੇਣਗੇ ?

**मंत्री :** स्पीकर साहिब जो यह कह रहें हैं कि संपर्क नहीं हुआ, यह ठीक नहीं है । तकरीबन हर रोज़ ही इनका मेरे साथ संपर्क होता है । हमारी फोन लाईने (चैनल) तो हमेशा खुली रहती हैं (हंसी).......... (विधन)..........

सबसे ज्यादा फोन तो इनके फोन पर ही होते हैं । मैं वैसे इनका धन्यवाद करती हूं कि इनके सुझाव बड़े अच्छे होते हैं । इनके प्रश्न बड़े सैंसीबल होते हैं । मेरे ध्यान में एक मामला आया था। इनके ज़िले का एक केस था जिसमें दूध वाले का पुलिस ने रिमांड लिया था । वह गरीब व्यक्ति था । मैंने आई.जी., एस.एस.पी. और ज़िला अधिकारियों को कहा कि आप को तो पता नहीं कि दूध नकली है या असली, फिर उसका रिमाडं क्यों लिया । पुलिस के हाथों से मैंने गरीब लोग छुड़वाये थे । मुझे लगता था कि शायद यह मेरा धन्यवाद करने के लिये उठे हैं । मैं मानसा की बात ही बता रही हूं । अब भी कह रहे हैं कि फोन नहीं लगता । मैं और बताना चाहती हूं कि आप का फोन 11.00 बजे आ गया था कि 10.00 बजे लड़ाई हुई थी..........

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਪਹਿਲਾਂ ਵਿਆਹ ਸ਼ਾਦੀ ਦਾ ਸੀਜ਼ਨ ਹੁੰਦਾ ਸੀ ਤਾਂ ਦੁੱਧ ਘਟਦਾ ਸੀ, ਅੱਜ ਦੀ ਤਾਰੀਖ ਵਿੱਚ ਮੇਰੇ ਹਿਸਾਬ ਨਾਲ ਪ੍ਰੋਡੱਕਸ਼ਨ ਇੰਨੀ ਨਹੀਂ ਵਧੀ। ਡੇਅਰੀ ਡਿਵੈਲਪਮੈਂਟ ਮਨਿਸਟਰ ਸਾਹਿਬ ਵੀ ਬੈਠੇ ਹਨ ਕਿ ਜਿੰਨੀ ਡਿਮਾਂਡ ਹੋਵੇ, ਮੱਝਾਂ ਗਾਈਆਂ ਨਾਲ ਉਨਾਂ ਦੁੱਧ ਪੂਰਾ ਹੋਣਾ ਚਾਹੀਦਾ ਹੈ। ਇਹ ਬੜਾ ਸੀਰੀਅਸ ਮਸਲਾ ਹੈ। ਇਸ ਤੇ ਧਿਆਨ ਦੇਣਾ ਚਾਹੀਦਾ ਹੈ। May be the Hon'ble Health Minister has no data, which must be with the Dairy Development Department but there is definitely a variation between production of milk and its demand. The fundamental issue is only this and it is not a matter of scoring any points.

**ਮਾਨਯੋਗ ਸਪੀਕਰ :** ਅਗਲਾ ਪ੍ਰਸ਼ਨ ।

---

## ਨਗਰ ਨਿਗਮ ਲੁਧਿਆਣਾ ਵੱਲੋਂ ਜਾਰੀ ਟੀ.ਐਸ.-1 ਨੂੰ ਪ੍ਰਵਾਨਗੀ

***1131. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਗਰ ਨਿਗਮ, ਲੁਧਿਆਣਾ ਵੱਲੋਂ ਜਾਰੀ ਟੀ.ਐਸ.-1 ਮੁਤਾਬਿਕ ਪਲਾਟਾਂ/ਮਕਾਨਾਂ ਦੀਆਂ ਹੋ ਰਹੀਆਂ ਰਜਿਸਟਰੀਆਂ ਕਾਨੂੰਨ ਅਨੁਸਾਰ ਪ੍ਰਵਾਨ ਕੀਤੀਆਂ ਜਾਂਦੀਆਂ ਹਨ ; ਜੇਕਰ ਅਜਿਹਾ ਹੋਵੇ ਤਾਂ ਕਿਸ ਮਿਤੀ ਤੋਂ ?

**ਸਰਦਾਰ ਅਜੀਤ ਸਿੰਘ ਕੋਹਾੜ :** ਇੱਕਲੇ ਟੀ.ਐਸ.1 ਫਾਰਮ ਨੂੰ ਮਾਲਕੀ ਦਾ ਅਧਾਰ ਮੰਨ ਕੇ ਰਜਿਸਟਰੀਆਂ ਪ੍ਰਵਾਨ ਨਹੀਂ ਕੀਤੀਆਂ ਜਾਂਦੀਆਂ ਕਿਉਂਕਿ ਇਹ ਫਾਰਮ ਮਾਲਕੀ ਦੇ ਸਬੂਤ ਦੀ ਪ੍ਰੋੜ੍ਹਤਾ ਨਹੀਂ ਕਰਦਾ। ਟੀ.ਐਸ.1 ਫਾਰਮ ਤੋਂ ਇਲਾਵਾ ਧਿਰਾਂ ਦੀ ਮਾਲਕੀ ਸਬੰਧੀ ਸੰਤੁਸ਼ਟੀ ਹੋਣ ਤੇ ਹਲਫੀਆ ਬਿਆਨ ਵੀ ਲਗਾਏ ਜਾਂਦੇ ਹਨ ਅਤੇ ਮਾਲਕੀ

ਸਬੰਧੀ ਦਸਤਾਵੇਜ਼ ਦੀਆਂ ਪੁਰਾਣੀਆਂ ਰਜਿਸਟਰੀਆਂ ਵੀ ਲਗਾਈਆਂ ਜਾਂਦੀਆਂ ਹਨ। ਇਹ ਪ੍ਰਥਾ ਜਦੋਂ ਤੋਂ ਤਹਿਸੀਲਾਂ ਦੀ ਰਚਨਾ ਕੀਤੀ ਗਈ ਹੈ, ਉਦੋਂ ਤੋਂ ਹੀ ਲਾਗੂ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਜਿਹੜੀਆਂ ਰਜਿਸਟਰੀਆਂ ਹੁੰਦੀਆਂ ਹਨ, ਉਹ ਇਸ ਆਧਾਰ ਤੇ ਹੁੰਦੀਆਂ ਹਨ, ਪਰ ਮੇਰੇ ਧਿਆਨ ਵਿੱਚ ਇਕ ਜਿਹੜੀ ਰਜਿਸਟਰੀ ਹੋਈ ਹੈ, ਉਸ ਉੱਤੇ ਡੀ.ਸੀ. ਵੱਲੋਂ ਪਰਚਾ ਦਰਜ ਕੀਤਾ ਗਿਆ ਹੈ। ਕੀ ਮੰਤਰੀ ਜੀ ਇਸ ਦੀ ਇਨਕੁਆਇਰੀ ਕਰਵਾਉਣਗੇ ?

**ਮੰਤਰੀ** : ਇਹ ਮੈਨੂੰ ਦੱਸ ਦੇਣ ਜੀ, ਮੈਂ ਕਰਵਾ ਦੇਵਾਂਗਾ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1145**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਬਿਸਤ ਦੁਆਬ ਨਹਿਰ ਦੀ ਸਮਰੱਥਾ**

*1134. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਬਿਸਤ ਦੁਆਬ ਨਹਿਰ ਦੀ ਸਮਰੱਥਾ ਕਿੰਨੀ ਹੈ ਅਤੇ ਇਸ ਵੇਲੇ ਇਸ ਵਿਚ ਕਿੰਨਾ ਪਾਣੀ ਛੱਡਿਆ ਜਾ ਰਿਹਾ ਹੈ ;

(ਅ) ਕੀ ਭਾਗ (ੳ) ਵਿੱਚ ਦਰਸਾਈ ਨਹਿਰ ਦੀ ਸਮਰੱਥਾ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਇਸ ਦੇ ਵੇਰਵੇ ਦਿੱਤੇ ਜਾਣ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਬਿਸਤ ਦੁਆਬ ਨਹਿਰ ਦੀ ਮਨਜ਼ੂਰਸ਼ੁਦਾ ਸਮਰੱਥਾ 1452 ਕਿਊਸਿਕਸ ਹੈ ਪਰੰਤੂ ਨਹਿਰ ਵਿੱਚ ਬਰਮ ਆਦਿ ਬਣੇ ਹੋਣ ਕਾਰਨ ਇਸ ਵੇਲੇ ਇਸ ਵਿੱਚ 1060 ਕਿਊਸਿਕਸ ਪਾਣੀ ਛੱਡਿਆ ਜਾ ਰਿਹਾ ਹੈ।

(ਅ) ਬਿਸਤ ਦੁਆਬ ਨਹਿਰ ਦੀ ਸਮਰੱਥਾ ਨੂੰ 1452 ਤੋਂ 1528 ਕਿਊਸਿਕਸ ਕਰਨ ਲਈ ਪ੍ਰੋਜੈਕਟ ਤਿਆਰ ਕਰਕੇ ਕੇਂਦਰੀ ਜਲ ਆਯੋਗ, ਨਵੀਂ ਦਿੱਲੀ ਨੂੰ ਭੇਜਿਆ ਗਿਆ ਸੀ ਜਿਹੜਾ ਕਿ ਉਨ੍ਹਾਂ ਪਾਸ ਤਕਨੀਕੀ ਪ੍ਰਵਾਨਗੀ ਲਈ ਲੰਬਿਤ ਹੈ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਬਿਸਤ ਦੁਆਬ ਨਹਿਰ ਦੁਆਬੇ ਦੀ ਲਾਈਫ ਲਾਈਨ ਹੈ। ਇਸ ਨਹਿਰ ਦਾ ਪਾਣੀ ਜਲੰਧਰ, ਹੁਸ਼ਿਆਰਪੁਰ, ਨਵਾਂ ਸ਼ਹਿਰ, ਕਪੂਰਥਲਾ ਜ਼ਿਲ੍ਹਿਆਂ ਵਿੱਚ ਸਿੰਚਾਈ ਲਈ ਦਿੱਤਾ ਜਾਂਦਾ ਹੈ। 5 ਲੱਖ ਏਕੜ

[ਸਰਦਾਰ ਅਮਰਜੀਤ ਸਿੰਘ ਸਮਰਾ]

ਏਰੀਏ ਦੀ ਇਸ ਨਾਲ ਸਿੰਚਾਈ ਹੁੰਦੀ ਹੈ ਅਤੇ ਸਾਰੀਆਂ ਡਿਸਟਰੀਬਿਊਟਰੀਜ਼ ਮਿਲਾ ਕੇ ਇਹ 800 ਕਿਲੋਮੀਟਰ ਲੰਮੀ ਹੈ। ਮੈਂ ਪਿਛਲੇ ਸੈਸ਼ਨ ਵਿੱਚ ਵੀ ਧਿਆਨ ਦਿਵਾਊ ਮਤਾ ਰੱਖਿਆ ਸੀ ਪਰ ਉਸ ਦਾ ਕੋਈ ਅਸਰ ਨਹੀਂ ਹੋਇਆ। ਦੁਆਬੇ ਦੇ ਏਰੀਏ ਨੂੰ ਪਾਣੀ ਬਹੁਤ ਘੱਟ ਮਿਲ ਰਿਹਾ ਹੈ। ਜਿੱਥੇ ਮਾਲਵੇ ਅਤੇ ਮਾਝੇ ਨੂੰ 4000-5000 ਕਿਊਸਿਕ ਪਾਣੀ ਮਿਲ ਰਿਹਾ ਹੈ, ਉਥੇ ਦੁਆਬੇ ਨੂੰ ਸਿਰਫ 1950 ਕਿਊਸਿਕ ਪਾਣੀ ਮਿਲ ਰਿਹਾ ਹੈ। ਪਾਣੀ ਦਾ ਲੈਵਲ ਵੀ ਥੱਲੇ ਜਾ ਰਿਹਾ ਹੈ। ਵੈਸੇ ਤਾਂ ਦੁਆਬੇ ਵੱਲ ਦੇ ਮੰਤਰੀ ਸਾਹਿਬਾਨ ਵੀ ਮੰਤਰੀ ਮੰਡਲ ਵਿੱਚ ਕਾਫੀ ਹਨ। ਲੇਕਿਨ ਮੈਂ, ਸਪੀਕਰ ਸਾਹਿਬ, ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਵੀ ਅਤੇ ਮੁੱਖ ਮੰਤਰੀ ਜੀ ਨੂੰ ਵੀ ਬੇਨਤੀ ਕਰਦਾ ਹਾਂ ਕਿ ਦੁਆਬੇ ਵੱਲ ਵੀ ਧਿਆਨ ਦੇਣ, ਸਾਰਾ ਜ਼ੋਰ ਮਾਲਵੇ ਵੱਲ ਹੀ ਲੱਗਿਆ ਹੋਇਆ ਹੈ।

**ਮਾਨਯੋਗ ਸਪੀਕਰ** : ਪਾਣੀ ਵੱਧ ਰਿਲੀਜ਼ ਕਰਨ ਦੀ ਗੱਲ ਹੈ ਜੀ।

**ਮੰਤਰੀ** : ਸਪੀਕਰ ਸਾਹਿਬ, ਇਹ ਨਹਿਰ ਪਾਣੀ ਵੱਧ ਨਹੀਂ ਲੈ ਰਹੀ। ਮੈਂ ਤਾਂ ਪਹਿਲਾਂ ਹੀ ਦੱਸਿਆ ਹੈ ਕਿ 210 ਕਰੋੜ ਰੁਪਏ ਦਾ ਪ੍ਰਾਜੈਕਟ ਬਣਾ ਕੇ ਸੀ.ਡਬਲਯੂ.ਸੀ. ਨੂੰ ਭੇਜਿਆ ਹੋਇਆ ਹੈ ਔਰ ਉਸਦਾ ਕੰਮ ਮਨਜ਼ੂਰੀ ਆਉਣ ਤੋਂ ਮਗਰੋਂ ਹੀ ਸ਼ੁਰੂ ਹੋ ਸਕੇਗਾ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਇਕੱਲੇ ਪ੍ਰਾਜੈਕਟ ਨੂੰ ਭੇਜਣ ਨਾਲ ਤਾਂ ਗੱਲ ਨਹੀਂ ਬਣਨੀ। ਜਿੱਥੇ ਹੋਰ ਬਹੁਤ ਸਾਰੇ ਕੰਮਾਂ ਲਈ ਸੈਂਟਰ ਕੋਲ ਬਾਦਲ ਸਾਹਿਬ ਵੀ ਜਾਂਦੇ ਹਨ, ਮੰਤਰੀ ਜੀ ਵੀ ਜਾਂਦੇ ਹਨ, ਉਥੇ ਇਹ ਆਪ ਇਸ ਪ੍ਰਾਜੈਕਟ ਦੀ ਇੰਪਾਰਟੈਂਸ ਨੂੰ ਦੇਖਦੇ ਹੋਏ ਉਥੋਂ ਕਰਵਾ ਕੇ ਲਿਆਉਣ ਔਰ ਦੱਸਣ ਕਿ ਕਿੰਨੇ ਸਮੇਂ ਤੱਕ ਇਹ ਹੋ ਸਕੇਗਾ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਆਨਰੇਬਲ ਮੈਂਬਰ ਸਾਹਿਬ ਨੇ ਸੁਝਾਅ ਦਿੱਤਾ ਹੈ, ਮੈਂ ਖੁਦ ਜਾ ਕੇ ਸੈਂਟਰ ਵਿੱਚ ਇਸ ਬਾਰੇ ਕੋਸ਼ਿਸ਼ ਕਰਾਂਗਾ ਕਿ ਇਨ੍ਹਾਂ ਦਾ ਇਹ ਪ੍ਰਾਜੈਕਟ ਛੇਤੀ ਤੋਂ ਛੇਤੀ ਮਨਜ਼ੂਰ ਹੋ ਜਾਵੇ।

**ਸਰਦਾਰ ਅਮਰਜੀਤ ਸਿੰਘ ਸਮਰਾ** : ਮਿਹਰਬਾਨੀ ਜੀ।

---

## ਸਮਰਾਲਾ ਵਿਖੇ ਸੀਵਰੇਜ ਸਿਸਟਮ ਮੁਕੰਮਲ ਕਰਨ ਬਾਰੇ

***1159. ਸਰਦਾਰ ਜਗਜੀਵਨ ਸਿੰਘ ਖੀਰਨੀਆਂ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਮਰਾਲਾ, ਜ਼ਿਲ੍ਹਾ ਲੁਧਿਆਣਾ ਵਿੱਚ ਸੀਵਰੇਜ ਸਿਸਟਮ ਦਾ ਕੰਮ ਕਦੋਂ ਸ਼ੁਰੂ ਹੋਇਆ ਅਤੇ ਇਹ ਸੀਵਰੇਜ ਸਿਸਟਮ ਕਦੋਂ ਤੱਕ ਚਾਲੂ ਹੋਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਸਾਲ 2006 ਵਿੱਚ ਸਮਰਾਲਾ ਸ਼ਹਿਰ ਵਿਖੇ ਸੀਵਰੇਜ ਸਿਸਟਮ ਦਾ ਕੰਮ ਸ਼ੁਰੂ ਕੀਤਾ ਗਿਆ। ਇਸ ਕੰਮ ਵਿਰੁੱਧ 0.67 ਕਰੋੜ ਰੁਪਏ ਦੇ ਫੰਡਾਂ ਤਹਿਤ 0.67 ਕਰੋੜ ਦੀ ਲਾਗਤ ਨਾਲ 7.10 ਕਿਲੋਮੀਟਰ ਸੀਵਰ ਪਾ ਕੇ 32% ਆਬਾਦੀ

ਕਵਰ ਕੀਤੀ ਗਈ। ਬਾਕੀ 68% ਆਬਾਦੀ ਨੂੰ ਸੀਵਰੇਜ ਸਹੂਲਤਾਂ ਦੇਣ ਲਈ ਲੋੜੀਂਦੇ 3.96 ਕਰੋੜ ਰੁਪਏ ਉਪਲਬਧ ਹੋਣ ਤੇ ਇਹ ਕੰਮ ਪੂਰਾ ਕਰ ਦਿੱਤਾ ਜਾਵੇਗਾ।

**ਸਰਦਾਰ ਜਗਜੀਵਨ ਸਿੰਘ ਖੀਰਨੀਆਂ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਅੰਕੜੇ ਦਿੱਤੇ ਹਨ, ਮੇਰੇ ਮੁਤਾਬਿਕ ਇਹ ਬਿਲਕੁਲ ਠੀਕ ਨਹੀਂ ਹਨ। ਕਿਉਂਕਿ ਜੋ ਸੀਵਰ ਦਾ ਪ੍ਰਾਜੈਕਟ 2002-03 ਵਿੱਚ ਪਾਸ ਹੋਇਆ ਸੀ, ਉਹ ਤਕਰੀਬਨ 6 ਕਰੋੜ ਰੁਪਏ ਦਾ ਪਾਸ ਹੋਇਆ ਸੀ ਅਤੇ ਮਿਤੀ 6 ਸਤੰਬਰ, 2003 ਨੂੰ ਇਸ ਦੀ ਸ਼ੁਰੂਆਤ ਕੀਤੀ ਗਈ ਸੀ। ਮੇਰਾ ਕਹਿਣ ਤੋਂ ਭਾਵ ਇਹ ਹੈ ਕਿ 4.80 ਕਰੋੜ ਰੁਪਏ ਹੁਡਕੋ ਤੋਂ ਲਏ ਜਾਣੇ ਸੀ ਅਤੇ 1.05 ਕਰੋੜ ਰੁਪਏ ਨਗਰ ਕੌਂਸਲ ਵੱਲੋਂ ਮੌਕੇ ਤੇ ਜਮ੍ਹਾਂ ਕਰਵਾ ਦਿੱਤੇ ਗਏ ਸੀ। ਲੇਕਿਨ ਇਨ੍ਹਾਂ ਨੇ ਦੱਸਿਆ ਹੈ ਕਿ 7.10 ਕਿਲੋਮੀਟਰ ਸੀਵਰ ਪਾ ਕੇ 32% ਆਬਾਦੀ ਨੂੰ ਕਵਰ ਕੀਤਾ ਗਿਆ ਹੈ। ਮੇਰੇ ਮੁਤਾਬਿਕ ਸਿਰਫ 1.5 ਕਿਲੋਮੀਟਰ ਮੇਨ ਸੀਵਰ ਲਾਈਨ ਪਾਈ ਗਈ ਹੈ ਅਤੇ ਬਾਕੀ ਜੋ ਸਾਰਾ ਪ੍ਰਾਜੈਕਟ ਹੈ, ਇਹ ਬਿਲਕੁਲ ਅਧੂਰਾ ਪਿਆ ਹੈ। ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ..............

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਸਰਦਾਰ ਜਗਜੀਵਨ ਸਿੰਘ ਖੀਰਨੀਆਂ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸ ਨੂੰ ਜਲਦੀ ਤੋਂ ਜਲਦੀ ਪੂਰਾ ਕੀਤਾ ਜਾਵੇ।

**ਮਾਨਯੋਗ ਸਪੀਕਰ :** ਕਦੋਂ ਪੂਰਾ ਹੋਏਗਾ ਕਾਲੀਆ ਜੀ ?

**ਮੰਤਰੀ :** ਸਪੀਕਰ ਸਾਹਿਬ, ਇਸ ਤਰ੍ਹਾਂ ਹੈ ਕਿ 16 ਟਾਊਨ ਅਸੀਂ ਅਰਬਨ ਇਨਫਰਾਸਟਰਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ ਤਹਿਤ ਲੈ ਕੇ ਆਏ ਹਾਂ ਅਤੇ 12 ਟਾਊਨ ਜਿਹੜੇ ਰਹਿ ਗਏ ਹਨ, ਉਹ ਅਗਲੇ ਫੇਜ਼ ਵਿੱਚ ਲੈ ਕੇ ਜਲਦੀ ਹੀ ਪੂਰਾ ਕਰਵਾ ਦਿਆਂਗੇ।

**ਸਰਦਾਰ ਜਗਜੀਵਨ ਸਿੰਘ ਖੀਰਨੀਆਂ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਸ਼ੁਰੂ ਹੋ ਜਾਵੇਗਾ ?

**ਮਾਨਯੋਗ ਸਪੀਕਰ :** ਇਹ ਤੁਹਾਡਾ ਜਵਾਬ ਉਨ੍ਹਾਂ ਨੇ ਦੇ ਦਿੱਤਾ ਹੈ ਜੀ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਪਿਛਲੀ ਸਰਕਾਰ ਵੇਲੇ ਸੀਵਰੇਜ ਦੇ ਪ੍ਰਾਜੈਕਟ ਸਾਰੇ ਪੰਜਾਬ ਦੇ ਅੰਦਰ ਸ਼ੁਰੂ ਹੋਏ ਸੀ, ਉਹ ਅੱਜ ਬੰਦ ਪਏ ਹਨ। ਇਨ੍ਹਾਂ ਨੇ ਇਥੇ ਐਸਿਊਰੈਂਸ ਵੀ ਦਿੱਤੀ ਸੀ। ਨਾਭਾ ਹਲਕੇ ਦੇ ਬਾਰੇ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਪਹਿਲਾਂ ਵੀ ਇਸ ਬਾਰੇ ਐਸਿਊਰੈਂਸ ਦਿੱਤੀ ਸੀ ਕਿ 6 ਮਹੀਨੇ ਦੇ ਦਰਮਿਆਨ ਸਾਰੇ ਪ੍ਰਾਜੈਕਟ ਸ਼ੁਰੂ ਕਰ ਦਿਆਂਗੇ ਲੇਕਿਨ ਇਹ ਹਾਲੇ ਤੱਕ ਸ਼ੁਰੂ ਨਹੀਂ ਕੀਤੇ ਗਏ। ਮੇਰੀ ਬੇਨਤੀ ਹੈ ਕਿ ਇਸ ਸਦਨ ਵਿੱਚ ਇਹ ਦੱਸ ਦੇਣ ਕਿ ਕਦੋਂ ਤੱਕ ਇਹ ਸ਼ੁਰੂ ਕੀਤੇ ਜਾਣਗੇ ਅੌਰ ਕਦੋਂ ਤੱਕ ਮੁਕੰਮਲ ਕੀਤੇ ਜਾਣਗੇ। ਸਾਡਾ ਸੀਵਰੇਜ ਦਾ ਪ੍ਰਾਜੈਕਟ ਵੀ ਅਧੂਰਾ ਪਿਆ ਹੈ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਨਾਭਾ ਸਾਹਿਬ ਨੇ ਜਿਹੜਾ ਪ੍ਰਸ਼ਨ ਕੀਤਾ ਹੈ, ਇਹ ਸੈਪਰੇਟ ਸਵਾਲ ਬਣਦਾ ਹੈ। ਇਹ ਇਸ ਬਾਰੇ ਸੈਪਰੇਟ ਸਵਾਲ ਦੇ ਦੇਣ। ਦੇਸ਼ ਨੂੰ ਆਜ਼ਾਦ ਹੋਏ ਨੂੰ ਲੱਗਭੱਗ 60 ਸਾਲ ਹੋ ਗਏ ਹਨ ਲੇਕਿਨ ਅਸੀਂ ਦੇਸ਼ ਦੀ ਜਨਤਾ ਨੂੰ ਵਾਟਰ ਸਪਲਾਈ ਔਰ ਸੀਵਰੇਜ ਪੂਰੀ ਤਰ੍ਹਾਂ ਨਹੀਂ ਦੇ ਸਕੇ। ਪਿਛਲੇ ਪੰਜ ਸਾਲਾਂ ਵਿੱਚ ਅਸੀਂ ਵੇਖਦੇ ਰਹੇ ਹਾਂ ਕਿ ਇਨ੍ਹਾਂ ਦੀ ਸਰਕਾਰ ਨੇ ਅਰਬਨ ਇਨਫਰਾਸਟਰੱਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਸਕੀਮ ਤਹਿਤ ਇਕ ਵੀ ਸ਼ਹਿਰ ਨਹੀਂ ਸੀ ਲਿਆਂਦਾ। ਜਦੋਂ ਸਾਡੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਤਾਂ ਫਿਰ ਅਸੀਂ ਡੀ.ਪੀ.ਆਰ. ਬਣਾਈ ਅਤੇ 16 ਸ਼ਹਿਰ ਇਸ ਸਕੀਮ ਵਿੱਚ ਇਨਕਲੂਡ ਕੀਤੇ। (ਥੰਪਿੰਗ) ਇਹ ਵੀ ਅਸੀਂ ਅਗਲੇ ਫੇਜ਼ ਵਿਚ ਕਰਾਂਗੇ।

**ਮਾਨਯੋਗ ਸਪੀਕਰ** : ਜਿਹੜੀ ਗੱਲ ਤੁਸੀਂ ਕਰ ਰਹੇ ਹੋ ਕਿ ਇਸ ਪ੍ਰੋਗਰਾਮ ਵਿੱਚ ਇੰਨੇ ਸ਼ਹਿਰ ਲਿਆਂਦੇ, ਉਨ੍ਹਾਂ ਵਿੱਚ ਫਤਹਿਗੜ੍ਹ ਚੂੜੀਆਂ ਵੀ ਸ਼ਾਮਲ ਹੈ। ਪਰ ਉਥੇ ਅਜੇ ਤੱਕ ਕੋਈ ਗੱਲਬਾਤ ਸ਼ੁਰੂ ਨਹੀਂ ਹੋ ਸਕੀ। ਉਹ ਤਾਂ ਇਹ ਗੱਲ ਪੁੱਛਦੇ ਹਨ। (ਥੰਪਿੰਗ)

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਸਪੀਕਰ ਸਾਹਿਬ, ਜੇ ਇਹ ਤੁਹਾਨੂੰ ਕੁਝ ਦਵਾਲ ਨਹੀਂ ਤਾਂ ਸਾਨੂੰ ਕੀ ਦਵਾਲ ਹੋਣਗੇ ? (ਹਾਸਾ)

**ਮਾਨਯੋਗ ਸਪੀਕਰ** : ਅਗਲਾ ਪ੍ਰਸ਼ਨ, ਸਰਦਾਰ ਈਸ਼ਰ ਸਿੰਘ ਜੀ।

---

## ਸ਼੍ਰੀ ਗੁਰੂ ਰਵੀ ਦਾਸ ਚੇਅਰ ਲਈ ਫੰਡ

***1158. ਸਰਦਾਰ ਈਸ਼ਰ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸ਼੍ਰੀ ਗੁਰੂ ਰਵੀ ਦਾਸ ਚੇਅਰ ਰਾਜ ਦੀ ਕਿਹੜੀ ਯੂਨੀਵਰਸਿਟੀ ਵਿੱਚ ਸਥਾਪਿਤ ਕੀਤੀ ਗਈ ਹੈ ਅਤੇ ਇਸ ਚੇਅਰ ਲਈ ਚਾਲੂ ਵਿੱਤੀ ਸਾਲ ਦੌਰਾਨ ਕਿੰਨੇ ਫੰਡ ਜਾਰੀ ਕੀਤੇ ਗਏ ਹਨ/ਕੀਤੇ ਜਾਣਗੇ ;

(ਅ) ਭਾਗ (ੳ) ਵਿਚ ਵਰਣਿਤ ਚੇਅਰ ਦੀਆਂ ਖੋਜਾਂ/ਪ੍ਰਾਪਤੀਆਂ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਸ਼੍ਰੀ ਗੁਰੂ ਰਵੀ ਦਾਸ ਚੇਅਰ ਪੰਜਾਬ ਰਾਜ ਦੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਖੇ ਸਥਾਪਿਤ ਕੀਤੀ ਗਈ ਹੈ। ਇਸ ਚੇਅਰ ਲਈ ਚਾਲੂ ਵਿੱਤੀ ਸਾਲ ਦੌਰਾਨ ਸਰਕਾਰ ਵੱਲੋਂ ਕੋਈ ਫੰਡ ਜਾਰੀ ਨਹੀਂ ਕੀਤੇ ਗਏ ਹਨ ਅਤੇ ਨਾ ਹੀ ਇਸ ਚੇਅਰ ਸਬੰਧੀ ਬਜਟ ਉਪਬੰਧ ਕੀਤਾ ਗਿਆ ਹੈ, ਲੇਕਿਨ ਮੌਜੂਦਾ ਵਿੱਤੀ ਸਾਲ ਦੌਰਾਨ ਸੋਧੇ ਅਨੁਮਾਨਾਂ ਵਿੱਚ ਯੋਗ ਬਜਟ ਉਪਬੰਧ ਕਰਵਾਉਣ ਲਈ ਯਤਨ ਕੀਤੇ ਜਾਣਗੇ।

(ਅ) ਇਸ ਚੇਅਰ ਵੱਲੋਂ ਕੀਤੀ ਖੋਜ ਦੇ ਆਧਾਰ ਤੇ ਗੁਰੂ ਰਵੀ ਦਾਸ ਜੀ ਦੇ ਸਬੰਧ ਵਿੱਚ ਤਿੰਨ ਪੁਸਤਕਾਂ ਜਾਰੀ ਕੀਤੀਆਂ ਗਈਆਂ ਹਨ, ਜਿਨ੍ਹਾਂ ਦੇ ਨਾਂ ਹਨ :—

(1) ਭਗਤ ਰਵੀ ਦਾਸ ਸਰੋਤ ਪੁਸਤਕ

(2) ਰਵੀ ਦਾਸ ਬਾਣੀ ਬਹੁਪੱਖੀ ਅਧਿਐਨ

(3) ਪਾਵਨ ਗਾਥਾ ਸ਼੍ਰੀ ਗੁਰੂ ਰਵੀ ਦਾਸ ਜੀ

ਇਸ ਚੇਅਰ ਦੀ ਸਰਪ੍ਰਸਤੀ ਅਧੀਨ ਯੂਨੀਵਰਸਿਟੀ ਵੱਲੋਂ ਕਈ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਸੈਮੀਨਾਰਾਂ ਵਿੱਚ ਭਾਗ ਲਿਆ ਗਿਆ ਹੈ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਆਪ ਰਾਹੀਂ ਸਤਿਕਾਰਯੋਗ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸ਼੍ਰੀ ਗੁਰੂ ਰਵੀ ਦਾਸ ਚੇਅਰ ਕਿਸ ਸਾਲ ਵਿਚ ਸਥਾਪਤ ਕੀਤੀ ਗਈ ਸੀ ਅਤੇ ਅੱਜ ਤੱਕ ਇਸ ਚੇਅਰ ਵਾਸਤੇ ਨਾ ਕੋਈ ਫੰਡ ਦਿੱਤੇ ਗਏ ਹਨ ਅਤੇ ਨਾ ਕੋਈ ਪ੍ਰੋਵੀਜ਼ਨ ਕੀਤੀ ਗਈ ਹੈ, ਇਸ ਦੇ ਕੀ ਕਾਰਨ ਹਨ ?

**ਮੰਤਰੀ** : ਸਪੀਕਰ ਸਾਹਿਬ, ਸ਼੍ਰੀ ਗੁਰੂ ਰਵੀ ਦਾਸ ਚੇਅਰ ਫਰਵਰੀ, 1997 ਵਿੱਚ ਸਥਾਪਤ ਕੀਤੀ ਗਈ ਸੀ ਅਤੇ ਉਸ ਵੇਲੇ ਇਕ ਲੱਖ ਰੁਪਏ ਦੀ ਗ੍ਰਾਂਟ ਅਨਾਊਂਸ ਕੀਤੀ ਗਈ ਸੀ। ਉਸ ਤੋਂ ਬਾਅਦ ਸਾਲ 2006 ਤੱਕ ਵੱਖ-ਵੱਖ ਸਮਿਆਂ ਤੇ ਕੁੱਲ 10 ਲੱਖ ਰੁਪਏ ਰਿਲੀਜ਼ ਕੀਤੇ ਗਏ ਹਨ। ਇਸ ਚੇਅਰ ਦੇ ਮੁਖੀ ਮਿਤੀ 31 ਦਸੰਬਰ, 2006 ਨੂੰ ਰਿਟਾਇਰ ਹੋ ਗਏ ਹਨ। ਉਸ ਤੋਂ ਬਾਅਦ ਸਰਕਾਰ ਨੇ ਇਸ ਚੇਅਰ ਨੂੰ ਭਰਨ ਵਾਸਤੇ ਕਈ ਵਾਰੀ ਐਡਵਰਟਾਈਜ਼ ਕੀਤਾ ਪ੍ਰੰਤੂ ਅੱਜ ਤੱਕ ਕੋਈ ਵੀ ਉਚ ਕੋਟੀ ਦਾ ਵਿਦਵਾਨ ਸਾਨੂੰ ਮੁਹੱਈਆ ਨਹੀਂ ਹੋਇਆ। ਇਸ ਸਬੰਧੀ ਅਸੀਂ ਕਾਰਵਾਈ ਕਰ ਰਹੇ ਹਾਂ ਤਾਂ ਜੋ ਇਸ ਵਾਸਤੇ ਬਜਟ ਵਿੱਚ ਉਪਬੰਧ ਕੀਤਾ ਜਾ ਸਕੇ। ਇਸ ਲਈ ਯੂਨੀਵਰਸਿਟੀ ਨੂੰ ਕਿਹਾ ਗਿਆ ਹੈ ਕਿ ਉਹ ਇਸ ਚੇਅਰ ਵਾਸਤੇ ਕੋਈ ਉਚ ਕੋਟੀ ਦਾ ਵਿਦਵਾਨ ਭਰਤੀ ਕਰਨ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਇਹ ਪੰਜਾਬ ਵਾਸੀਆਂ ਅਤੇ ਹਿੰਦੁਸਤਾਨ ਦੇ ਵਾਸੀਆਂ ਲਈ ਬਹੁਤ ਹੀ ਜਜ਼ਬਾਤ ਵਾਲੀ ਗੱਲ ਹੈ। ਇਹ ਸਰਕਾਰ ਬਣੀ ਨੂੰ ਦੋ-ਢਾਈ ਸਾਲ ਹੋ ਗਏ ਹਨ ਪਰ ਇਹ ਚੇਅਰ ਸਾਲ 2006 ਤੋਂ ਖਾਲੀ ਪਈ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਨੇ ਇਸ ਗੱਲ ਨੂੰ ਸੀਰੀਅਸਲੀ ਨਹੀਂ ਲਿਆ। ਸਪੀਕਰ ਸਾਹਿਬ, ਮੈਂ ਆਪ ਰਾਹੀਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਸੀਰੀਅਸਲੀ ਲੈ ਕੇ ਜਲਦੀ ਤੋਂ ਜਲਦੀ ਚੇਅਰ ਨੂੰ ਭਰਿਆ ਜਾਵੇ ਅਤੇ ਬਜਟ ਵਿਚ ਪੈਸੇ ਦਾ ਪੂਰਾ ਉਪਬੰਧ ਕੀਤਾ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਅਤੇ ਇਹ ਬਹੁਤ ਹੀ ਅਹਿਮ ਮਸਲਾ ਹੈ। ਮੈਂ ਅੱਜ ਹੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਸਾਹਿਬ ਨਾਲ ਤਾਲਮੇਲ ਕਰਾਂਗਾ ਅਤੇ ਉਨ੍ਹਾਂ ਨੂੰ ਕਹਾਂਗਾ ਕਿ ਕੋਈ ਅਜਿਹੀ ਸ਼ਖਸੀਅਤ ਨਾਲ, ਜਿਹੜੀ ਇਸ ਦਾ ਕੰਮ ਕਰ ਸਕਦੀ ਹੋਵੇ, ਇਸ ਚੇਅਰ ਨੂੰ ਭਰਨ ਦੀ ਕੋਸ਼ਿਸ਼ ਕਰਨ। ਮੈਂ ਨਾਲ ਹੀ ਉਨ੍ਹਾਂ ਨੂੰ ਇਹ ਵੀ ਕਹਾਂਗਾ ਕਿ ਜਿੰਨੇ ਵੀ ਰੁਪਏ, ਜਿੰਨੀ ਵੀ ਗਰਾਂਟ ਇਸ ਚੇਅਰ ਵਾਸਤੇ ਲੋੜੀਂਦੀ ਹੈ, ਉਹ ਗਰਾਂਟ ਮੈਂ ਮੁਹੱਈਆ ਕਰਾਂਗਾ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ......

**ਮਾਨਯੋਗ ਸਪੀਕਰ** : ਗੱਲ ਤਾਂ ਹੋ ਗਈ ਹੈ, ਹੁਣ ਕੀ ਰਹਿ ਗਿਆ ਹੈ ?

**ਸਰਦਾਰ ਈਸ਼ਰ ਸਿੰਘ** : ਸਰ, (ਅ) ਭਾਗ ਦਾ ਉੱਤਰ ਵੀ ਹੈ ਜੀ।

**ਮਾਨਯੋਗ ਸਪੀਕਰ** : (ਅ) ਭਾਗ ਬਾਰੇ ਦੱਸ ਤਾਂ ਦਿੱਤਾ ਹੈ ਕਿ ਤਿੰਨ ਪੁਸਤਕਾਂ ਜਾਰੀ ਹੋਈਆਂ ਹਨ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, (ਅ) ਭਾਗ ਵਿੱਚ ਸਰਕਾਰ ਵੱਲੋਂ ਉੱਤਰ ਦਿੱਤਾ ਗਿਆ ਹੈ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਤਿੰਨ ਕਿਤਾਬਾਂ ਰਿਲੀਜ਼ ਕੀਤੀਆਂ ਗਈਆਂ ਹਨ ਅਤੇ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਸੈਮੀਨਾਰ ਵੀ

[ਸਰਦਾਰ ਈਸ਼ਰ ਸਿੰਘ]

ਕਰਵਾਏ ਗਏ ਹਨ। ਸਪੀਕਰ ਸਾਹਿਬ, ਮੰਤਰੀ ਜੀ ਵਿਸ਼ਵਾਸ ਦਿਵਾਉਣ ਕਿ ਇਹ ਪੂਰੀਆਂ ਕਿਤਾਬਾਂ ਦੇ ਖਰਚੇ ਅਤੇ ਪੂਰੇ ਸੈਮੀਨਰ ਦੇ ਵੇਰਵੇ ਸਪਲਾਈ ਕਰਨਗੇ।

**ਮਾਨਯੋਗ ਸਪੀਕਰ :** ਮੈਂ ਕਹਿ ਦੇਵਾਂਗਾ, ਆ ਜਾਣਗੇ। ਅਗਲਾ ਸਵਾਲ।

---

## ਪੰਜਾਬ ਸਰਕਾਰ ਦੇ ਡਾਕਟਰਾਂ ਨੂੰ ਚੰਡੀਗੜ੍ਹ ਪ੍ਰਸ਼ਾਸਨ ਤੋਂ ਵਾਪਸ ਬੁਲਾਉਣਾ

*1129. **ਸਰਦਾਰ ਮੱਖਣ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਸਰਕਾਰ ਦੇ ਕਿੰਨੇ ਡਾਕਟਰ ਚੰਡੀਗੜ੍ਹ ਪ੍ਰਸ਼ਾਸਨ ਵਿੱਚ ਡੈਪੂਟੇਸ਼ਨ ਤੇ ਕੰਮ ਕਰ ਰਹੇ ਹਨ ਅਤੇ ਕਿੰਨੇ ਸਮੇਂ ਤੋਂ ;

(ਅ) ਸਿਹਤ ਅਤੇ ਪਰਿਵਾਰ ਭਲਾਈ ਵਿਭਾਗ, ਪੰਜਾਬ ਵੱਲੋਂ ਉਪਰੋਕਤ ਭਾਗ (ੳ) ਵਿੱਚ ਦਰਸਾਏ ਗਏ ਡਾਕਟਰਾਂ ਨੂੰ ਵਾਪਸ ਪੰਜਾਬ ਰਾਜ ਵਿੱਚ ਤਾਇਨਾਤ ਕਰਨ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** (ੳ) ਇਸ ਸਮੇਂ ਚੰਡੀਗੜ੍ਹ ਪ੍ਰਸ਼ਾਸਨ ਵਿਖੇ 88 ਡਾਕਟਰ, ਨਾਲ ਅਨੁਲੱਗ ਅਨੁਸਾਰ, ਉਨ੍ਹਾਂ ਦੇ ਨਾਵਾਂ ਸਾਹਮਣੇ ਦਰਸਾਏ ਸਮੇਂ ਤੋਂ ਕੰਮ ਕਰ ਰਹੇ ਹਨ।

(ਅ) ਲੰਬੀ ਸਟੇਅ ਵਾਲੇ ਡਾਕਟਰਾਂ ਨੂੰ ਵਾਪਸ ਬੁਲਾਉਣ ਲਈ ਇਨ੍ਹਾਂ ਦੀ ਥਾਂ ਲੇਵਾ ਦੀ ਚੋਣ ਕਰਨ ਵਾਸਤੇ ਪੈਨਲ ਸਰਕਾਰ ਦੇ ਵਿਚਾਰ ਅਧੀਨ ਹੈ।

### ਅਨੁਲੱਗ

ਉਨ੍ਹਾਂ ਡਾਕਟਰਾਂ ਦੀ ਲਿਸਟ ਜੋ ਕਿ ਚੰਡੀਗੜ੍ਹ ਪ੍ਰਸ਼ਾਸਨ, ਚੰਡੀਗੜ੍ਹ ਅਧੀਨ ਪੰਜਾਬ ਰਾਜ ਤੋਂ ਡੈਪੂਟੇਸ਼ਨ ਤੇ ਕੰਮ ਕਰ ਰਹੇ ਹਨ।

**(ੳ) ਪੰਜਾਬ ਰਾਜ ਤੋਂ ਮੈਡੀਕਲ ਅਫਸਰ**

| ਲੜੀ ਨੰ: | ਮੈਡੀਕਲ ਅਫਸਰ ਦਾ ਨਾਮ | ਯੂ.ਟੀ. ਚੰਡੀਗੜ੍ਹ ਵਿਖੇ ਡੈਪੂਟੇਸ਼ਨ ਤੇ ਹਾਜ਼ਰ ਹੋਣ ਦੀ ਮਿਤੀ |
|---|---|---|
| 1 | ਡਾ: ਜਤਿੰਦਰ ਕੌਰ | 15 ਅਗਸਤ, 1982 |
| 2 | ਡਾ: ਵਿਮਲਾ ਅਗਰਵਾਲ | 2 ਜੁਲਾਈ, 1983 |
| 3 | ਡਾ: ਪਰਮਜੀਤ ਸਿੰਘ | 18 ਨਵੰਬਰ, 1983 |
| 4 | ਡਾ: ਵਿਨੈ ਵੇਦ ਵਿਆਸ | 21 ਦਸੰਬਰ, 1984 |
| 5 | ਡਾ: ਰਜੀਵ ਸੇਠੀ | 13 ਸਤੰਬਰ, 1985 |
| 6. | ਡਾ: ਅਨੀਤਾ ਚੁੰਮ | 13 ਸਤੰਬਰ, 1985 |
| 7 | ਡਾ: ਐਸ. ਕੇ. ਸ਼ਰਮਾ | 7 ਅਕਤੂਬਰ, 1985 |

| ਲੜੀ ਨੰ: | ਮੈਡੀਕਲ ਅਫਸਰ ਦਾ ਨਾਮ | ਯੂ.ਟੀ. ਚੰਡੀਗੜ੍ਹ ਵਿਖੇ ਡੈਪੂਟੇਸ਼ਨ ਤੇ ਹਾਜ਼ਰ ਹੋਣ ਦੀ ਮਿਤੀ |
|---|---|---|
| 8 | ਡਾ: ਨੀਲਮ ਭਾਰਦਵਾਜ | 17 ਅਕਤੂਬਰ, 1985 |
| 9 | ਡਾ: ਸੁਨੀਤ ਵਾਲੀਆ | 6 ਅਗਸਤ, 1986 |
| 10 | ਡਾ: ਨਿਰਲੇਪ ਕੌਰ | 10 ਫਰਵਰੀ, 1987 |
| 11 | ਡਾ: ਅਰੁਣ ਤਾਇਲ | 7 ਅਕਤੂਬਰ, 1988 |
| 12 | ਡਾ: ਐਨ. ਕੇ. ਸਿੰਗਲਾ | 20 ਦਸੰਬਰ, 1989 |
| 13 | ਡਾ: ਰੁਪਿੰਦਰ ਕੌਰ | 17 ਜਨਵਰੀ, 1990 |
| 14 | ਡਾ: ਊਸ਼ਾ ਬਾਂਸਲ | 24 ਫਰਵਰੀ, 1992 |
| 15 | ਡਾ: ਵਿਜੈ ਕੁਮਾਰ ਸ਼ਰਮਾ | 11 ਦਸੰਬਰ, 1992 |
| 16 | ਡਾ: ਐਸ. ਕੇ. ਭੱਲਾ | 12 ਫਰਵਰੀ, 1993 |
| 17 | ਡਾ: ਆਰ. ਕੇ. ਮਹਿਤਾ | 13 ਅਪ੍ਰੈਲ, 1994 |
| 18 | ਡਾ: ਰਣਜੀਤ ਕੌਰ | 7 ਸਤੰਬਰ, 1994 |
| 19 | ਡਾ: ਵੰਦਨਾ ਅਰੋੜਾ | 24 ਨਵੰਬਰ, 1993 |
| 20 | ਡਾ: ਪਰਮਯੋਤੀ ਚਾਂਦੀ | 10 ਮਾਰਚ, 1995 |
| 21 | ਡਾ: ਸਾਰਦੈਂਦੂ ਸ਼ਰਮਾ | 12 ਮਈ, 1995 |
| 22 | ਡਾ: ਗੁਰਿੰਦਰਜੀਤ ਸਿੰਘ | 25 ਅਗਸਤ, 1995 |
| 23 | ਡਾ: ਬਲਬੀਰ ਸਿੰਘ | 31 ਅਗਸਤ, 1995 |
| 24 | ਡਾ: ਐਸ. ਡੀ. ਮਹਿਤਾ | 31 ਮਈ, 1997 |
| 25 | ਡਾ: ਅਰੁਨ ਕੁਮਾਰ ਬਾਂਸਲ | 23 ਜੁਲਾਈ, 1997 |
| 26 | ਡਾ: ਅਵਨੀਤ ਕੌਰ | 5 ਦਸੰਬਰ, 1997 |
| 27 | ਡਾ: ਰਜਨੇਸ਼ ਸੂਦ | 31 ਦਸੰਬਰ, 1996 |
| 28 | ਡਾ: ਰਸ਼ਮੀ ਧਵਨ | 22 ਮਈ, 1998 |
| 29 | ਡਾ: ਮਨਵਿੰਦਰ ਸਿੰਘ | 22 ਮਈ, 1998 |
| 30 | ਡਾ: ਅਮਨਦੀਪ ਕੰਗ | 7 ਮਈ, 1999 |
| 31 | ਡਾ: ਜੀ.ਸੀ. ਬਾਂਸਲ | 25 ਜੂਨ, 1998 |
| 32 | ਡਾ: ਰਾਜੇਸ਼ ਧੀਰ | 15 ਜੁਲਾਈ, 1999 |
| 33 | ਡਾ: ਰੋੱ ਅਗਰਵਾਲ | 15 ਜੁਲਾਈ, 1999 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| ਲੜੀ ਨੰ: | ਮੈਡੀਕਲ ਅਫਸਰ ਦਾ ਨਾਮ | ਯੂ.ਟੀ. ਚੰਡੀਗੜ੍ਹ ਵਿਖੇ ਡੈਪੂਟੇਸ਼ਨ ਤੇ ਹਾਜ਼ਰ ਹੋਣ ਦੀ ਮਿਤੀ |
|---|---|---|
| 34 | ਡਾ: ਸਰਿਤਾ ਕੌਸ਼ਲ | 28 ਜੁਲਾਈ, 1999 |
| 35 | ਡਾ: ਅਮਰਜੀਤ ਕੌਰ | 1 ਦਸੰਬਰ, 1999 |
| 36 | ਡਾ: ਵਿਜੈ ਕੁਮਾਰ ਚੋਪੜਾ | 4 ਫਰਵਰੀ, 2000 |
| 37 | ਡਾ: ਹੋਨੀ ਸਾਹਨੀ | 1 ਅਪ੍ਰੈਲ, 2000 |
| 38 | ਡਾ: ਨੂਤਨ ਭਾਟੀਆ | 27 ਅਪ੍ਰੈਲ, 2000 |
| 39 | ਡਾ: ਆਭਾ ਸਰਵਾਲ | 13 ਸਤੰਬਰ, 2001 |
| 40 | ਡਾ: ਮਨਜੀਤ ਸਿੰਘ | 15 ਸਤੰਬਰ, 2001 |
| 41 | ਡਾ: ਵਰਿੰਦਰ ਕਪਿਲ | 9 ਅਪ੍ਰੈਲ, 2004 |
| 42 | ਡਾ: ਜਗਜੀਵਨ ਕੁਮਾਰ ਬਾਂਸਲ | 11 ਜੁਲਾਈ, 2002 |
| 43 | ਡਾ: ਐਨ. ਕੇ. ਅਗਰਵਾਲ | 30 ਸਤੰਬਰ, 2003 |
| 44 | ਡਾ: ਚਾਰੂ ਸਿੰਗਲਾ | 1 ਅਕਤੂਬਰ, 2003 |
| 45 | ਡਾ: ਅਸ਼ੋਕ ਚਾਂਦ ਸੈਨੀ | 1 ਅਕਤੂਬਰ, 2003 |
| 46 | ਡਾ: ਤਰਲੋਚਨ ਸਿੰਘ | 6 ਅਕਤੂਬਰ, 2003 |
| 47 | ਡਾ: ਵਨੀਤ ਕੌਰ | 8 ਅਕਤੂਬਰ, 2003 |
| 48 | ਡਾ: ਰਮੀਤਾ ਕੌਰ ਰੰਧਾਵਾ | 8 ਅਕਤੂਬਰ, 2003 |
| 49 | ਡਾ: ਹਰਲੀਨ ਰੋਹੇਵਾਲ | 15 ਅਕਤੂਬਰ, 2003 |
| 50 | ਡਾ: ਹਰਬੰਸ ਸਿੰਘ | 10 ਫਰਵਰੀ, 2004 |
| 51 | ਡਾ: ਨੀਰਜ ਗੁਪਤਾ | 6 ਜੁਲਾਈ, 2004 |
| 52 | ਡਾ: ਰੂਬੀ ਉਬਰਾਏ | 7 ਜੂਨ, 2004 |
| 53 | ਡਾ: ਅਨੀਤਾ ਮਹਿੰਦਰੂ | 9 ਜੂਨ, 2004 |
| 54 | ਡਾ: ਚੰਦੇਸ ਮਹਿੰਦਰੂ | 8 ਸਤੰਬਰ, 2004 |
| 55 | ਡਾ: ਸਰਬਜੀਤ ਸਿੰਘ | 3 ਸਤੰਬਰ, 2004 |
| 56 | ਡਾ: ਨਰੇਸ਼ ਸ਼ਰਮਾ | 29 ਅਪ੍ਰੈਲ, 2005 |
| 57 | ਡਾ: ਪ੍ਰਵੀਨਾ ਧੀਆਨ | 29 ਅਪ੍ਰੈਲ, 2005 |

| ਲੜੀ ਨੰ: | ਮੈਡੀਕਲ ਅਫਸਰ ਦਾ ਨਾਮ | ਯੂ.ਟੀ. ਚੰਡੀਗੜ੍ਹ ਵਿਖੇ ਡੈਪੂਟੇਸ਼ਨ ਤੇ ਹਾਜ਼ਰ ਹੋਣ ਦੀ ਮਿਤੀ |
|---|---|---|
| 58 | ਡਾ: ਸੁਜਾਤਾ ਸ਼ਰਮਾ | 27 ਅਪ੍ਰੈਲ, 2005 |
| 59 | ਡਾ: ਦਿਨੇਸ਼ ਗਰਗ | 16 ਜੂਨ, 2005 |
| 60 | ਡਾ: ਜਾਗਰਿਤੀ ਤਰੀਘਾਟੀਆ | 8 ਅਗਸਤ, 2005 |
| 61 | ਡਾ: ਰਾਣੀ ਅਲੰਗ | 28 ਦਸੰਬਰ, 2005 |
| 62 | ਡਾ: ਕ੍ਰਿਸ਼ਨਾ ਚੌਧਰੀ | 21 ਮਾਰਚ, 2006 |
| 63 | ਡਾ: ਬਰਿੰਦਰਜੀਤ ਕੌਰ | 12 ਮਈ, 2006 |
| 64 | ਡਾ: ਪੂਰਨਿਮਾ ਸਹਿਗਲ | 7 ਜੂਨ, 2006 |
| 65 | ਡਾ: ਵਿਦੁਰ ਭੱਲਾ | 21 ਜੁਲਾਈ, 2006 |
| 66 | ਡਾ: ਅਮਰਜੀਤ ਸਿੰਘ | 15 ਦਸੰਬਰ, 2006 |
| 67 | ਡਾ: ਸਪਨਾ ਮਲਹੋਤਰਾ | 11 ਜਨਵਰੀ, 2007 |
| 68 | ਡਾ: ਨਰੇਸ਼ ਕੁਮਾਰ | 1 ਮਾਰਚ, 2007 |
| 69 | ਡਾ: ਸੰਗੀਤਾ ਅਜੇ ਕੁਮਾਰ | 4 ਅਪ੍ਰੈਲ, 2007 |
| 70 | ਡਾ: ਰੀਟਾ ਭਾਰਦਵਾਜ | 14 ਜੂਨ, 2007 |
| 71 | ਡਾ: ਕਰਮ ਸਿੰਘ | 6 ਜੁਲਾਈ, 2007 |
| 72 | ਡਾ: ਡਿੰਪਲ ਧਾਲੀਵਾਲ ਸ੍ਰੀਵਾਸਤਵਾ | 24 ਜਨਵਰੀ, 2008 |
| 73 | ਡਾ: ਗੁਰਮਿੰਦਰ ਸਿੰਘ ਬੇਦੀ | 20 ਮਾਰਚ, 2008 |
| 74 | ਡਾ: ਮਨਜੀਤ ਕੌਰ | 25 ਨਵੰਬਰ, 2008 |
| 75 | ਡਾ: ਜੀ. ਦੀਵਾਨ | 17 ਜੁਲਾਈ, 1985 ਤੋਂ ਚੰਡੀਗੜ੍ਹ ਪ੍ਰਸ਼ਾਸਨ ਵਿਖੇ ਅਤੇ ਜੁਲਾਈ, 2008 ਤੋਂ ਮਿਊਂਸਿਪਲ ਕਾਰਪੋਰੇਸ਼ਨ, ਚੰਡੀਗੜ੍ਹ ਵਿਖੇ ਕੰਮ ਕਰ ਰਿਹਾ ਹੈ। |
| 76 | ਡਾ: ਵਨੀਤਾ | ਮਿਤੀ 3 ਦਸੰਬਰ, 1992 ਤੋਂ ਚੰਡੀਗੜ੍ਹ ਪ੍ਰਸ਼ਾਸਨ ਵਿਖੇ ਅਤੇ ਸਤੰਬਰ, 2008 ਤੋਂ ਸਟੇਟ ਏਡਜ਼ ਕੰਟਰੋਲ ਸੋਸਾਇਟੀ ਯੂ.ਟੀ. ਚੰਡੀਗੜ੍ਹ ਵਿਖੇ ਕੰਮ ਕਰ ਰਹੀ ਹੈ। |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

(ਅ) ਪੰਜਾਬ ਰਾਜ ਤੋਂ ਸੀਨੀਅਰ ਮੈਡੀਕਲ ਅਫਸਰ

| ਲੜੀ ਨੰ: | ਸੀਨੀਅਰ ਮੈਡੀਕਲ ਅਫਸਰ ਦੇ ਨਾਮ | ਯੂ.ਟੀ. ਚੰਡੀਗੜ੍ਹ ਵਿਖੇ ਡੈਪੂਟੇਸ਼ਨ ਤੇ ਹਾਜ਼ਰ ਹੋਣ ਦੀ ਮਿਤੀ |
|---|---|---|
| 1 | ਡਾ: ਰਮਨ ਨਿਸ਼ਾਵਨ | 23 ਜੁਲਾਈ, 1997 |
| 2 | ਡਾ: ਵਿਧੂ ਬਾਲਾ | 18 ਮਈ, 1998 |
| 3 | ਡਾ: ਐਨ.ਕੇ. ਕੌਸ਼ਲ | 12 ਜੁਲਾਈ, 2001 |
| 4 | ਡਾ: ਵਿਨੋਦ ਕੁਮਾਰ ਗਗਨੇਜਾ | 5 ਅਪ੍ਰੈਲ, 2007 |

(ੲ) ਪੰਜਾਬ ਰਾਜ ਤੋਂ ਡੈਂਟਲ ਸਰਜਨ

| ਲੜੀ ਨੰ: | ਡੈਂਟਲ ਸਰਜਨ ਦੇ ਨਾਮ | ਯੂ.ਟੀ. ਚੰਡੀਗੜ੍ਹ ਵਿਖੇ ਡੈਪੂਟੇਸ਼ਨ ਤੇ ਹਾਜ਼ਰ ਹੋਣ ਦੀ ਮਿਤੀ |
|---|---|---|
| 1 | ਡਾ: ਕੁਲਦੀਪ ਸਿੰਘ | 30 ਜੂਨ, 1989 |
| 2 | ਡਾ: ਪੁਸਪਿੰਦਰ ਕੌਰ | 23 ਅਗਸਤ, 1991 |
| 3 | ਡਾ: ਰਚਨਾ | 9 ਸਤੰਬਰ, 1998 |
| 4 | ਡਾ: ਆਰ. ਐਸ. ਮਾਨ | 17 ਸਤੰਬਰ, 1999 |
| 5 | ਡਾ: ਕੰਵਲਜੀਤ ਸਿੰਘ | 18 ਸਤੰਬਰ, 1999 |
| 6 | ਡਾ: ਨਵਦੀਪ ਕੌਰ | 2 ਅਗਸਤ, 2002 |
| 7 | ਡਾ: ਪੁਸ਼ਪਿੰਦਰ ਕੌਰ ਚਾਹਲ | 23 ਨਵੰਬਰ, 2004 |

(ਸ) ਪੰਜਾਬ ਰਾਜ ਤੋਂ ਡਿਪਟੀ ਡਾਇਰੈਕਟਰ

| ਲੜੀ ਨੰ: | ਡਿਪਟੀ ਡਾਇਰੈਕਟਰ ਦਾ ਨਾਮ | ਯੂ.ਟੀ. ਚੰਡੀਗੜ੍ਹ ਵਿਖੇ ਡੈਪੂਟੇਸ਼ਨ ਤੇ ਹਾਜ਼ਰ ਹੋਣ ਦੀ ਮਿਤੀ |
|---|---|---|
| 1 | ਡਾ: ਮਨਜੀਤ ਸਿੰਘ ਬੈਂਸ | 17 ਅਗਸਤ, 2006 (ਬਤੌਰ ਡਾਇਰੈਕਟਰ, ਸਿਹਤ ਵਿਭਾਗ, ਚੰਡੀਗੜ੍ਹ) |

ਕੁੱਲ ਡਾਕਟਰ = 88

स्पीकर साहिब, यह डेपूटेशन पर हैं पर अब ये रिटायरमैंट की स्थिति में हैं । इनको वापस बुलाने के लिए 2007 से 3 बार चण्डीगढ़ प्रशासन को लिखा गया है व मुख्यमंत्री जी को भी प्रार्थना की गई है कि डेपूटेशन का समय 5 साल से ज्यादा नहीं होता, इस लिए उन्हें वापस बुलाया जाये । उन को वापस बुलाने के लिए मैं लगातार प्रयत्नशील हूं ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਜਵਾਬ ਵਿੱਚ ਮੰਤਰੀ ਸਾਹਿਬਾ ਨੇ ਇਹ ਲਿਖਿਆ ਹੈ ਕਿ ਉਨ੍ਹਾਂ ਦੀ ਥਾਂ ਲੈਣ ਵਾਸਤੇ ਅਸੀਂ ਬੰਦੋਬਸਤ ਕਰ ਰਹੇ ਹਾਂ। ਪਹਿਲੀ ਗੱਲ ਤਾਂ ਇਹ ਦੱਸੀ ਜਾਵੇ ਕਿ ਇੰਨੀ ਸਾਡੀ ਕੀ ਮਜ਼ਬੂਰੀ ਹੈ ਕਿ ਅਸੀਂ 88-88 ਡਾਕਟਰ ਚੰਡੀਗੜ੍ਹ ਡੈਪੂਟੇਸ਼ਨ ਤੇ ਦਿੱਤੇ ਹੋਏ ਹਨ ਅਤੇ ਇਹ ਵੀ ਦੱਸਿਆ ਜਾਵੇ ਕਿ 27--27 ਸਾਲ ਯਾਨੀ ਪੂਰੀ ਸਰਵਿਸ ਉਨ੍ਹਾਂ ਨੇ ਯੂ.ਟੀ. ਵਿੱਚ ਕਰ ਲਈ ਅਤੇ ਹੁਣ ਉਹ ਰਿਟਾਇਰਮੈਂਟ ਦੇ ਨੇੜੇ ਹਨ, ਇਹ ਇਨ੍ਹਾਂ ਨੇ ਖੁਦ ਮੰਨਿਆ ਹੈ, ਇੰਨੀ ਕੀ ਮਜ਼ਬੂਰੀ ਹੈ ਕਿ ਡਾਕਟਰ ਉਥੇ ਡੈਪੂਟੇਸ਼ਨ ਤੇ ਦੇਣੇ ਹੀ ਪੈਣਗੇ ?

**मंत्री :** स्पीकर साहिब, जिन्होंने यह प्रश्न पूछा है उन्होंने भी यह पिछली सरकार चलाई है । 60 प्रतिशत पंजाब के डाक्टर व 40 प्रतिशत हरियाणा के डाक्टर नियमों तहत चण्डीगढ़ में रहने चाहिए । लेकिन जो मेरे से पहले इस पद पर रहे हैं, उन्होंने इस बारे में कोई कारवाई नहीं की । हमने तो तीन साल से उन को वापस बुलाने के प्रयास किये हैं और मुख्य मंत्री जी ने तय कर लिया है कि चण्डीगढ़ से किस को बुलाना है व किस को भेजना है । अखबारों में भी हम ने विज्ञापन दिए हैं कि जो भी चण्डीगढ़ में जाना चाहते हैं, वह अपनी consent भेजें । उनके नाम भी आ गए हैं । हमने भाई-भतीजावाद नहीं किया कि कौन चण्डीगढ़ में रहना चाहिए । डायरैक्टर के लिए तीन का पैनल बनाकर यू.टी. में व मुख्य मंत्री को भी भेज दिया है, 15 दिन में यह फैसला कर लेंगे । मैं चाहती हूं कि जैसा हरियाणा ने किया है, हम भी कर लें कि जब तक डाक्टरों की कमी है, डाक्टरों को यू. टी. में न भेजें ।

**ਮਾਨਯੋਗ ਸਪੀਕਰ :** ਨਾਲੇ ਬੀਬੀ ਜੀ 60% ਦੀ ਗੱਲ ਕਰਦੇ ਹੋ, ਨਾਲੇ ਕਹਿੰਦੇ ਹੋ ਕਿ ਜਦੋਂ ਤੱਕ ਡਾਕਟਰਾਂ ਦੀ ਕਮੀ ਹੈ, ਭੇਜਣੇ ਨਹੀਂ ਚਾਹੀਦੇ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਨਿਯਮਾਂ ਅਨੁਸਾਰ ਕਿੰਨੇ ਡਾਕਟਰ ਡੈਪੂਟੇਸ਼ਨ ਤੇ ਭੇਜਣੇ ਜ਼ਰੂਰੀ ਹਨ। ਸਪੀਕਰ ਸਾਹਿਬ, ਜਦੋਂ ਤੋਂ ਪੰਜਾਬ ਅਤੇ ਹਰਿਆਣਾ ਵੱਖ ਹੋਏ ਹਨ, ਉਦੋਂ ਇਹ ਤਹਿ ਹੋਇਆ ਹੋਵੇਗਾ।

**ਮਾਨਯੋਗ ਸਪੀਕਰ :** 60:40 ਦੀ ਰੇਸ਼ੋ ਦੱਸ ਤਾਂ ਦਿੱਤੀ ਹੈ। ਅਗਲਾ ਸਵਾਲ।

---

**ਦਾਣਾ ਮੰਡੀ, ਅਹਿਮਦਗੜ੍ਹ ਨੂੰ ਸ਼ਹਿਰੋਂ ਬਾਹਰ ਤਬਦੀਲ ਕਰਨਾ**

***1148. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਦਾਣਾ ਮੰਡੀ, ਅਹਿਮਦਗੜ੍ਹ ਨੂੰ ਸ਼ਹਿਰ ਤੋਂ ਬਾਹਰ ਕਿਸੇ ਖੁਲ੍ਹੀ ਜਗ੍ਹਾ ਤੇ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਵੇਰਵੇ ਦਿੱਤੇ ਜਾਣ ?

**ਸਰਦਾਰ ਸੁੱਚਾ ਸਿੰਘ ਲੰਗਾਹ :** ਜੀ ਹਾਂ। ਮੰਡੀ ਦੀ ਸਥਾਪਨਾ ਲਈ ਸਰਕਾਰ ਦੀ ਤਜਵੀਜ਼ ਪਹਿਲਾਂ ਤਿਆਰ ਕੀਤੀ ਗਈ ਸੀ ਪਰੰਤੂ ਇਹ ਸਿਰੇ ਨਹੀਂ ਚੜ੍ਹ ਸਕੀ। ਇਸ ਸਮੇਂ ਕੋਈ ਨਵੀਂ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, ਅਹਿਮਦਗੜ੍ਹ ਦਾਣਾ ਮੰਡੀ ਬਹੁਤ ਅਹਿਮ ਮੰਡੀ ਹੈ। ਇਸ ਨੂੰ ਤਕਰੀਬਨ 40-50 ਪਿੰਡ ਪੱਕੀ ਮੰਡੀ ਦੇ ਤੌਰ ਤੇ ਇਸਤੇਮਾਲ ਕਰਦੇ ਹਨ। ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਸਾਰੇ ਪੰਜਾਬ ਵਿੱਚ ਇਹ ਇਕੱਲੀ ਮੰਡੀ ਹੈ, ਜਿਹੜੀ ਢਾਈ ਏਕੜ ਵਿੱਚ ਬਣੀ ਹੋਈ ਹੈ ਅਤੇ ਸ਼ਹਿਰ ਦੇ ਬਿਲਕੁਲ ਵਿਚਕਾਰ ਸਥਿਤ ਹੈ। ਇਸ ਨਾਲ ਉਥੇ ਟ੍ਰੈਫਿਕ ਦੀ ਪਰਾਬਲਮ ਵੀ ਆਉਂਦੀ ਹੈ ਤੇ ਮੰਡੀ ਦੀ ਸੰਭਾਲ ਵੀ ਨਹੀਂ ਹੁੰਦੀ। ਉਥੇ ਫਸਲ ਨੂੰ ਕਿਸਾਨ ਬਹੁਤ ਦੂਰ—ਦੁਰਾਡੇ ਕੱਚੇ ਫੜ੍ਹਾਂ ਵਿੱਚ ਲਿਜਾ ਕੇ ਵੇਚਦੇ ਹਨ ਕਿਉਂਕਿ ਮੰਡੀ ਵਿੱਚ ਪ੍ਰਬੰਧ ਨਹੀਂ ਹੋ ਰਿਹਾ। ਇਸ ਪਰਪੋਜ਼ਲ ਦੀ ਨੋਟੀਫਿਕੇਸ਼ਨ ਸੰਨ 2006 ਵਿੱਚ ਸੈਕਸ਼ਨ-6 ਅਧੀਨ ਹੋਈ ਸੀ। ਉਸ ਤੋਂ ਬਾਅਦ ਮਾਰਕੀਟ ਕਮੇਟੀ ਨੇ 30 ਜੂਨ, 2009 ਨੂੰ ਰਿਮਾਈਂਡਰ ਵੀ ਭੇਜਿਆ ਪਰ ਕੋਈ ਕਾਰਵਾਈ ਨਹੀਂ ਹੋਈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਫੰਡਾਂ ਦੀ ਘਾਟ ਕਰਕੇ ਮੰਡੀ ਨਹੀਂ ਬਣ ਰਹੀ ਜਾਂ ਜਗ੍ਹਾ ਨਹੀਂ ਮਿਲ ਰਹੀ ? ਇਸ ਦਾ ਕਾਰਨ ਦੱਸਿਆ ਜਾਵੇ। ਇਹ ਸਾਰੇ ਪੰਜਾਬ ਵਿੱਚੋਂ ਇਕੱਲੀ ਮੰਡੀ ਹੈ ਜਿੱਥੇ ਪਰਾਬਲਮ ਆ ਰਹੀ ਹੈ।

**ਮੰਤਰੀ :** ਸਪੀਕਰ ਸਾਹਿਬ, ਉਥੇ ਕੁਝ ਅਣਗਹਿਲੀਆਂ ਹੋਈਆਂ ਹਨ। ਉਨ੍ਹਾਂ ਦੀ ਤੁਰੰਤ ਇਨਕੁਆਇਰੀ ਕਰਵਾ ਕੇ ਮੰਡੀ ਬਣਾ ਦਿੱਤੀ ਜਾਵੇਗੀ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਜਿੱਥੋਂ ਤੱਕ ਫੰਡਾਂ ਦੀ ਘਾਟ ਦੀ ਗੱਲ ਹੈ, ਉਹ ਜਗ੍ਹਾ ਸ਼ਹਿਰ ਦੀ ਪ੍ਰਾਈਮ ਲੈਂਡ ਹੈ ਜਿਸ ਨੂੰ ਵੇਚ ਕੇ 40 ਕਰੋੜ ਰੁਪਏ ਦੇ ਕਰੀਬ ਰਕਮ ਵਸੂਲੀ ਜਾ ਸਕਦੀ ਹੈ ਔਰ ਬਦਲੇ ਵਿੱਚ 100 ਏਕੜ ਤੱਕ ਜਗ੍ਹਾ ਖਰੀਦ ਕੇ ਮੰਡੀ ਬਣਾਈ ਜਾ ਸਕਦੀ ਹੈ। ਮੰਡੀ ਬੋਰਡ ਇਸ ਨੂੰ ਕਿਉਂ ਨਹੀਂ ਬਣਾ ਰਿਹਾ ? ਕੀ ਮੰਤਰੀ ਜੀ ਸਮਾਂਬੱਧ ਕਰਨਗੇ ਕਿ ਇਹ ਮੰਡੀ ਬਣਾ ਦਿੱਤੀ ਜਾਵੇਗੀ ? ਇਹ ਸ਼ਹਿਰ ਦੀ ਬਹੁਤ ਵੱਡੀ ਸਮੱਸਿਆ ਹੈ। ਇਸ ਨੂੰ ਪਹਿਲ ਦੇ ਆਧਾਰ ਤੇ ਬਣਾਇਆ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਫੰਡਾਂ ਦੀ ਘਾਟ ਨਹੀਂ ਹੈ। ਥੋੜ੍ਹਾ ਬਹੁਤ ਸਮਾਂ ਲੱਗ ਜਾਂਦਾ ਹੈ। ਇਸ ਨੂੰ ਪ੍ਰਾਇਰਟੀ ਦਿੱਤੀ ਜਾਵੇਗੀ। ਇਹ ਮੰਡੀ ਬਹੁਤ ਜ਼ਰੂਰੀ ਹੈ ਔਰ ਅਹਿਮ ਮੰਡੀ ਹੈ। ਇਸ ਨੂੰ ਮੁਕੰਮਲ ਕਰ ਦਿੱਤਾ ਜਾਵੇਗਾ ਔਰ ਜਲਦੀ ਬਣਾ ਦਿੱਤੀ ਜਾਵੇਗੀ। ਇਹ 1995 ਦੀ ਪਰਪੋਜ਼ਲ ਹੈ।

**ਮਾਨਯੋਗ ਸਪੀਕਰ :** ਕਿੰਨਾ ਟਾਈਮ ਹੋਰ ਲਵੋਗੇ ?

**ਮੰਤਰੀ :** ਛੇਤੀ ਹੀ ਬਣਾ ਦਿੱਤੀ ਜਾਵੇਗੀ। 7-8 ਮਹੀਨੇ ਲੱਗ ਜਾਣਗੇ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਵੀ ਬੇਨਤੀ ਕਰਦਾ ਹਾਂ ਕਿ ਇਹ ਲੋਕ ਹਿੱਤ ਦਾ ਕੰਮ ਹੈ। ਇਹ ਜ਼ਰੂਰ ਕਰਵਾ ਦਿੱਤਾ ਜਾਵੇ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਨਲਵਾ ਦਰਿਆ ਉੱਤੇ ਪੁਲ ਦੀ ਉਸਾਰੀ

*1155. **ਸ਼੍ਰੀ ਬਿਸ਼ੰਬਰ ਦਾਸ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਦਰਿਆ ਨਲਵਾ ਉਪਰ ਪਿੰਡ ਫਰੀਦਾ ਨਗਰ ਤੋਂ ਬਮਿਆਲ, ਨਾਜੇ ਚੱਕ ਵਾਸਤੇ ਪੁਲ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਨਹੀਂ ਜੀ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਹਰ ਗੱਲ ਦਾ ਜਵਾਬ "ਨਹੀਂ ਜੀ" ਨਹੀਂ ਦੇਣਾ ਚਾਹੀਦਾ। ਇਹ ਇਲਾਕਾ ਬਹੁਤ ਪਛੜਿਆ ਹੋਇਆ ਹੈ। ਉਸ ਇਲਾਕੇ ਵਿੱਚ ਕੇਵਲ ਇੱਕੋ ਸਕੂਲ ਹੈ ਜਿਸ ਦਾ ਨਾਂ ਜਵਾਹਰ ਨਵੋਦਿਆ ਸਕੂਲ ਹੈ। ਇਹ +2 ਤੱਕ ਹੈ ਜਿਸ ਨਾਲ ਬੜੀ ਪਰਾਬਲਮ ਬੱਚਿਆਂ ਨੂੰ ਆਉਂਦੀ ਹੈ। ਉਸ ਸਕੂਲ ਵਿਚੋਂ ਬੱਚੇ ਡਾਕਟਰ, ਇੰਜੀਨੀਅਰ ਬਣ ਕੇ ਨਿਕਲਦੇ ਹਨ। ਉਥੇ ਦੀਨਾ ਨਗਰ ਸਾਈਡ ਤੋਂ ਵੀ ਬੱਚੇ ਜਾਂਦੇ ਹਨ। ਇਸ ਲਈ ਦਰਿਆ ਨੂੰ ਜਿਹੜੀ ਖਾਰ ਲੱਗਦੀ ਹੈ, ਉਸ ਤੇ ਪੁਲ ਬਣਾਇਆ ਜਾਣਾ ਚਾਹੀਦਾ ਹੈ ਤਾਂ ਜੋ ਲੋਕਾਂ ਤੇ ਬੱਚਿਆਂ ਨੂੰ ਪਰਾਬਲਮ ਨਾ ਆਵੇ। ਇਸ ਨਾਲ 35-40 ਪਿੰਡ ਲੱਗਦੇ ਹਨ।

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਨਲਵਾ ਦਰਿਆ ਹੈ, ਇਹ ਬਰਸਾਤਾਂ ਦੇ ਦਿਨਾਂ ਵਿਚ ਚਲਦਾ ਹੈ ਤੇ ਸਿਰਫ ਇੱਕ ਮਹੀਨਾ ਚਲਦਾ ਹੈ। ਮਾਧੋਪੁਰ-ਬਿਆਸ ਲਿੰਕ ਵਿੱਚ ਜਦੋਂ ਪਾਣੀ ਵਧ ਜਾਂਦਾ ਹੈ ਤਾਂ ਅਸੀਂ ਛੱਡ ਦਿੰਦੇ ਹਾਂ ਤੇ ਉਹ ਵੀ ਇੱਕ ਮਹੀਨਾ ਹੀ ਚਲਦਾ ਹੈ। ਇਸ ਪੁਲ ਨੂੰ ਬਣਾਉਣ ਦੀ ਕਾਸਟ ਤਿੰਨ ਕਰੋੜ ਰੁਪਏ ਹੈ। ਅਸੀਂ ਇਸ ਤੇ ਵਿਚਾਰ ਕਰ ਲਵਾਂਗੇ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਲੋਕਲ ਇੰਜੀਨੀਅਰ ਇਸ ਦੀ ਕਾਸਟ ਬਹੁਤ ਘੱਟ ਦੱਸ ਰਹੇ ਹਨ। ਇਸ ਇਲਾਕੇ ਦੀ ਜ਼ਮੀਨ ਵੀ ਇਹ ਪੁਲ ਬਣਨ ਨਾਲ ਆਬਾਦ ਹੋ ਜਾਵੇਗੀ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਹੋ ਗਈ ਹੈ। ਤੁਸੀਂ ਕੋਈ ਹੋਰ ਸਪਲੀਮੈਂਟਰੀ ਕਰਨੀ ਹੈ ਤਾਂ ਕਰੋ। ਇਹ ਗੱਲ ਆ ਗਈ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਪੰਜਾਬ ਦੇ ਪਾਣੀਆਂ ਦਾ ਅਤੇ ਪੁਲਾਂ ਦਾ ਬੜਾ ਮਹੱਤਵਪੂਰਨ ਵਿਸ਼ਾ ਹੈ। ਅਕਸਰ ਦੇਖਿਆ ਗਿਆ ਹੈ ਕਿ ਸਾਰੇ ਪੰਜਾਬ ਵਿਚ ਜਿਹੜੇ ਵੀ ਇਨਫਲੂਐਂਸ਼ਲ ਲੋਕ ਹਨ, ਉਹ ਟੇਲਾਂ ਤੇ ਪਾਣੀ ਪਹੁੰਚਣ ਨਹੀਂ ਦਿੰਦੇ। ਸਪੀਕਰ ਸਾਹਿਬ...........

**ਮਾਨਯੋਗ ਸਪੀਕਰ** : ਗੱਲ ਤਾਂ ਪੁਲਾਂ ਦੀ ਹੈ। ਟੇਲਾਂ ਦੀ ਨਹੀਂ। ਅਗਲਾ ਸਵਾਲ।

---

## ਨਗਰ ਨਿਗਮ ਲੁਧਿਆਣਾ ਦੀ ਹਦੂਦ ਵਿੱਚ ਵਾਧਾ

***1130. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਨਗਰ ਨਿਗਮ, ਲੁਧਿਆਣਾ ਦੀ ਹੱਦ ਤੋਂ ਬਾਹਰ ਇੱਕ ਕਿਲੋਮੀਟਰ ਤੱਕ ਦੇ ਏਰੀਏ ਵਿੱਚ ਪੈਂਦੀਆਂ ਕਲੋਨੀਆਂ ਜਾਂ ਪਿੰਡਾਂ ਨੂੰ ਨਗਰ ਨਿਗਮ ਦੀ ਹੱਦ ਅੰਦਰ ਸ਼ਾਮਿਲ ਕਰਨ ਲਈ ਮਤਾ, ਨਗਰ ਨਿਗਮ, ਲੁਧਿਆਣਾ ਨੇ ਪਾਸ ਕਰ ਦਿੱਤਾ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦੀ ਮਿਤੀ ਅਤੇ ਮਤਾ ਪੰਜਾਬ ਸਰਕਾਰ ਨੂੰ ਪ੍ਰਵਾਨਗੀ ਲਈ ਭੇਜਣ ਦੀ ਮਿਤੀ ਦੱਸੀ ਜਾਵੇ ;

(ਅ) ਸਰਕਾਰ ਨੇ ਉਪਰੋਕਤ ਵਰਣਿਤ ਮਤੇ ਤੇ ਹੁਣ ਤੱਕ ਕੀ ਕਾਰਵਾਈ ਕੀਤੀ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਜੀ ਨਹੀਂ।

(ਅ) ਕੋਈ ਨਹੀਂ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਹੱਦ ਵਧਾਉਣ ਵਾਲਾ ਮਸਲਾ ਹੈ, ਉਹ ਪਿਛਲੀ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵਿੱਚ ਵੀ ਪਾਸ ਕੀਤਾ ਗਿਆ ਸੀ ਤੇ ਪਿਛਲੀ ਕਾਂਗਰਸ ਸਰਕਾਰ ਵਿੱਚ ਵੀ ਪਾਸ ਕੀਤਾ ਗਿਆ ਸੀ ਅਤੇ ਹੁਣ ਵੀ ਪਿਛਲੀ ਹਾਊਸ ਦੀ ਮੀਟਿੰਗ ਵਿੱਚ ਪਾਸ ਕੀਤਾ ਗਿਆ ਸੀ। ਸਾਡੇ ਮਾਨਯੋਗ ਸੱਤਪਾਲ ਗੋਸਾਈਂ ਜੀ, ਡਿਪਟੀ ਸਪੀਕਰ ਅਤੇ ਸ਼੍ਰੀ ਹਰੀਸ਼ ਰਾਏ ਢਾਂਡਾ ਜੀ ਮੈਂਬਰ ਸਾਹਿਬ ਦੀ ਹਾਜ਼ਰੀ ਵਿੱਚ ਇਸ ਨੂੰ ਪਾਸ ਕੀਤਾ ਗਿਆ ਹੈ ਅਤੇ ਮੰਤਰੀ ਜੀ ਕਹਿ ਰਹੇ ਹਨ ਕਿ ਪਾਸ ਨਹੀਂ ਕੀਤਾ ਗਿਆ ਹੈ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਮਤਾ ਕਾਰਪੋਰੇਸ਼ਨ ਦੇ ਵਿੱਚ ਆਇਆ ਸੀ, ਉਸ ਦੇ ਵਿੱਚ ਮੇਅਰ, ਨਗਰ ਨਿਗਮ ਨੇ ਜੋ ਆਰਡਰ ਕੀਤੇ ਹਨ, ਉਹ ਮੈਂ ਪੜ੍ਹ ਦਿੰਦਾ ਹਾਂ। ਇਹ 27 ਨਵੰਬਰ, 2009 ਦੀ ਮੀਟਿੰਗ ਦੀ ਮੱਦ ਨੰਬਰ 23 ਹੈ—"ਕਿ ਨਗਰ ਨਿਗਮ ਦੀ ਮੌਜੂਦਾ ਹੱਦ ਇੱਕ ਕਿਲੋਮੀਟਰ ਵਧਾਉਣ ਬਾਰੇ ਨਗਰ ਨਿਗਮ ਦੇ ਯੋਜਨਾਕਾਰ ਨੇ ਸਰਵੇ ਕਰਵਾ ਕੇ ਰਿਪੋਰਟ ਪੇਸ਼ ਕੀਤੀ ਕਿ ਇਸ ਹੱਦ ਨੂੰ ਵਧਾਉਣ ਨਾਲ ਕਿਹੜੇ-ਕਿਹੜੇ ਪਿੰਡ ਹਦੂਦ ਦੇ ਅੰਦਰ ਆਉਣਗੇ ਅਤੇ ਉਨ੍ਹਾਂ ਦਾ ਕਿੰਨੇ ਸਕਵੇਅਰ ਕਿਲੋਮੀਟਰ ਏਰੀਆ ਹੋਵੇਗਾ। ਇਨ੍ਹਾਂ ਵਿੱਚ ਜਿਹੜੀਆਂ ਅਨ-ਡਿਕਲੇਅਰਡ ਕਲੋਨੀਆਂ ਹੋਣਗੀਆਂ, ਉਨ੍ਹਾਂ ਪਾਸੋਂ ਡਿਵੈਲਪਮੈਂਟ ਚਾਰਜਿਜ਼ ਦੀ ਰਾਸ਼ੀ ਕਿਸ ਤਰ੍ਹਾਂ ਅਤੇ ਕਿੰਨੀ ਵਸੂਲੀ ਜਾਵੇਗੀ। ਨਗਰ ਨਿਗਮ ਦੇ ਵਿਕਾਸ ਦੇ ਕੰਮ ਕਰਵਾਉਣ ਲਈ ਕਿੰਨਾ ਵਿੱਤੀ ਬੋਝ ਪਵੇਗਾ ਅਤੇ ਨਗਰ ਨਿਗਮ ਪਾਸ ਪਿੰਡਾਂ ਦੀ ਕਿੰਨੀ ਸ਼ਾਮਲਾਟ ਜ਼ਮੀਨ ਆਵੇਗੀ।" ਉਹ ਅਜੇ ਅਸੈੱਸਮੈਂਟ ਕਰ ਰਹੇ ਹਨ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਲੁਧਿਆਣਾ ਸ਼ਹਿਰ ਹੈ, ਇਹ ਪੰਜਾਬ

ਦੇ ਸਾਰੇ ਸ਼ਹਿਰਾਂ ਨਾਲੋਂ ਵੱਡਾ ਇੰਡਸਟਰੀਅਲ ਸ਼ਹਿਰ ਹੈ। ਇਸ ਦੇ ਨਾਲ-ਨਾਲ ਜਿਹੜੀਆਂ ਕਲੋਨੀਆਂ ਹਨ, ਉਨ੍ਹਾਂ ਦੀ 3-3 ਹਜ਼ਾਰ, 5-5 ਹਜ਼ਾਰ ਦੀ ਆਬਾਦੀ ਹੈ। ਉਹ ਨਾ ਤਾਂ ਸ਼ਹਿਰ ਦੇ ਵਿੱਚ ਹਨ ਅਤੇ ਨਾ ਪਿੰਡਾਂ ਦੇ ਵਿੱਚ ਹਨ। ਇਹ ਕਲੋਨੀਆਂ ਸਰਕਾਰ ਦੀ ਮਰਜ਼ੀ ਨਾਲ ਸਮਝ ਲਓ ਜਾਂ ਅਫਸਰਾਂ ਦੀ ਮਰਜ਼ੀ ਨਾਲ ਸਮਝ ਲਓ, ਬਣ ਗਈਆਂ ਹਨ ਲੇਕਿਨ ਇਨ੍ਹਾਂ ਕਲੋਨੀਆਂ ਵਿੱਚ ਸੀਵਰੇਜ ਦਾ ਕੋਈ ਪ੍ਰਬੰਧ ਨਹੀਂ ਹੈ। ਕਲੋਨੀਆਂ ਵਿੱਚ ਨਰਕ ਵਾਲੀ ਹਾਲਤ ਬਣੀ ਪਈ ਹੈ। ਪਾਣੀ ਦਾ ਕਿਸੇ ਪਾਸੇ ਨਿਕਾਸ ਨਹੀਂ ਹੈ। ਸੋ, ਮੇਰੀ ਬੇਨਤੀ ਹੈ ਕਿ ਪਿਛਲੀ ਸਰਕਾਰ ਨੇ ਇਸ ਮਤੇ ਨੂੰ ਪਾਸ ਕੀਤਾ ਹੈ, ਮੰਤਰੀ ਜੀ ਇਸ ਪਾਸੇ ਧਿਆਨ ਦੇਣ ਕਿਉਂਕਿ ਸ਼ਹਿਰ ਦਾ ਖਰਾਬ ਸੀਵਰੇਜ ਇਨ੍ਹਾਂ ਕਲੋਨੀਆਂ ਵਿੱਚ ਪਾਇਆ ਜਾ ਰਿਹਾ ਹੈ। ਟਰੀਟਮੈਂਟ ਪਲਾਂਟ ਵੀ ਇਨ੍ਹਾਂ ਕਲੋਨੀਆਂ ਵਿੱਚ ਲੱਗ ਰਿਹਾ ਹੈ। ਕਲੋਨੀਆਂ ਵਿੱਚ ਕੂੜਾ ਜਮ੍ਹਾਂ ਹੋ ਗਿਆ ਹੈ। ਇਨ੍ਹਾਂ ਕਲੋਨੀਆਂ ਵਿੱਚ ਸੀਵਰੇਜ ਪਾਇਆ ਜਾਵੇ ਅਤੇ ਸ਼ਹਿਰ ਦੀਆਂ ਸਹੂਲਤਾਂ ਦਿੱਤੀਆਂ ਜਾਣ।

**ਮਾਨਯੋਗ ਸਪੀਕਰ** : ਕਾਲੀਆ ਜੀ, ਕੁਝ ਹੋ ਸਕਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਬੜੀ ਗੰਭੀਰ ਸਮੱਸਿਆ ਹੈ ਕਿ ਅਣ-ਆਥੋਰਾਈਜ਼ਡ ਕਾਲੋਨਾਈਜ਼ੇਸ਼ਨ ਹੁੰਦੀ ਪਈ ਹੈ। ਜਿਹੜੀ ਪਿਛਲੇ ਸਮੇਂ ਵਿੱਚ ਹੋਈ ਹੈ, ਉਸ ਨੂੰ ਰੋਕਿਆ ਨਹੀਂ ਅਤੇ ਹੁਣ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਇਸ ਨੂੰ ਰੋਕਿਆ ਜਾਵੇ। ਜਿਥੇ ਪੂਰੀਆਂ ਫੈਸਿਲਟੀਜ਼ ਨਹੀਂ ਦਿੱਤੀਆਂ ਗਈਆਂ, ਉਥੇ ਕਾਲੋਨਾਈਜ਼ਰ ਦੇ ਖਿਲਾਫ ਕਾਰਵਾਈ ਹੋਵੇ। ਜਿਥੋਂ ਤੱਕ ਹੱਦ ਵਧਾਉਣ ਦਾ ਸਵਾਲ ਹੈ, ਅਸੈੱਸਮੈਂਟ ਲੈ ਰਹੇ ਹਨ, ਜਦੋਂ ਅਸੈੱਸਮੈਂਟ ਪੂਰੀ ਹੋਏਗੀ, ਉਸ ਤੋਂ ਬਾਅਦ ਅਸੀਂ ਵਿਚਾਰ ਕਰਾਂਗੇ ਜੀ।

**ਸਰਦਾਰ ਕੁਲਦੀਪ ਸਿੰਘ ਭੱਠਲ** : ਸਪੀਕਰ ਸਾਹਿਬ, ਜੋ ਦਰਸ਼ਨ ਸਿੰਘ ਹੁਰਾਂ ਨੇ ਮਸਲਾ ਉਠਾਇਆ ਹੈ, ਮੈਂ ਇਸ ਤੇ ਕਹਿਣਾ ਚਾਹੁੰਦਾ ਹਾਂ ਕਿ ਇਹ ਮਸਲਾ ਇਕੱਲੇ ਲੁਧਿਆਣੇ ਦਾ ਨਹੀਂ, ਪਟਿਆਲਾ, ਰਾਜਪੁਰਾ ਅਤੇ ਹੋਰ ਸ਼ਹਿਰ ਵੀ ਹਨ, ਜਿਨ੍ਹਾਂ ਵਿੱਚ ਉਹ 4-5 ਸਾਲ ਤੋਂ ਅਸੈੱਸਮੈਂਟ ਕਰ ਰਹੇ ਹਨ। ਕਾਲੀਆ ਜੀ ਨੇ ਕਿਹਾ ਹੈ ਕਿ ਅਸੈੱਸਮੈਂਟ ਹੋ ਰਹੀ ਹੈ। ਸਾਰੀ ਜਗ੍ਹਾ ਤੇ ਸੇਮ ਸਮੱਸਿਆ ਹੈ। ਇਨ੍ਹਾਂ ਨੇ ਗੱਲ ਕੀਤੀ ਹੈ ਕਿ ਸ਼ਹਿਰੀ ਸਹੂਲਤਾਂ ਨਹੀਂ ਹਨ, ਨਾ ਸੀਵਰੇਜ ਹੈ ਅਤੇ ਨਾ ਸੜਕ ਬਣੀ ਹੈ। ਮਾਰਕੀਟ ਕਮੇਟੀ ਵਾਲੇ ਕਹਿੰਦੇ ਹਨ ਕਿ ਸਾਡੇ ਕੋਲ ਨਹੀਂ ਹੈ, ਨਗਰ ਨਿਗਮ ਵਾਲੇ ਕਹਿੰਦੇ ਹਨ ਕਿ ਸਾਡੇ ਕੋਲ ਨਹੀਂ ਹੈ। ਸਾਨੂੰ ਇਹ ਫੌਰੀ ਤੌਰ ਤੇ ਕਰ ਦੇਣਾ ਚਾਹੀਦਾ ਹੈ। ਬਹੁਤ ਲੰਬਾ ਸਮਾਂ ਬੀਤ ਗਿਆ ਹੈ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਗ੍ਰਾਮ ਪੰਚਾਇਤ ਗੜ੍ਹੀ ਫਾਜ਼ਲ ਦੀ ਗਿਰਦਾਵਰੀ

*1157. **ਸਰਦਾਰ ਈਸ਼ਰ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਾਲ 1992 ਤੋਂ 1996 ਦੌਰਾਨ ਗ੍ਰਾਮ ਪੰਚਾਇਤ ਗੜ੍ਹੀ ਫਾਜ਼ਲ (ਤਹਿਸੀਲ ਲੁਧਿਆਣਾ ਪੂਰਬੀ) ਦੀ ਮਾਲਕੀਅਤ ਅਧੀਨ ਖੇਤੀਬਾੜੀ

[ਸਰਦਾਰ ਈਸ਼ਰ ਸਿੰਘ]

ਯੋਗ ਭੂਮੀ/ਜਾਂ ਇਸਦੇ ਕੁਝ ਹਿੱਸੇ ਦੀ ਗਿਰਦਾਵਰੀ ਨੂੰ ਬਦਲਿਆ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਕਿਹੜੇ ਅਫਸਰਾਂ ਦੇ ਹੁਕਮਾਂ ਤੇ ;

(ਅ) ਕੀ ਸਰਕਾਰ ਨੂੰ ਇਹ ਗਿਰਦਾਵਰੀ ਬਦਲਣ ਲਈ ਸਬੰਧਤ ਕਰਮਚਾਰੀਆਂ ਵਿਰੁੱਧ ਕੋਈ ਸ਼ਿਕਾਇਤ ਪ੍ਰਾਪਤ ਹੋਈ ਹੈ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਵੱਲੋਂ ਉਸ ਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਅਜੀਤ ਸਿੰਘ ਕੋਹਾੜ :** (ੳ) ਪਿੰਡ ਗੜ੍ਹੀ ਫਾਜ਼ਲ, ਤਹਿਸੀਲ ਲੁਧਿਆਣਾ (ਪੂਰਬੀ) ਦੀ ਜੁਮਲਾ ਮੁਸ਼ਤਰਕਾ ਮਾਲਕਾਨ ਦੀ ਮਲਕੀਅਤ ਦੀ ਜ਼ਮੀਨ ਦੀ ਗਿਰਦਾਵਰੀ ਹਾੜੀ 1996 ਤੋਂ ਉਸ ਸਮੇਂ ਦੇ ਪਟਵਾਰੀ ਸ਼੍ਰੀ ਦਿਲਬਾਗ ਸਿੰਘ ਦੁਆਰਾ ਬਿਨਾਂ ਕਿਸੇ ਅਧਿਕਾਰੀ ਦੇ ਹੁਕਮਾਂ ਤੋਂ ਆਪਣੇ ਪੱਧਰ ਤੇ ਬਦਲੀ ਗਈ ਸੀ।

(ਅ) ਰਿਕਾਰਡ ਦੀ ਭੰਨਤੋੜ ਨਾਲ ਸਬੰਧਤ ਸ਼ਿਕਾਇਤ ਸ਼੍ਰੀ ਗੁਰਨਾਮ ਸਿੰਘ ਅਤੇ ਹੋਰ, ਨਿਵਾਸੀ ਪਿੰਡ ਗੜ੍ਹੀ ਫਾਜ਼ਲ ਪਾਸੋਂ ਕਰੀਮੀਨਲ ਕੇਸ ਰਜਿਸਟਰ ਕਰਵਾਉਣ ਸਬੰਧੀ ਪ੍ਰਾਪਤ ਹੋਈ ਸੀ। ਇਸ ਦੀ ਪੜਤਾਲ ਡਿਪਟੀ ਕਮਿਸ਼ਨਰ, ਲੁਧਿਆਣਾ ਪਾਸੋਂ ਕਰਵਾਈ ਗਈ। ਇਸ ਤੋਂ ਇਲਾਵਾ ਸਬੰਧਤ ਕਰਮਚਾਰੀਆਂ ਦੇ ਖਿਲਾਫ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੋਈ। ਪ੍ਰੰਤੂ ਡਿਪਟੀ ਕਮਿਸ਼ਨਰ, ਲੁਧਿਆਣਾ ਵੱਲੋਂ ਸਬੰਧਤ ਪਟਵਾਰੀ ਨੂੰ ਆਪਣੇ ਹੁਕਮ ਨੰ: ਪੱ. ਨੰ. 5429—33/ਐਸ.ਕੇ./ਐਨ.ਐਸ.ਕੇ. ਮਿਤੀ 5 ਦਸੰਬਰ, 2009 ਰਾਹੀਂ ਮੁਅਤੱਲ ਕਰ ਦਿੱਤਾ ਗਿਆ ਹੈ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਉਥੇ ਜੁਮਲਾ, ਮੁਸ਼ਤਰਕਾ ਮਾਲਕਾਨ ਜ਼ਮੀਨ ਪੰਚਾਇਤ ਦੀ ਪਈ ਸੀ ਅਤੇ ਕੁਝ ਦਰਿਆ ਦੀ ਜ਼ਮੀਨ ਪਈ ਸੀ। ਗੁਰਨਾਮ ਸਿੰਘ ਅਤੇ ਕੁਝ ਹੋਰ ਪਿੰਡ ਵਾਸੀਆਂ ਨੇ ਸਰਕਾਰ ਨੂੰ ਮਿਤੀ 11 ਅਪ੍ਰੈਲ, 2008 ਵਿੱਚ ਇੱਕ ਦਰਖਾਸਤ ਦਿੱਤੀ ਸੀ ਕਿ ਇਹ ਗਿਰਦਾਵਰੀ ਗਲਤ ਕਰਵਾਈ ਗਈ ਹੈ, ਇਸ ਨੂੰ ਦਰੁਸਤ ਕੀਤਾ ਜਾਵੇ। ਅੱਜ ਹਾਊਸ ਵਿੱਚ ਜੋ ਜਵਾਬ ਆਇਆ ਹੈ, ਉਸ ਮੁਤਾਬਿਕ ਡੀ.ਸੀ. ਲੁਧਿਆਣਾ ਨੇ ਉਸ ਸਬੰਧਤ ਪਟਵਾਰੀ ਨੂੰ, ਜਿਸ ਨੇ ਸਰਕਾਰ ਦੇ ਹੁਕਮਾਂ ਤੋਂ ਬਗੈਰ ਗਿਰਦਾਵਰੀ ਦੀ ਬਦਲੀ ਕੀਤੀ ਸੀ, ਮਿਤੀ 5 ਦਸੰਬਰ, 2009 ਨੂੰ ਮੁਅੱਤਲ ਕੀਤਾ ਹੈ। ਸਪੀਕਰ ਸਾਹਿਬ, ਇਸ ਦੇ ਵਿੱਚ ਡੇਢ ਸਾਲ ਤੋਂ ਵੀ ਜ਼ਿਆਦਾ ਸਮਾਂ ਬੀਤ ਗਿਆ ਸੀ ਪਰ ਉਸ ਦੇ ਖਿਲਾਫ਼ ਕੋਈ ਕਾਰਵਾਈ ਨਹੀਂ ਸੀ ਕੀਤੀ ਗਈ। ਜਿਸ ਦਿਨ ਹਾਊਸ ਦੇ ਵਿੱਚ ਇਹ ਸਵਾਲ ਆਇਆ ਤਾਂ ਉਸ ਵੇਲੇ ਉਸ ਨੂੰ ਮੁਅੱਤਲ ਕੀਤਾ ਗਿਆ। ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਦੀ ਗਿਰਦਾਵਰੀ ਦਰੁਸਤ ਕਰਵਾ ਕੇ ਪਹਿਲੇ ਮਾਲਕ ਨੂੰ ਜਲਦੀ ਤੋਂ ਜਲਦੀ ਜ਼ਮੀਨ ਦਿੱਤੀ ਜਾਵੇ।

**ਮੰਤਰੀ :** ਡਿਪਟੀ ਕਮਿਸ਼ਨਰ, ਲੁਧਿਆਣਾ ਦੀ ਰਿਪੋਰਟ ਮੁਤਾਬਿਕ ਦੱਸਿਆ ਗਿਆ ਹੈ ਕਿ ਸਾਲ 1996 ਵਿੱਚ ਕੁੱਲ ਰਕਬਾ 83 ਕਨਾਲ 4 ਮਰਲੇ ਖਸਰਾ ਨੰ: 15//2-11-12-18-19-20-21-22-23-24-25, 17/5 ਦੀ ਮਲਕੀਅਤ ਜੁਮਲਾ ਮੁਸ਼ਤਰਕਾ ਮਾਲਕਾਨ ਅਤੇ ਖਾਨਾ ਕਾਸ਼ਤ ਵਿੱਚ ਮਕਬੂਜ਼ਾ ਮੁਸ਼ਤਰਕਾ ਅਜਰਾਨ ਤਹਿਤ ਗੁਰਦੇਵ ਸਿੰਘ, ਮੰਗਲ ਸਿੰਘ ਅਤੇ ਗਿਆਨ ਸਿੰਘ ਬੇਟੇ ਬਚਨ ਸਿੰਘ, ਪੁੱਤਰ ਕਰਤਾਰ ਸਿੰਘ

ਗੈਰ ਮਰੂਸੀਅਨ ਦਾ ਇੰਦਰਾਜ ਹੈ। ਖਸਰਾ ਨੰ: 62 ਮਿਨ ਰਕਬਾ 40 ਕਨਾਲ ਗੈਰ ਮੁਮਕਿਨ (ਨਾਲਾ) ਦੀ ਮਾਲਕੀ ਜੁਮਲਾ ਮੁਸ਼ਤਰਕਾ ਮਾਲਕਾਨ ਦੀ ਹੈ ਅਤੇ ਖਾਨਾ ਕਾਸ਼ਤ ਵਿੱਚ ਪ੍ਰਧਾਨ ਸਿੰਘ ਪੁੱਤਰ ਬਚਨ ਸਿੰਘ ਪੁੱਤਰ ਕਰਤਾਰ ਸਿੰਘ ਗੈਰ ਮਰੂਸੀ ਦਾ ਇੰਦਰਾਜ ਹੈ। ਖਸਰਾ ਨੰ: 61 ਮਿਨ ਰਕਬਾ 40 ਕਨਾਲ ਗੈਰ ਮੁਮਕਿਨ ਛੱਪੜ ਦੀ ਮਾਲਕੀ ਜੁਮਲਾ ਮੁਸ਼ਤਰਕਾ ਮਾਲਕਾਨ ਅਤੇ ਖਾਨਾ ਕਾਸ਼ਤ ਵਿੱਚ ਮੰਗਤ ਸਿੰਘ ਪੁੱਤਰ ਬਚਨ ਸਿੰਘ ਪੁੱਤਰ ਕਰਤਾਰ ਸਿੰਘ ਦਾ ਇੰਦਰਾਜ ਹੈ। ਇਹ ਗਿਰਦਾਵਰੀਆਂ ਰਪਟ ਰੋਜ਼ਨਾਮਚਾ ਵਾਕਿਆਤੀ ਨੰ: 278 ਮਿਤੀ 8 ਮਾਰਚ, 1996 ਅਨੁਸਾਰ ਹਾੜੀ ਤੋਂ ਚਲੀਆਂ ਆ ਰਹੀਆਂ ਹਨ। ਗੁਰਦੇਵ ਸਿੰਘ, ਮੰਗਲ ਸਿੰਘ, ਗਿਆਨ ਸਿੰਘ ਬੇਟੇ ਬਚਨ ਸਿੰਘ ਪੁੱਤਰ ਕਰਤਾਰ ਸਿੰਘ, ਪ੍ਰਧਾਨ ਸਿੰਘ ਪੁੱਤਰ ਬਚਨ ਸਿੰਘ ਅਤੇ ਮੰਗਤ ਸਿੰਘ, ਪੁੱਤਰ ਬਚਨ ਸਿੰਘ ਨੇ ਅਦਾਲਤ ਦੀਵਾਨੀ ਵਿਚ ਕੇਸ ਕੀਤੇ ਹੋਏ ਹਨ। ਇਸੇ ਤਰ੍ਹਾਂ ਪ੍ਰਧਾਨ ਸਿੰਘ ਵੱਲੋਂ ਖਸਰਾ ਨੰਬਰਾਨ 50//11(7-11), 12 (7-11), 18(8-0), 19(8-0), 20(8-0), 21(8-0), 22(8-0), 23(8-0), 24(7-10), 25(7-10), 17//5 (2-8), 94(2-12), 132(0-2) ਕੁੱਲ 83 ਕਨਾਲ 04 ਮਰਲੇ ਨੇ ਵੀ ਦੀਵਾਨੀ ਅਦਾਲਤ ਵਿਚ ਕੇਸ ਪਾਇਆ ਹੈ। ਇਸੇ ਤਰ੍ਹਾਂ ਮਾਨਯੋਗ ਅਦਾਲਤ ਸ਼੍ਰੀ ਕੇ. ਕੇ. ਬਾਂਸਲ, ਸਿਵਲ ਜੱਜ, ਲੁਧਿਆਣਾ ਵੱਲੋਂ ਹੁਕਮ ਮਿਤੀ 17 ਅਪ੍ਰੈਲ, 2008 ਰਾਹੀਂ ਪ੍ਰਾਪਤ ਹੋਇਆ ਹੈ। ਇਸ ਰਾਹੀਂ ਮਾਨਯੋਗ ਅਦਾਲਤ ਨੇ ਸਟੇਅ ਦਿੱਤਾ ਹੈ। 163 ਕਨਾਲ 4 ਮਰਲੇ ਜੋ ਕਿ ਕੁੱਲ ਰਕਬਾ ਹੈ, ਇਸ ਦਾ ਗਿਰਦਾਵਰੀ ਦਾ ਕੇਸ ਦੀਵਾਨੀ ਅਦਾਲਤ ਵਿੱਚ ਗੁਰਨਾਮ ਸਿੰਘ ਵੱਲੋਂ ਪਾਇਆ ਹੋਇਆ ਹੈ। ਉਥੇ ਵੀ ਕੇਸ ਲੰਬਿਤ ਹੋ ਗਿਆ ਹੈ। ਅਦਾਲਤਾਂ ਦੇ ਫੈਸਲੇ ਤੱਕ ਅਸੀਂ ਗਿਰਦਾਵਰੀ ਵਿਚ ਕੋਈ ਤਬਦੀਲੀ ਨਹੀਂ ਕਰ ਸਕਦੇ।

**ਮਾਨਯੋਗ ਸਪੀਕਰ** : ਅਗਲਾ ਸਵਾਲ। ਸਰਦਾਰ ਚਰਨਜੀਤ ਸਿੰਘ ਚੰਨੀ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੇਰੇ ਪਾਸ ਜਵਾਬ ਆਇਆ ਹੋਇਆ ਹੈ।

**ਮਾਨਯੋਗ ਸਪੀਕਰ** : ਤੁਹਾਡੇ ਸਵਾਲ ਦਾ ਨੰ: 1136 ਹੈ। ਤੁਸੀਂ ਸਿਰਫ਼ ਸਵਾਲ ਦਾ ਨੰਬਰ ਹੀ ਕਹਿਣਾ ਹੈ।

---

## ਸੇਵਾ-ਮੁਕਤੀ ਪਿੱਛੋਂ ਮੁੜ-ਨਿਯੁਕਤੀ

*1136. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜਨਵਰੀ, 2007 ਤੋਂ ਮਿਤੀ ਅੰਤ ਤੱਕ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਵਿਚ ਸੇਵਾ-ਮੁਕਤੀ ਤੋਂ ਬਾਅਦ ਮੁੜ ਨਿਯੁਕਤ ਕੀਤੇ ਗਏ ਡਾਕਟਰਾਂ/ਪ੍ਰਸ਼ਾਸਕੀ ਅਫਸਰਾਂ ਦੀ ਗਿਣਤੀ ਕਿੰਨੀ ਹੈ ;

[ਸਰਦਾਰ ਚਰਨਜੀਤ ਸਿੰਘ ਚੰਨੀ]

(ਅ) ਕੀ ਇਹ ਠੀਕ ਹੈ ਕਿ ਉਪਰੋਕਤ ਭਾਗ (ੳ) ਵਿਚ ਵਰਣਿਤ ਡਾਕਟਰਾਂ/ਪ੍ਰਸ਼ਾਸਕੀ ਅਫਸਰਾਂ ਦੇ ਜੂਨੀਅਰ ਵੀ ਇਨ੍ਹਾਂ ਅਸਾਮੀਆਂ ਉੱਤੇ ਤਰੱਕੀ ਲਈ ਯੋਗ ਅਤੇ ਉਪਲੱਬਧ ਸਨ ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉੱਤਰ 'ਹਾਂ' ਵਿਚ ਹੋਵੇ ਤਾਂ ਉਪਰੋਕਤ ਭਾਗ (ੳ) ਵਿਚ ਵਰਣਿਤ ਡਾਕਟਰਾਂ/ਪ੍ਰਸ਼ਾਸਕੀ ਅਫ਼ਸਰਾਂ ਦੀ ਮੁੜ ਨਿਯੁਕਤੀ ਦੇ ਕੀ ਕਾਰਨ ਸਨ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਅਜਿਹੇ ਅਧਿਕਾਰੀਆਂ ਦੀ ਗਿਣਤੀ ਤਿੰਨ ਹੈ।

(ਅ) ਹਾਂ ਜੀ।

(ੲ) ਸਿਹਤ ਵਿਭਾਗ ਵਿਚ ਸੀਨੀਅਰ ਮੈਡੀਕਲ ਅਫਸਰਾਂ ਅਤੇ ਇਸ ਤੋਂ ਉਪਰਲੇ ਅਹੁਦੇ ਤੇ ਕੰਮ ਕਰਦੇ ਅਧਿਕਾਰੀਆਂ ਦੀਆਂ ਕਈ ਆਸਾਮੀਆਂ ਖਾਲੀ ਹਨ। ਇਨ੍ਹਾਂ ਨੂੰ ਤਰੱਕੀ ਰਾਹੀਂ ਭਰਨ ਲਈ ਵੱਖਰੇ-ਵੱਖਰੇ ਸਮੇਂ ਵਿਭਾਗੀ ਤਰੱਕੀ ਕਮੇਟੀ ਦੀ ਮੀਟਿੰਗ ਬੁਲਾਈ ਗਈ ਸੀ ਪਰੰਤੂ ਪਰਸੋਨਲ ਵਿਭਾਗ ਵੱਲੋਂ ਕੁਝ ਇਤਰਾਜ਼ ਉਠਾਉਣ ਕਾਰਨ ਇਹ ਆਸਾਮੀਆਂ ਤਰੱਕੀ ਰਾਹੀਂ ਭਰਨ ਦੇ ਕੇਸ ਨੂੰ ਅੰਤਿਮ ਰੂਪ ਨਹੀਂ ਦਿੱਤਾ ਜਾ ਸਕਿਆ ਸੀ। ਇਸ ਲਈ ਵਿਭਾਗ ਦੇ ਕੰਮ ਨੂੰ ਸੁਚੱਜੇ ਅਤੇ ਸੁਚਾਰੂ ਢੰਗ ਨਾਲ ਚਲਾਉਣ ਲਈ ਅਤੇ ਭਾਰਤ ਸਰਕਾਰ ਵੱਲੋਂ ਦਿੱਤੇ ਨੈਸ਼ਨਲ ਪ੍ਰੋਗਰਾਮਾਂ ਨੂੰ ਲਾਗੂ ਕਰਨ ਲਈ ਲੋਕ ਹਿੱਤ ਵਿੱਚ ਚੰਗੇ ਕੰਮ-ਕਾਰ ਅਤੇ ਉਤਮ ਸੇਵਾ ਰਿਕਾਰਡ ਵਾਲੇ ਡਾਕਟਰਾਂ ਨੂੰ ਇੱਕ ਸਾਲ ਲਈ ਕੰਟਰੈਕਟ ਬੇਸਿਜ਼ ਤੇ ਰੀ-ਇੰਪਲਾਇਮੈਂਟ ਦਿੱਤੀ ਗਈ ਸੀ।

**स्पीकर साहिब, मार्च 2009 से लेकर हमारे विभाग ने तीन डाक्टरों को सेवा निवृति के बाद में कांट्रैक्ट बेसिज पर नियुक्त किया है । इनकी जगह हमारे पास और डाक्टर प्रमोशन के लिए हैं । जो सिस्टम 1989 से चल रहा था, पलेसमैंट का और आगे काम देने का, उसके लिए प्रसोनल विभाग के पास इनको प्रमोशन देने के लिए फाईलें गई थीं, उनमें क्यूरी लग गई । इसमें 1989 से लेकर 20 साल हो गये थे । उस काम को पूरा करने में, प्रमोशन देने में देर हो रही थी तो इस लिए नैशनल प्रोग्राम को चलाने के लिए तीन वह डाक्टर जिनकी सेवायें आऊट सटैंडिग हैं, उनको एक साल के लिए दोबारा कांट्रैक्ट बेसिज पर नियुक्त किया है ।**

**ਮਾਨਯੋਗ ਸਪੀਕਰ** : ਬੀਬੀ ਜੀ, ਤੁਸੀਂ ਪਹਿਲਾਂ ਮੇਰੀ ਗੱਲ ਸੁਣੋ। ਜਿਹੜਾ ਜਵਾਬ ਭੇਜਿਆ ਹੁੰਦਾ ਹੈ, ਉਹ ਹੀ ਪਹਿਲਾਂ ਪੜ੍ਹਨਾ ਹੁੰਦਾ ਹੈ। ਉਸ ਤੋਂ ਬਾਅਦ ਜੇਕਰ ਕੋਈ ਸਪਲੀਮੈਂਟਰੀ ਪੁੱਛੇ ਤਾਂ ਉਸ ਦਾ ਜਵਾਬ ਬਾਅਦ ਵਿੱਚ ਦੇਣਾ ਹੁੰਦਾ ਹੈ।

**मंत्री : वही पढ़ा है, वह पंजाबी में है ।**

**ਮਾਨਯੋਗ ਸਪੀਕਰ** : ਤੁਸੀਂ ਲੰਮਾ ਭਾਸ਼ਣ ਸ਼ੁਰੂ ਕਰ ਦਿੰਦੇ ਹੋ ਤੇ ਇਸ ਤਰ੍ਹਾਂ ਜਵਾਬ ਇਕ ਪਾਸੇ ਰਹਿ ਜਾਂਦਾ ਹੈ।

**ਮੰਤਰੀ** : ਤੁਸੀਂ ਇਨ੍ਹਾਂ ਦਾ ਜਵਾਬ ਇਸ ਤਰ੍ਹਾਂ ਦਾ ਹੀ ਸਵੀਕਾਰ ਕੀਤਾ ਹੈ। ਇਹ ਭਾਸ਼ਣ ਤੋਂ ਬਿਨਾਂ ਚੱਲਦਾ ਨਹੀਂ ਹੈ।

**ਮਾਨਯੋਗ ਸਪੀਕਰ** : ਜੋ ਜਵਾਬ ਮੇਰੇ ਕੋਲ ਆਇਆ ਹੈ, ਤੁਸੀਂ ਉਹੀ ਪੜ੍ਹੋ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇੱਕ ਮਿੰਟ ਰਹਿ ਗਿਆ ਹੈ। ਇਸ ਕਰਕੇ ਮੇਰੀ ਸੀ.ਐਮ. ਸਾਹਿਬ ਨੂੰ ਬੇਨਤੀ ਹੈ ਕਿ ਬੈਕਡੋਰ ਤੋਂ ਐਂਟਰੀ ਹੋ ਰਹੀ ਹੈ। ਜਿਹੜੇ ਅਸਰ ਰਸੂਖ ਵਾਲੇ ਬੰਦੇ ਹਨ, ਉਹ ਨੌਕਰੀ ਸਮਾਪਤ ਹੋਣ ਤੋਂ ਬਾਅਦ ਰੀਇੰਪਲਾਇਮੈਂਟ ਲੈ ਲੈਂਦੇ ਹਨ।

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖਤਮ ਹੁੰਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਦੋਸ਼ ਲਗਾਇਆ ਗਿਆ ਹੈ, ਮੈਂ ਇਸ ਨੂੰ ਚੈਲੰਜ ਕਰਦੀ ਹਾਂ। ਤੁਸੀਂ ਇਸ ਦੀ ਇਨਕੁਆਇਰੀ ਕਰਵਾ ਲਓ। ਸਾਰੀਆਂ ਮੇਨ ਡੋਰ ਐਂਟਰੀਆਂ ਹਨ, ਕੋਈ ਬੈਕਡੋਰ ਐਂਟਰੀ ਨਹੀਂ ਹੈ।

**ਮਾਨਯੋਗ ਸਪੀਕਰ** : ਬੀਬੀ ਜੀ, ਚੇਅਰ ਨੂੰ ਸੁਣਨ ਦਾ ਯਤਨ ਕਰੋ। ਬੈਠੋ ਜੀ।

ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਨਹਿਰ ਕਲੋਨੀ, ਗੜ੍ਹਸ਼ੰਕਰ ਵਿਖੇ ਸਫਾਈ ਪ੍ਰਬੰਧਾਂ ਬਾਰੇ

*1156. **ਸ਼੍ਰੀ ਲਵ ਕੁਮਾਰ ਗੋਲਡੀ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਹਿਰ ਕਲੋਨੀ ਗੜ੍ਹਸ਼ੰਕਰ (ਹੁਸ਼ਿਆਰਪੁਰ) ਵਿੱਚ ਵਿਕਾਸ ਅਤੇ ਸਾਫ-ਸਫਾਈ ਦੇ ਕੰਮਾਂ ਦੀ ਨਿਗਰਾਨੀ ਦਾ ਕੰਮ ਕਿਸ ਸਥਾਨਕ ਅਥਾਰਿਟੀ ਕੋਲ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਨਹਿਰ ਕਲੋਨੀ ਗੜ੍ਹਸ਼ੰਕਰ (ਹੁਸ਼ਿਆਰਪੁਰ) ਵਿੱਚ ਵਿਕਾਸ ਅਤੇ ਸਾਫ ਸਫਾਈ ਦੇ ਕੰਮਾਂ ਦੀ ਨਿਗਰਾਨੀ ਦਾ ਕੰਮ ਸਿੰਚਾਈ ਵਿਭਾਗ ਵੱਲੋਂ ਹੀ ਕੀਤਾ ਜਾਂਦਾ ਹੈ।

---

### ਨਸ਼ੀਲੇ ਪਦਾਰਥਾਂ ਦੀ ਵਰਤੋਂ ਵਿੱਚ ਵਾਧਾ

*1137. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਰਾਜ ਵਿੱਚ ਯੁਵਕਾਂ ਵਿੱਚ

[ਸਰਦਾਰ ਚਰਨਜੀਤ ਸਿੰਘ ਚੰਨੀ]

ਨਸ਼ੀਲੇ ਪਦਾਰਥਾਂ ਦੀ ਵਧ ਰਹੀ ਵਰਤੋਂ ਦੇ ਕਾਰਨਾਂ ਨੂੰ ਲੱਭਣ ਲਈ ਕੋਈ ਸਰਵੇ ਕਰਵਾਇਆ ਹੈ ਅਤੇ ਇਸ ਪ੍ਰਵਿਰਤੀ ਦੇ ਵਾਧੇ ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾਣ ਦੀ ਤਜਵੀਜ਼ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਵਿਭਾਗ ਵੱਲੋਂ ਚਾਰ ਸਰਹੱਦ ਨਾਲ ਲੱਗਦੇ ਜ਼ਿਲ੍ਹਿਆਂ ਵਿੱਚ ਰਹਿ ਰਹੇ ਨਸ਼ਾ ਪੀੜਿਤਾਂ ਸਬੰਧੀ ਇੱਕ ਸਟੱਡੀ ਮਿਤੀ 27 ਮਈ, 2009 ਤੋਂ ਕਰਵਾਈ ਜਾ ਰਹੀ ਹੈ ਜਿਸ ਦੀ ਰਿਪੋਰਟ ਵਿਭਾਗ ਵਿੱਚ ਦਸੰਬਰ, 2009 ਤੱਕ ਪ੍ਰਾਪਤ ਹੋਣ ਦੀ ਆਸ ਹੈ।

ਪਰ ਰਾਜ ਸਰਕਾਰ ਨੌਜਵਾਨਾਂ ਵਿੱਚ ਨਸ਼ਿਆਂ ਦੀ ਵਰਤੋਂ ਦੀ ਗੰਭੀਰਤਾ ਤੋਂ ਚੰਗੀ ਤਰ੍ਹਾਂ ਵਾਕਫ ਹੈ। ਸਰਕਾਰ ਵੱਲੋਂ ਨਸ਼ਿਆਂ ਦੀ ਸਮੱਸਿਆ ਨੂੰ ਨੱਜਿਠਣ ਲਈ ਚੁੱਕੇ ਗਏ ਕਦਮ ਅਨੁਲੱਗ ਤੇ ਉਪਲਬਧ ਹਨ।

## ਅਨੁਲੱਗ

ਰਾਜ ਸਰਕਾਰ ਜਨਤਾ ਵੱਲੋਂ ਨਸ਼ੇ ਵਾਲੀ ਦਵਾਈਆਂ ਦੀ ਵਰਤੋਂ ਤੇ ਮੰਗ ਨੂੰ ਘਟਾਉਣ ਲਈ ਹੇਠ ਲਿਖੇ ਉਪਰਾਲੇ ਕਰ ਰਹੀ ਹੈ :—

(1) **ਸਿਹਤ ਵਿਭਾਗ ਵਿੱਚ ਤੈਨਾਤ ਸਾਈਕੈਟਰਿਸਟ** : ਸਿਹਤ ਵਿਭਾਗ ਵਿੱਚ ਤੈਨਾਤ 34 ਮਨੋਰੋਗ ਮਾਹਿਰ ਰਾਜ ਦੇ ਵੱਖ-ਵੱਖ ਜ਼ਿਲ੍ਹਿਆਂ ਦੇ ਸਿਵਲ ਹਸਪਤਾਲਾਂ ਵਿੱਚ ਕੰਮ ਕਰ ਰਹੇ ਹਨ। ਇਹ ਮਾਹਿਰ ਬਾਕੀ ਮਾਨਸਿਕ ਰੋਗ ਸੇਵਾਵਾਂ ਤੋਂ ਇਲਾਵਾ ਨਸ਼ਾ ਛੁਡਾਊ ਸੇਵਾਵਾਂ ਵੀ ਜ਼ਿਲ੍ਹੇ ਦੇ ਅੰਦਰ ਆਮ ਜਨਤਾ ਨੂੰ ਪ੍ਰਦਾਨ ਕਰ ਰਹੇ ਹਨ।

ਵਿਭਾਗ ਨੇ 20 ਮਾਨਸਿਕ ਰੋਗ ਮਾਹਿਰਾਂ ਨੂੰ ਨਸ਼ਿਆਂ ਦੀ ਰੋਕਥਾਮ ਦੇ ਵਿੱਚ ਮਾਸਟਰ ਟਰੇਨਰ ਦੀ ਟਰੇਨਿੰਗ ਨੈਸ਼ਨਲ ਡਰੱਗ ਟਰੀਟਮੈਂਟ ਸੈਂਟਰ, ਆਲ ਇੰਡੀਆ ਇੰਸਟੀਚਿਊਟ ਆਫ ਮੈਡੀਕਲ ਸਾਇੰਸਿਜ਼, ਗਾਜ਼ੀਆਬਾਦ ਤੋਂ ਕਰਵਾਈ ਹੈ। ਮਾਨਸਿਕ ਰੋਗਾਂ ਦੇ ਮਾਹਿਰ ਵੱਖ-ਵੱਖ ਜ਼ਿਲ੍ਹਿਆਂ ਵਿੱਚ ਨਸ਼ਿਆਂ ਦੀ ਰੋਕਥਾਮ ਅਤੇ ਨਸ਼ੇ ਛੁਡਾਉਣ ਬਾਰੇ ਇਲਾਜ ਦੀ ਸੇਵਾ ਪ੍ਰਦਾਨ ਕਰ ਰਹੇ ਹਨ।

(2) **ਜ਼ਿਲ੍ਹਾ ਮੈਂਟਲ ਹੈਲਥ ਪ੍ਰੋਗਰਾਮ** : ਰਾਜ ਵਿੱਚ ਜ਼ਿਲ੍ਹਾ ਮੈਂਟਲ ਹੈਲਥ ਪ੍ਰੋਗਰਾਮ ਅਧੀਨ 3 ਦਿਮਾਗੀ ਰੋਗਾਂ ਦੇ ਮਾਹਿਰ ਸਿਵਲ ਹਸਪਤਾਲ ਮੁਕਤਸਰ, ਹੁਸ਼ਿਆਰਪੁਰ ਅਤੇ ਸੰਗਰੂਰ ਵਿਖੇ ਤੈਨਾਤ ਹਨ। ਜ਼ਿਲ੍ਹਾ ਮੈਂਟਲ ਹੈਲਥ ਪ੍ਰੋਗਰਾਮ ਮੁਕਤਸਰ ਸਾਲ 2002 ਵਿੱਚ ਭਾਰਤ ਸਰਕਾਰ ਤੋਂ 47.71 ਲੱਖ ਰੁਪਏ ਦੀ ਗ੍ਰਾਂਟ ਨਾਲ ਸ਼ੁਰੂ ਕੀਤਾ ਗਿਆ ਸੀ। ਜ਼ਿਲ੍ਹਾ ਮੈਂਟਲ ਹੈਲਥ ਪ੍ਰੋਗਰਾਮ ਹੁਸ਼ਿਆਰਪੁਰ ਅਤੇ ਸੰਗਰੂਰ, ਜੁਲਾਈ 2007

ਵਿੱਚ ਭਾਰਤ ਸਰਕਾਰ ਤੋਂ 52.4 ਲੱਖ ਰੁਪਏ (26.2 ਲੱਖ ਰੁਪਏ ਪ੍ਰਤੀ ਜ਼ਿਲ੍ਹੇ ਲਈ) ਦੀ ਗ੍ਰਾਂਟ ਨਾਲ ਸ਼ੁਰੂ ਕੀਤੇ ਗਏ ਸੀ। ਇਹ ਜ਼ਿਲ੍ਹਾ ਮੈਂਟਲ ਹੈਲਥ ਪ੍ਰੋਗਰਾਮ ਨਸ਼ਾ ਛੁਡਾਊ ਸੇਵਾਵਾਂ (ਮਾਨਸਿਕ ਸਿਹਤ ਸਬੰਧੀ ਸੇਵਾਵਾਂ) ਵੀ ਪ੍ਰਦਾਨ ਕਰ ਰਹੇ ਹਨ।

(3) **ਨਸ਼ਾ ਛੁਡਾਊ ਕੇਂਦਰ** : ਰਾਜ ਵਿੱਚ 32 ਸਿਹਤ ਅਦਾਰਿਆਂ ਵਿੱਚ ਨਸ਼ਾ ਛੁਡਾਊ ਕੇਂਦਰ ਚਲਾਏ ਜਾ ਰਹੇ ਹਨ।

(ੳ) **ਸਿਹਤ ਅਤੇ ਪਰਿਵਾਰ ਭਲਾਈ ਵਿਭਾਗ :**

(1) ਸਿਵਲ ਹਸਪਤਾਲ, ਜਲੰਧਰ

(2) ਸਿਵਲ ਹਸਪਤਾਲ, ਕਪੂਰਥਲਾ

(3) ਸਿਵਲ ਹਸਪਤਾਲ, ਬਠਿੰਡਾ

(4) ਸਿਵਲ ਹਸਪਤਾਲ, ਤਰਨ ਤਾਰਨ

(5) ਸਿਵਲ ਹਸਪਤਾਲ, ਫਰੀਦਕੋਟ

(6) ਸਿਵਲ ਹਸਪਤਾਲ, ਹੁਸ਼ਿਆਰਪੁਰ

(7) ਸਿਵਲ ਹਸਪਤਾਲ, ਮੁਕਤਸਰ

(ਅ) **ਖੋਜ ਅਤੇ ਮੈਡੀਕਲ ਸਿੱਖਿਆ ਵਿਭਾਗ :**

(1) ਸਰਕਾਰੀ ਮੈਡੀਕਲ ਕਾਲਜ, ਪਟਿਆਲਾ

(2) ਸਰਕਾਰੀ ਮੈਡੀਕਲ ਕਾਲਜ, ਫਰੀਦਕੋਟ

(3) ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ

(ੲ) **ਸਮਾਜਿਕ ਸੁਰੱਖਿਆ ਵਿਭਾਗ** : ਗੈਰ ਸਰਕਾਰੀ ਸੰਸਥਾਵਾਂ (ਇੰਡੀਅਨ ਰੈਡ ਕਰਾਸ ਅਤੇ ਸਵੈ-ਇੱਛਕ ਸੰਸਥਾਵਾਂ) ਵੱਲੋਂ 22 ਨਸ਼ਾ ਛੁਡਾਊ ਕੇਂਦਰ ਰਾਜ ਵਿੱਚ ਚਲਾਏ ਜਾ ਰਹੇ ਹਨ, ਜਿਨ੍ਹਾਂ ਨੂੰ ਭਾਰਤ ਸਰਕਾਰ, ਸਮਾਜਿਕ ਨਿਆਂ ਅਤੇ ਇੰਪਾਵਰਮੈਂਟ ਮੰਤਰਾਲਾ ਵਲੋਂ ਗ੍ਰਾਂਟ ਦਿੱਤੀ ਜਾ ਰਹੀ ਹੈ, ਜੋ ਰਾਜ ਦੇ ਸਮਾਜਕ ਸੁਰੱਖਿਆ ਵਿਭਾਗ ਰਾਹੀਂ ਰਿਲੀਜ਼ ਹੁੰਦੀ ਹੈ।

(4) **ਪੂਰਤੀ ਘਟਾਉਣ ਸਬੰਧੀ ਉਪਰਾਲੇ** : ਸਿਹਤ ਤੇ ਪਰਿਵਾਰ ਭਲਾਈ ਵਿਭਾਗ ਨੇ ਆਦਤ ਪਾਉਣ ਵਾਲੀਆਂ ਦਵਾਈਆਂ ਦੀ ਪੂਰਤੀ ਨੂੰ ਘਟਾਉਣ ਲਈ ਇੱਕ ਵਿਸ਼ੇਸ਼ ਮੁਹਿੰਮ ਚਲਾਈ ਹੈ ਜਿਸ ਵਿੱਚ ਡਰੱਗ ਇੰਸਪੈਕਟਰਾਂ ਦੀਆਂ ਟੀਮਾਂ ਆਦਤ ਪਾਉਣ ਵਾਲੀਆਂ ਦਵਾਈਆਂ ਦੀ ਦੁਰਉਪਯੋਗ ਦੀ ਸਮੱਸਿਆ ਨੂੰ ਨਜਿੱਠਣ ਲਈ ਡਰੱਗ ਅਤੇ ਕਾਸਮੈਟਿਕ ਐਕਟ 1940 ਦੀ ਉਲੰਘਣਾ ਅਧੀਨ ਛਾਪੇ ਮਾਰ ਰਹੀਆਂ ਹਨ। ਇਸ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਮੁਹਿੰਮ ਅਧੀਨ ਸਾਲ 2007 ਤੋਂ ਵੱਖ-ਵੱਖ ਕੈਮਿਸਟਾਂ ਦੀ ਦੁਕਾਨਾਂ ਅਤੇ ਗੈਰਕਾਨੂੰਨੀ ਗੁਦਾਮਾਂ ਤੋਂ 1,29,78,782/- (ਇੱਕ ਕਰੋੜ ਉਨੱਤੀ ਲੱਖ ਅਠੱਤਰ ਹਜ਼ਾਰ ਸੱਤ ਸੌ ਬਿਆਸੀ ਰੁਪਏ) ਸਾਲ 2007 ਵਿੱਚ, ਸਾਲ 2008 ਵਿੱਚ 3,17,78,212/- (ਤਿੰਨ ਕਰੋੜ ਸਤਾਰਾਂ ਲੱਖ ਅਠੱਤਰ ਹਜ਼ਾਰ ਦੋ ਸੌ ਬਾਰ੍ਹਾਂ ਰੁਪਏ) ਅਤੇ ਸਾਲ 2009 (30 ਨਵੰਬਰ, 2009 ਤੱਕ) ਵਿੱਚ 2,90,87,631/- (ਦੋ ਕਰੋੜ ਨੱਬੇ ਲੱਖ ਸਤਾਸੀ ਹਜ਼ਾਰ ਛੇ ਸੌ ਇੱਕਤੀ ਰੁਪਏ) ਦੀਆਂ ਆਦਤ ਪਾਉਣ ਵਾਲੀਆਂ ਅੰਗਰੇਜ਼ੀ ਦਵਾਈਆਂ ਫੜੀਆਂ ਹਨ। ਇਸ ਤਰ੍ਹਾਂ ਇਸ ਸਮੇਂ ਦੌਰਾਨ ਕੁੱਲ 7,38,44,695/- (ਸੱਤ ਕਰੋੜ ਅਠੱਤੀ ਲੱਖ ਚੁਤਾਲੀ ਹਜ਼ਾਰ ਅਤੇ ਛੇ ਸੌ ਪਚਾਨਵੇਂ ਰੁਪਏ) ਦੀਆਂ ਦਵਾਈਆਂ ਫੜੀਆਂ ਗਈਆਂ। 1940 ਐਕਟ ਦੇ ਅਧੀਨ ਦੋਸ਼ੀਆਂ ਵਿਰੁੱਧ ਕਾਰਵਾਈ ਕੀਤੀ ਗਈ ਹੈ ਅਤੇ ਸਾਲ 2007 ਵਿੱਚ 35 ਦਵਾਈਆਂ ਦੀ ਦੁਕਾਨਾਂ, ਸਾਲ 2008 ਵਿੱਚ 37 ਦਵਾਈਆਂ ਦੀ ਦੁਕਾਨਾਂ ਅਤੇ ਸਾਲ 2009 ਵਿੱਚ 12 ਦੁਕਾਨਾਂ ਦੇ ਲਾਇਸੈਂਸ ਕੈਂਸਲ ਕੀਤੇ ਗਏ। ਇਸ ਦੇ ਨਾਲ ਹੀ ਸਾਲ 2007 ਵਿੱਚ 65 ਕੈਮਿਸਟਾਂ ਦੇ, ਸਾਲ 2008 ਵਿੱਚ 80 ਕੈਮਿਸਟਾਂ ਦੇ ਅਤੇ 2009 (30 ਨਵੰਬਰ, 2009 ਤੱਕ) ਵਿੱਚ 73 ਕੈਮਿਸਟਾਂ ਦੇ ਲਾਇਸੈਂਸ ਮੁਅੱਤਲ ਕੀਤੇ ਗਏ। ਇਸ ਤੋਂ ਇਲਾਵਾ ਸਾਲ 2007 ਵਿੱਚ 71, ਸਾਲ 2008 ਵਿੱਚ 75 ਅਤੇ ਸਾਲ 2009 (30 ਨਵੰਬਰ, 2009 ਤੱਕ) 52 ਦਵਾਈਆਂ ਦੇ ਦੁਕਾਨਦਾਰਾਂ ਦੇ ਲਾਇਸੈਂਸ ਉਕਤ ਮੱਦਾਂ ਦੇ ਨਜ਼ਰ ਤੇ ਅਤੇ ਲਾਇਸੈਂਸ ਰਹਿਤ ਗੁਦਾਮਾਂ ਦੇ ਮਾਲਕਾਂ ਵਿਰੁੱਧ ਡਰੱਗ ਅਤੇ ਕਾਸਮੈਟਿਕ ਐਕਟ 1940 ਦੀ ਵੱਖ-ਵੱਖ ਧਾਰਾਵਾਂ ਅਧੀਨ ਕਾਨੂੰਨੀ ਕਾਰਵਾਈ ਆਰੰਭੀ ਗਈ ਹੈ।

(5) **ਮੰਗ ਘਟਾਉਣ ਸਬੰਧੀ ਉਪਰਾਲੇ** : ਸ਼ਰਾਬ ਅਤੇ ਨਸ਼ੇ ਦੀ ਨਿਰਭਰਤਾ ਦਿਮਾਗੀ ਤੇ ਮਾਨਸਿਕ ਬਿਮਾਰੀ ਹਨ, ਜਿਸਦੇ ਖਤਰਨਾਕ ਅਤੇ ਮਾਰੂ ਸਿਹਤ ਨਤੀਜੇ ਹੋ ਸਕਦੇ ਹਨ। ਸਮੱਸਿਆ ਦੀ ਗੰਭੀਰਤਾ ਨੂੰ ਨਜ਼ਰ ਵਿੱਚ ਰੱਖਦੇ ਹੋਏ ਸਿਹਤ ਵਿਭਾਗ ਵੱਲੋਂ ਨਸ਼ਿਆਂ ਵਿਰੁੱਧ ਲੜਾਈ ਲੜਨ ਲਈ ਹੇਠ ਦਿੱਤੀਆਂ ਤਜਵੀਜ਼ਾਂ ਹਨ :

(ੳ) ਰਾਜ ਵਿੱਚ 10 ਨਸ਼ਾ ਛੁਡਾਊ ਕੇਂਦਰ ਪਹਿਲਾਂ ਹੀ ਕੰਮ ਕਰ ਰਹੇ ਹਨ। ਬਾਕੀ ਦੇ ਜ਼ਿਲ੍ਹਿਆਂ ਦੇ ਸਿਵਲ ਹਸਪਤਾਲਾਂ ਵਿੱਚ ਨਸ਼ਾ ਛੁਡਾਊ ਸੇਵਾਵਾਂ ਮੁਹੱਈਆ ਕਰਵਾਉਣ ਲਈ 10 ਬੈੱਡ ਨਿਰਧਾਰਤ ਕੀਤੇ ਗਏ ਹਨ। ਰਾਜ ਸਰਕਾਰ ਇਨ੍ਹਾਂ ਬਾਕੀ ਦੇ ਜ਼ਿਲ੍ਹਿਆਂ ਦੇ ਸਿਵਲ ਹਸਪਤਾਲਾਂ ਵਿੱਚ ਵੀ ਨਸ਼ਾ ਛੁਡਾਊ ਕੇਂਦਰ ਸਥਾਪਿਤ ਕਰੇਗੀ।

(ਅ) **50 ਬੈਡਿਡ ਸਵਾਮੀ ਵਿਵੇਕਾਨੰਦ ਡਰੱਗ ਡਿਪੈਂਡੈਂਸ ਟ੍ਰੀਟਮੈਂਟ ਸੈਂਟਰ, ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ**—ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਵਿਖੇ 50 ਬੈਡਿਡ ਸਵਾਮੀ ਵਿਵੇਕਾਨੰਦ ਡਰਗ ਡਿਪੈਂਡੈਂਸ ਟ੍ਰੀਟਮੈਂਟ ਸੈਂਟਰ ਸਥਾਪਿਤ ਕੀਤਾ ਜਾ ਰਿਹਾ ਹੈ। ਇਸ ਪ੍ਰੋਜੈਕਟ ਦੀ ਕੁਲ ਪਲਾਨ ਆਉਟਲੇ 334 ਲੱਖ ਰੁਪਏ ਹੈ। ਸਾਲ 2009-10 ਦੀ ਸਾਲਾਨਾ ਪਲਾਨ ਆਉਟਲੇ 200 ਲੱਖ ਰੁਪਏ ਹੈ। ਇਸ ਸੈਂਟਰ ਦੀ ਉਸਾਰੀ ਦਾ ਕੰਮ ਪੰਜਾਬ ਇਨਫਰਾਸਟਕਚਰ ਡਿਵੈਲਪਮੈਂਟ ਬੋਰਡ (ਪੀ.ਆਈ.ਡੀ.ਬੀ.) ਨੂੰ ਦਿੱਤਾ ਗਿਆ ਹੈ। ਇਸ ਸੈਂਟਰ ਦੀ ਬਿਲਡਿੰਗ ਬਣਾਉਣ ਦਾ ਕੰਮ ਅਪ੍ਰੈਲ, 2009 ਵਿੱਚ ਸ਼ੁਰੂ ਹੋ ਚੁੱਕਾ ਹੈ।

(ੲ) **20 ਬੈਡਿਡ ਸਟੇਟ ਲੈਵਲ ਡਰਗ ਡਿਪੈਂਡੈਂਸ ਟ੍ਰੀਟਮੈਂਟ ਸੈਂਟਰ ਸਿਵਲ ਹਸਪਤਾਲ, ਤਲਵੰਡੀ ਸਾਬੋ** : ਸਿਵਲ ਹਸਪਤਾਲ, ਤਲਵੰਡੀ ਸਾਬੋ ਵਿਖੇ 2 ਕਰੋੜ ਰੁਪਏ ਦੀ ਲਾਗਤ ਨਾਲ 20 ਬੈਡਿਡ ਸਟੇਟ ਲੈਵਲ ਡਰਗ ਡਿਪੈਂਡੈਂਸ ਟ੍ਰੀਟਮੈਂਟ ਸੈਂਟਰ ਸਥਾਪਿਤ ਕੀਤਾ ਜਾ ਰਿਹਾ ਹੈ। ਇਸ ਸੈਂਟਰ ਦੀ ਬਿਲਡਿੰਗ ਦੀ ਉਸਾਰੀ ਦਾ ਕੰਮ ਨਵੰਬਰ, 2008 ਵਿੱਚ ਪੰਜਾਬ ਹੈਲਥ ਸਿਸਟਮ ਕਾਰਪੋਰੇਸ਼ਨ ਵੱਲੋਂ ਸ਼ੁਰੂ ਕੀਤਾ ਗਿਆ ਅਤੇ ਦਸਬੰਰ, 2009 ਤੱਕ ਪੂਰਾ ਹੋਣ ਦੀ ਆਸ ਹੈ। ਇਸ ਸੈਂਟਰ ਦੀ ਬਿਲਡਿੰਗ ਦੀ ਲਾਗਤ 155.43 ਲੱਖ ਰੁਪਏ ਹੈ। ਇਸ ਸੈਂਟਰ ਦੇ ਜਲਦੀ ਹੀ ਸ਼ੁਰੂ ਹੋਣ ਦੀ ਸੰਭਾਵਨਾ ਹੈ।

(ਸ) **ਸਿਵਲ ਹਸਪਤਾਲ ਫਿਰੋਜ਼ਪੁਰ ਵਿਖੇ ਨਸ਼ਾ ਛੁਡਾਊ ਕੇਂਦਰ** : ਇਸ ਕੇਂਦਰ ਦੀ ਇਮਾਰਤ ਬਣ ਚੁੱਕੀ ਹੈ। ਜਲਦੀ ਹੀ ਇਹ ਕੇਂਦਰ ਸ਼ੁਰੂ ਹੋਣ ਦੀ ਉਮੀਦ ਹੈ।

(6) **ਨਸ਼ੇ ਸਬੰਧੀ ਸਟੱਡੀ** : ਵਿਭਾਗ ਵੱਲੋਂ ਚਾਰ ਸਰਹੱਦ ਨਾਲ ਲੱਗਦੇ ਜ਼ਿਲ੍ਹਿਆਂ ਵਿੱਚ ਰਹਿ ਰਹੇ ਨਸ਼ਾ ਪੀੜਿਤਾਂ ਸਬੰਧੀ ਇੱਕ ਸਰਵੇ 27 ਮਈ, 2009 ਤੋਂ ਕਰਵਾਇਆ ਜਾ ਰਿਹਾ ਹੈ ਜਿਸ ਦੀ ਰਿਪੋਰਟ ਵਿਭਾਗ ਵਿੱਚ ਦਸੰਬਰ, 2009 ਤੱਕ ਪ੍ਰਾਪਤ ਹੋਣ ਦੀ ਆਸ ਹੈ।

(7) **ਨਸ਼ਿਆਂ ਵਿਰੁੱਧ ਜਾਗਰੂਕਤਾ ਉਪਰਾਲੇ** : ਆਮ ਲੋਕਾਂ ਵਿੱਚ ਆਦਤ ਪਾਉਣ ਵਾਲੀਆਂ ਦਵਾਈਆਂ ਦੀ ਦੁਰਵਰਤੋਂ ਦੀ ਜਾਗਰੂਕਤਾ ਲਿਆਉਣ ਲਈ ਸੈਮੀਨਾਰ, ਨੁਮਾਇਸ਼ਾਂ ਡਰਾਮੇ, ਰਾਜ ਦੇ ਵੱਖ-ਵੱਖ ਥਾਵਾਂ ਤੇ ਆਯੋਜਤ ਕੀਤੇ ਗਏ ਹਨ, ਜਿਨ੍ਹਾਂ ਵਿੱਚ ਵਿਸ਼ੇਸ਼ ਇਕੱਠ ਵਿਦਿਆਰਥੀਆਂ ਦਾ ਹੁੰਦਾ ਹੈ। ਇਨ੍ਹਾਂ ਪ੍ਰੋਗਰਾਮਾਂ ਵਿੱਚ ਆਦਤ ਪਾਉਣ ਵਾਲੀਆਂ ਐਲੋਪੈਥਿਕ ਦਵਾਈਆਂ, ਜਿਨ੍ਹਾਂ ਦੀ ਕੀਮਤ ਲਗਭਗ 80 ਲੱਖ ਰੁਪਏ ਹੈ, ਆਮ ਜਨਤਾ, ਪ੍ਰੈੱਸ ਅਤੇ ਮੀਡੀਆ ਦੀ ਮੌਜੂਦਗੀ ਦੌਰਾਨ ਨਸ਼ਟ ਕੀਤੀਆਂ ਗਈਆਂ ਹਨ ਤਾਂ ਜੋ ਲੋਕਾਂ, ਖਾਸ ਤੌਰ ਤੇ ਨੌਜਵਾਨਾਂ ਨੂੰ ਨਸ਼ਿਆਂ ਦੇ ਮਾਰੂ ਪ੍ਰਭਾਵ ਤੋਂ ਜਾਣੂੰ ਕਰਵਾਇਆ ਜਾ ਸਕੇ।

---

## UNSTARRED QUESTIONS AND ANSWERS

### ਮਲੇਰਕੋਟਲਾ-2 ਬਲਾਕ ਵਿੱਚ ਮਨਜ਼ੂਰ ਪੈਨਸ਼ਨਾਂ

249. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਮਲੇਰਕੋਟਲਾ-2 ਵਿੱਚ 1 ਅਕਤੂਬਰ, 2008 ਤੋਂ 30 ਸਤੰਬਰ, 2009 ਤੱਕ ਕਿੰਨੇ ਲਾਭ-ਪਾਤਰੀਆਂ ਨੂੰ ਨਵੀਆਂ ਪੈਨਸ਼ਨਾਂ ਲਾਈਆਂ ਗਈਆਂ ; ਜੇ ਕੋਈ ਵੀ ਨਹੀਂ ਲੱਗੀਆਂ ਤਾਂ ਉਸ ਦੇ ਕੀ ਕਾਰਨ ਹਨ ?

**ਸ਼੍ਰੀ ਸਵਰਨਾ ਰਾਮ** : ਬਲਾਕ ਮਲੇਰਕੋਟਲਾ-2 ਵਿੱਚ 1 ਅਕਤੂਬਰ, 2008 ਤੋਂ 30 ਸਤੰਬਰ, 2009 ਤੱਕ 158 ਨਵੀਆਂ ਪੈਨਸ਼ਨਾਂ ਲਗਾਈਆਂ ਗਈਆਂ ਹਨ।

---

### ਸਰਕਾਰੀ ਕਾਲਜ ਨਰੋਟ ਜੈਮਲ ਸਿੰਘ ਲਈ ਬਿਲਡਿੰਗ ਦੀ ਉਸਾਰੀ

250. **ਸ਼੍ਰੀ ਬਿਸ਼ੰਬਰ ਦਾਸ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਰੋਟ ਜੈਮਲ ਸਿੰਘ ਵਿੱਚ ਸਰਕਾਰੀ ਕਾਲਜ ਲਈ ਬਿਲਡਿੰਗ ਬਣਾਉਣ ਅਤੇ ਸਟਾਫ ਦੀ ਘਾਟ ਪੂਰੀ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਡਾਕਟਰ ਉਪਿੰਦਰਜੀਤ ਕੌਰ** : ਸਰਕਾਰੀ ਕਾਲਜ ਨਰੋਟ ਜੈਮਲ ਸਿੰਘ ਦੀ ਬਿਲਡਿੰਗ ਦੀ ਉਸਾਰੀ ਲਈ ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਦੀ ਨਵੀਂ ਸਕੀਮ ਅਧੀਨ, ਜਿਸ ਰਾਹੀਂ ਘੱਟ ਗ੍ਰੋਸ ਐਨਰੋਲਮੈਂਟ ਰੇਸ਼ੋ (GER) ਵਾਲੇ ਜ਼ਿਲ੍ਹਿਆਂ ਵਿੱਚ ਇੱਕ-ਇੱਕ ਕਾਲਜ ਸਥਾਪਤ ਕਰਨਾ ਹੈ, ਉਚੇਰੀ ਸਿੱਖਿਆ ਵਿਭਾਗ ਵੱਲੋਂ ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਅਤੇ ਮਾਨਵ ਸਾਧਨ ਮੰਤਰਾਲਾ, ਨਵੀਂ ਦਿੱਲੀ ਨੂੰ ਇਸ ਕਾਲਜ ਦੀ ਇਮਾਰਤ ਦੀ ਉਸਾਰੀ ਉਤੇ ਆਉਣ ਵਾਲੇ 8.00 ਕਰੋੜ ਰੁਪਏ ਦੇ ਕੁੱਲ ਖਰਚੇ (ਜਾਂ ਇਸ ਤੋਂ ਵੱਧ) ਵਿੱਚੋਂ 2.67 ਕਰੋੜ ਰੁਪਏ ਦੀ ਰਕਮ ਜਾਰੀ ਕਰਨ ਲਈ ਤਜਵੀਜ਼ ਭੇਜੀ ਜਾ ਚੁੱਕੀ ਹੈ। ਬਾਕੀ ਦੇ 5.33 ਕਰੋੜ ਰੁਪਏ ਅਤੇ ਇਸ ਤੋਂ ਇਲਾਵਾ ਰੈਕਰਿੰਗ ਖਰਚਾ ਪੰਜਾਬ ਸਰਕਾਰ ਵੱਲੋਂ ਦਿੱਤਾ ਜਾਣਾ ਹੈ।

ਉਕਤ ਸਕੀਮ ਅਧੀਨ ਖੋਲ੍ਹੇ ਜਾ ਰਹੇ ਕਾਲਜਾਂ ਦੀਆਂ ਇਮਾਰਤਾਂ ਦੀ ਉਸਾਰੀ ਲਈ ਪੰਜਾਬ ਰਾਜ ਦੇ ਬਣਦੇ ਹਿੱਸੇ ਦੇ 40 ਕਰੋੜ ਰੁਪਏ ਦਾ 2010-11 ਦੀ ਪ੍ਰਸਤਾਵਿਤ ਸਲਾਨਾ ਯੋਜਨਾ ਵਿੱਚ ਉਪਬੰਧ ਕਰਨ ਲਈ ਤਜਵੀਜ਼ ਯੋਜਨਾਬੰਦੀ ਵਿਭਾਗ, ਪੰਜਾਬ ਨੂੰ ਭੇਜੀ ਜਾ ਚੁੱਕੀ ਹੈ। ਲੋੜੀਂਦੀ ਰਾਸ਼ੀ ਪ੍ਰਾਪਤ ਹੋਣ ਤੇ ਇਸ ਕਾਲਜ ਦੀ ਇਮਾਰਤ ਦੀ ਉਸਾਰੀ ਲਈ ਅਗਲੀ ਯੋਗ ਕਾਰਵਾਈ ਕੀਤੀ ਜਾਵੇਗੀ।

ਜਿੱਥੋਂ ਤੱਕ ਕਾਲਜ ਵਿੱਚ ਸਟਾਫ ਦੀ ਘਾਟ ਪੂਰੀ ਕਰਨ ਦਾ ਸਵਾਲ ਹੈ, 265 ਲੈਕਚਰਾਰਾਂ ਦੀਆਂ ਆਸਾਮੀਆਂ ਪੰਜਾਬ ਲੋਕ ਸੇਵਾ ਕਮਿਸ਼ਨ ਰਾਹੀਂ ਭਰਨ ਲਈ

ਮਿਤੀ 4 ਅਪ੍ਰੈਲ, 2008 ਨੂੰ ਵਿਗਿਆਪਨ ਪ੍ਰਕਾਸ਼ਿਤ ਹੋਇਆ ਸੀ। ਪ੍ਰੰਤੂ ਮਾਨਯੋਗ ਹਾਈ ਕੋਰਟ ਵਿੱਚ ਦਾਇਰ ਵੱਖ-ਵੱਖ ਰਿਟ ਪਟੀਸ਼ਨਾਂ ਤੇ ਕੰਟੈਂਪਟ ਪਟੀਸ਼ਨਾਂ ਵਿਚ ਦਿੱਤੇ ਅੰਤ੍ਰਿਮ ਹੁਕਮਾਂ ਦੇ ਮੱਦੇ-ਨਜ਼ਰ ਕਮਿਸ਼ਨ ਨੂੰ ਭਰਤੀ ਸਬੰਧੀ ਕੋਈ ਕਾਰਵਾਈ ਨਾ ਕਰਨ ਲਈ ਲਿਖਿਆ ਗਿਆ ਸੀ। ਕੰਟੈਂਪਟ ਪਟੀਸ਼ਨ ਦੇ ਡਿਸਮਿਸ ਹੋ ਜਾਣ ਉਪਰੰਤ ਇਸ ਨੂੰ ਮੁੜ ਵਿਚਾਰਿਆ ਗਿਆ ਅਤੇ ਸਰਕਾਰ ਵੱਲੋਂ ਹੁਣ ਉਪਰੋਕਤ ਪੋਸਟਾਂ ਵਿੱਚੋਂ ਵੱਖ-ਵੱਖ ਵਿਸ਼ਿਆਂ ਦੀਆਂ ਕੇਵਲ 16 ਅਸਾਮੀਆਂ, ਜਿਨ੍ਹਾਂ ਤੇ ਕੋਰਟ ਵਲੋਂ ਕੋਈ ਰੋਕ ਨਹੀਂ ਹੈ, ਨੂੰ ਭਰਨ ਸਬੰਧੀ ਪੱਤਰ ਨੰ: 11/30/09-5ਸਿ1/4660, ਮਿਤੀ 19 ਨਵੰਬਰ, 2009 ਰਾਹੀਂ ਕਮਿਸ਼ਨ ਨੂੰ ਲਿਖ ਦਿੱਤਾ ਗਿਆ ਹੈ। ਮਾਨਯੋਗ ਹਾਈ ਕੋਰਟ ਵੱਲੋਂ ਭਰਤੀ ਤੇ ਰੋਕ ਹਟਾਏ ਜਾਣ ਅਤੇ ਕਮਿਸ਼ਨ ਦੁਆਰਾ ਭਰਤੀ ਕੀਤੇ ਜਾਣ ਉਪਰੰਤ ਇਸ ਕਾਲਜ ਦੀਆਂ ਖਾਲੀ ਆਸਾਮੀਆਂ ਭਰਨ ਲਈ ਵਿਚਾਰ ਕਰ ਲਿਆ ਜਾਵੇਗਾ।

---

## ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਦਿਆਰਥੀਆਂ ਦੀ ਗਿਣਤੀ

251. **ਸਰਦਾਰ ਅਜਾਇਬ ਸਿੰਘ ਭੱਟੀ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2003-04 ਦੇ ਦੌਰਾਨ ਜ਼ਿਲ੍ਹਾ ਬਠਿੰਡਾ ਵਿੱਚ ਸਰਕਾਰੀ ਸਕੂਲਾਂ ਵਿੱਚ ਪਹਿਲੀ ਜਮਾਤ ਵਿੱਚ ਦਾਖਲ ਕੀਤੇ ਗਏ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਬੱਚਿਆਂ ਦੀ ਕੁੱਲ ਗਿਣਤੀ ਕਿੰਨੀ ਸੀ ;

(ਅ) ਸਾਲ 2007-08 ਦੌਰਾਨ ਜ਼ਿਲ੍ਹਾ ਬਠਿੰਡਾ ਵਿਖੇ ਸਰਕਾਰੀ ਸਕੂਲਾਂ ਵਿੱਚ ਪੰਜਵੀਂ ਜਮਾਤ ਵਿੱਚ ਦਰਜ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਬੱਚਿਆਂ ਦੀ ਕੁੱਲ ਗਿਣਤੀ ਕਿੰਨੀ ਸੀ ;

(ੲ) ਸਾਲ 2003-04 ਤੋਂ 2007-08 ਦੇ ਦੌਰਾਨ ਉਪਰੋਕਤ ਸਰਕਾਰੀ ਸਕੂਲਾਂ ਵਿਚੋਂ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਬੱਚਿਆਂ ਦੇ ਡਰਾਪ-ਆਊਟ (ਛੱਡ ਕੇ ਜਾਣ) ਦੀ ਸਾਲ-ਵਾਰ ਗਿਣਤੀ ਕਿੰਨੀ ਹੈ ਅਤੇ ਇਸ ਦੇ ਕਾਰਨ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ :** (ੳ) ਸਾਲ 2003-04 ਦੇ ਦੌਰਾਨ ਜ਼ਿਲ੍ਹਾ ਬਠਿੰਡਾ ਵਿਚ ਸਰਕਾਰੀ ਸਕੂਲਾਂ ਵਿੱਚ ਪਹਿਲੀ ਜਮਾਤ ਵਿਚ ਦਾਖਲ ਕੀਤੇ ਗਏ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਬੱਚਿਆਂ ਦੀ ਕੁੱਲ ਗਿਣਤੀ 10176 ਸੀ।

(ਅ) ਸਾਲ 2007-08 ਦੌਰਾਨ ਜ਼ਿਲ੍ਹਾ ਬਠਿੰਡਾ ਵਿਖੇ ਸਰਕਾਰੀ ਸਕੂਲਾਂ ਵਿਚ ਪੰਜਵੀਂ ਜਮਾਤ ਵਿਚ ਦਰਜ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਬੱਚਿਆਂ ਦੀ ਕੁੱਲ ਗਿਣਤੀ 7570 ਸੀ।

[ਸਿੱਖਿਆ ਮੰਤਰੀ]

(ੲ) ਸਾਲ 2003-04 ਤੋਂ 2007-08 ਦੇ ਦੌਰਾਨ ਉਪਰੋਕਤ ਸਰਕਾਰੀ ਸਕੂਲਾਂ ਵਿਚੋਂ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਬੱਚਿਆਂ ਦੇ ਡਰਾਪ-ਆਊਟ (ਛੱਡ ਕੇ ਜਾਣ) ਦੀ ਸਾਲ-ਵਾਰ ਗਿਣਤੀ ਹੇਠ ਅਨੁਸਾਰ ਹੈ :

| | ਸਾਲ | ਬੱਚਿਆਂ ਦੀ ਗਿਣਤੀ |
|---|---|---|
| 1. | 2003-04 | -- |
| 2. | 2004-05 | 1021 |
| 3. | 2005-06 | 413 |
| 4. | 2006-07 | 374 |
| 5. | 2007-08 | 798 |
| | ਕੁੱਲ ਗਿਣਤੀ | 2606 |

ਆਰਥਿਕ ਸੰਕਟ ਅਤੇ ਪ੍ਰਵਾਸ ਦੇ ਕਾਰਣ ਉਪਰੋਕਤ ਬੱਚੇ ਸਕੂਲ ਛੱਡ ਕੇ ਚਲੇ ਗਏ।

---

## ਬਠਿੰਡਾ ਸ਼ਹਿਰ ਵਿੱਚ ਵਾਪਰੇ ਸੜਕ ਹਾਦਸੇ

252. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2008 ਅਤੇ 2009 (ਹੁਣ ਤੱਕ) ਦੇ ਸਮੇਂ ਦੌਰਾਨ ਬਠਿੰਡਾ ਸ਼ਹਿਰ ਦੀ ਸੀਮਾ ਦੇ ਅੰਦਰ-ਅੰਦਰ ਵਾਪਰੀਆਂ ਸੜਕ ਦੁਰਘਟਨਾਵਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿੱਚ ਹੋਈਆਂ ਮੌਤਾਂ ਅਤੇ ਜ਼ਖਮੀ ਹੋਏ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ;

(ਅ) ਸੜਕ ਦੁਰਘਟਨਾਵਾਂ ਨੂੰ ਘੱਟ ਕਰਨ ਲਈ ਰਾਜ ਵਿੱਚ ਟ੍ਰੈਫਿਕ ਨਿਯਮਿਤ ਕਰਨ ਲਈ ਸਰਕਾਰ ਦੁਆਰਾ ਨਿਕਟ ਭਵਿੱਖ ਵਿੱਚ ਚੁੱਕੇ ਜਾਣ ਵਾਲੇ ਤਜਵੀਜ਼ਤ ਕਦਮ ਕੀ ਹਨ ?

**ਸਰਦਾਰ ਸੁਖਬੀਰ ਸਿੰਘ ਬਾਦਲ** : (ੳ) ਸ਼੍ਰੀਮਾਨ ਜੀ, ਸਾਲ 2008 ਅਤੇ 2009 (30 ਨਵੰਬਰ, 2009 ਤੱਕ) ਦੇ ਸਮੇਂ ਦੌਰਾਨ ਬਠਿੰਡਾ ਸ਼ਹਿਰ ਦੀ ਸੀਮਾ ਦੇ ਅੰਦਰ ਵਾਪਰੀਆਂ

ਦੁਰਘਟਨਾਵਾਂ ਦੀ ਕੁੱਲ ਗਿਣਤੀ, ਇਨ੍ਹਾਂ ਵਿੱਚ ਹੋਈਆਂ ਮੌਤਾਂ ਅਤੇ ਜ਼ਖਮੀ ਹੋਏ ਵਿਅਕਤੀਆਂ ਦੀ ਗਿਣਤੀ ਹੇਠ ਦਿੱਤੀ ਸਾਰਣੀ ਅਨੁਸਾਰ ਹੈ :-

| ਲੜੀ ਨੰ: | ਸਾਲ | ਸੜਕ ਦੁਰਘਟਨਾਵਾਂ ਦੀ ਗਿਣਤੀ | ਮੌਤਾਂ | ਜ਼ਖਮੀ |
|---|---|---|---|---|
| 1. | 2008 | 105 | 33 | 80 |
| 2. | 1-1-09 ਤੋਂ 30-11-09 ਤੱਕ | 90 | 39 | 56 |

(ਅ) ਰਾਜ ਵਿੱਚ ਵੱਧ ਰਹੀਆਂ ਸੜਕ ਦੁਰਘਟਨਾਵਾਂ ਨੂੰ ਨਿਕਟ ਭਵਿਖ ਵਿੱਚ ਘੱਟ ਕਰਨ ਲਈ ਅਤੇ ਟ੍ਰੈਫਿਕ ਨੂੰ ਨਿਯਮਿਤ ਕਰਨ ਲਈ ਹੇਠ ਲਿਖੇ ਕਦਮ ਤਜਵੀਜ਼ ਕੀਤੇ ਗਏ ਹਨ :—

1. ਮਾਨਯੋਗ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਇਕ ਟਰੈਫਿਕ ਐਡਵਾਈਜ਼ਰੀ ਕੌਂਸਲ ਗਠਿਤ ਕੀਤੀ ਗਈ ਹੈ। ਆਉਣ ਵਾਲੇ ਸਮੇਂ ਵਿੱਚ ਇਹ ਕਮੇਟੀ ਯਾਤਾਯਾਤ ਨਾਲ ਸਬੰਧਤ ਮਹਿਕਮਿਆਂ ਨਾਲ ਤਾਲਮੇਲ ਕਰਕੇ ਟਰੈਫਿਕ ਨੂੰ ਰੈਗੂਲੇਟ ਕਰਨ ਸਬੰਧੀ ਪ੍ਰਭਾਵਿਤ ਢੰਗ ਨਾਲ ਸੁਝਾਓ ਦੇਵੇਗੀ ਤਾਂ ਜੋ ਟਰੈਫਿਕ ਤੋਂ ਦਰਪੇਸ਼ ਔਕੜਾਂ ਨੂੰ ਦੂਰ ਕੀਤਾ ਜਾ ਸਕੇ।

2. ਟਰੈਫਿਕ ਦੀਆਂ ਵਧ ਰਹੀਆਂ ਚੁਣੌਤੀਆਂ ਨੂੰ ਮੁੱਖ ਰੱਖਦੇ ਹੋਏ ਵੱਡੇ ਸ਼ਹਿਰਾਂ ਲਈ ਮੈਗਾ ਸਿਟੀ ਟਰੈਫਿਕ ਪਲਾਨ ਤਿਆਰ ਕੀਤੇ ਜਾ ਰਹੇ ਹਨ। ਅਜਿਹਾ ਹੀ ਇਕ ਪਲਾਨ ਜ਼ਿਲ੍ਹਾ ਬਠਿੰਡਾ ਲਈ ਵੀ ਵਿਚਾਰ ਅਧੀਨ ਹੈ। ਇਹਨਾਂ ਪਲਾਨਾਂ ਵਿੱਚ ਟਰੈਫਿਕ ਸਬੰਧੀ ਭਵਿੱਖ ਵਿਚ ਆਉਣ ਵਾਲੀਆਂ ਚੁਣੌਤੀਆਂ ਨੂੰ ਧਿਆਨ ਵਿੱਚ ਰੱਖਦੇ ਹੋਏ ਟਰੈਫਿਕ ਰੈਗੂਲੇਸ਼ਨ ਨਾਲ ਸਬੰਧਤ ਲੋੜੀਂਦੀ ਨਫਰੀ ਅਤੇ ਸਮਾਨ ਦਾ ਵੇਰਵਾ ਵੀ ਹੋਵੇਗਾ।

3. ਟਰੈਫਿਕ ਵਿਵਸਥਾ ਨੂੰ ਚੁਸਤ ਬਣਾਉਣ ਲਈ ਇਕ ਵੱਖਰਾ ਹਾਈਵੇ ਟਰੈਫਿਕ ਵਿੰਗ ਬਣਾਉਣ ਦੀ ਤਜਵੀਜ਼ ਵੀ ਵਿਚਾਰ ਅਧੀਨ ਹੈ।

4. ਇਸੇ ਤਰ੍ਹਾਂ ਟਰੈਫਿਕ ਪੁਲਿਸ ਦੇ ਕਰਮਚਾਰੀਆਂ ਨੂੰ ਮੌਕੇ ਤੇ ਜੁਰਮਾਨਾ ਵਸੂਲ ਕਰਨ ਦੇ ਅਧਿਕਾਰ ਦੇਣ ਸਬੰਧੀ ਵੀ ਇਕ ਤਜਵੀਜ਼ ਵਿਚਾਰ ਅਧੀਨ ਹੈ ਜਿਸ ਨਾਲ ਟਰੈਫਿਕ ਰੈਗੂਲੇਸ਼ਨ ਹੋਰ ਚੁਸਤ ਬਣੇਗੀ।

5. ਲੋਕਾਂ ਨੂੰ ਟਰੈਫਿਕ ਨਿਯਮਾਂ ਬਾਰੇ ਜਾਣਕਾਰੀ ਦੇਣ ਸਬੰਧੀ ਇਕ ਵਿਸਥਾਰਪੂਰਵਕ ਯੋਜਨਾ ਵਿਚਾਰ ਅਧੀਨ ਹੈ। ਇਸੇ ਉਪਰਾਲੇ ਅਧੀਨ ਸਕੂਲਾਂ ਅਤੇ ਕਾਲਜਾਂ ਦੇ ਵਿਦਿਆਰਥੀਆਂ ਨੂੰ ਵੀ ਟਰੈਫਿਕ ਵਿਸ਼ੇ ਬਾਰੇ ਜਾਣਕਾਰੀ ਦੇਣ ਲਈ ਸਿਲੇਬਸ ਤਿਆਰ ਕੀਤੇ ਜਾ ਰਹੇ ਹਨ।

[ਉਪ ਮੁੱਖ ਮੰਤਰੀ]

6. ਹਾਈਵੇ ਪੈਟਰੋਲ ਸਕੀਮ ਅਤੇ ਹਾਈਵੇ ਟਰੈਫਿਕ ਏਡ ਪੋਸਟਾਂ, ਜੋ ਇਸ ਵਕਤ ਟਰੈਫਿਕ ਰੈਗੂਲੇਸ਼ਨ ਲਈ ਇਕ ਅਹਿਮ ਭੂਮਿਕਾ ਨਿਭਾ ਰਹੀਆਂ ਹਨ, ਦੀ ਕਾਰਗੁਜ਼ਾਰੀ ਨੂੰ ਹੋਰ ਚੁਸਤ ਬਣਾਇਆ ਜਾ ਰਿਹਾ ਹੈ ਅਤੇ ਇਸ ਤੇ ਤਾਇਨਾਤ ਕਰਮਚਾਰੀਆਂ ਨੂੰ ਇਸ ਸਬੰਧੀ ਚੰਗੇਰੀ ਟ੍ਰੇਨਿੰਗ ਅਤੇ ਉਪਕਰਣਾਂ ਨਾਲ ਲੈਸ ਕੀਤਾ ਜਾ ਰਿਹਾ ਹੈ।

---

## ਤਹਿਸੀਲ ਸਰਦੂਲਗੜ੍ਹ ਦੇ ਪਿੰਡਾਂ ਲਈ ਲੋਕਲ ਬੱਸ ਸਰਵਿਸ

253. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਬ ਡਵੀਜ਼ਨ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ ਵਿੱਚ ਪੈਂਦੇ ਉਨ੍ਹਾਂ ਪਿੰਡਾਂ ਦੇ ਨਾਂ ਕੀ ਹਨ ਜਿਨ੍ਹਾਂ ਨੂੰ ਲੋਕਲ ਬੱਸ ਸਰਵਿਸ ਮੁਹੱਈਆ ਨਹੀਂ ਕੀਤੀ ਗਈ ਹੈ ;

(ਅ) ਕੀ ਨਿਕਟ ਭਵਿੱਖ ਵਿੱਚ ਉਕਤ ਪਿੰਡਾਂ ਨੂੰ ਲੋਕਲ ਬੱਸ ਸਰਵਿਸ ਮੁਹੱਈਆ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ ?

**ਮਾਸਟਰ ਮੋਹਨ ਲਾਲ** : (ੳ) ਸਬ ਡਵੀਜ਼ਨ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ ਵਿੱਚ ਪੈਂਦੇ ਪਿੰਡਾਂ ਦੇ ਨਾਂ ਫੱਤਾ ਮੋਲਕਾ, ਚੋਟੀਆਂ, ਨੰਦਗੜ੍ਹ, ਨੰਗਲ ਕਲਾਂ, ਜੋੜਕੀਆਂ ਅਤੇ ਜਟਾਣਾ ਖੁਰਦ ਆਦਿ ਹਨ ਜਿਨ੍ਹਾਂ ਨੂੰ ਲੋਕਲ ਬੱਸ ਸਰਵਿਸ ਦੀ ਘਾਟ ਪਾਈ ਗਈ।

(ਅ) ਹਾਂ ਜੀ। ਭਵਿੱਖ ਵਿੱਚ ਜਦੋਂ ਵੀ ਉਕਤ ਪਿੰਡਾਂ ਨੂੰ ਹੋਰ ਲੋਕਲ ਬੱਸ ਸਰਵਿਸ ਮੁਹੱਈਆ ਕਰਨ ਦੀ ਮੰਗ ਆਵੇਗੀ ਤਾਂ ਹੋਰ ਬੱਸ ਸੇਵਾ ਮੁਹੱਈਆ ਕਰ ਦਿੱਤੀ ਜਾਵੇਗੀ।

---

## ਪੰਜਾਬ ਪੁਲਿਸ ਵਿੱਚ ਕਾਂਸਟੇਬਲਜ਼ ਦੀ ਭਰਤੀ

254. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2008-09 ਅਤੇ 2009-10 ਦੌਰਾਨ ਪੰਜਾਬ ਪੁਲਿਸ ਦੇ ਵੱਖ- ਵੱਖ ਵਿੰਗਾਂ ਦੁਆਰਾ ਕੀਤੀ ਗਈ ਕਾਂਸਟੇਬਲਜ਼ ਦੀ ਭਰਤੀ ਦੇ ਸਾਲ-ਵਾਰ ਵੇਰਵੇ ਕੀ ਹਨ ?

**ਸਰਦਾਰ ਸੁਖਬੀਰ ਸਿੰਘ ਬਾਦਲ** : ਸ਼੍ਰੀਮਾਨ ਜੀ, ਸਾਲ 2008-09 ਅਤੇ 2009-10 ਦੌਰਾਨ ਪੰਜਾਬ ਪੁਲਿਸ ਦੇ ਵੱਖ-ਵੱਖ ਵਿੰਗਾਂ ਵਿਚ ਕੀਤੀ ਗਈ ਕਾਂਸਟੇਬਲਜ਼ ਦੀ ਭਰਤੀ ਦੇ ਸਾਲ-ਵਾਰ ਵੇਰਵੇ ਨਾਲ ਨੱਥੀ ਅਨੁਲੱਗ-ੳ ਵਿਚ ਦਰਸਾਏ ਗਏ ਹਨ ਜੀ।

## ਅਨੁਲੱਗ-ੳ

## ਪੰਜਾਬ ਪੁਲਿਸ ਦੇ ਵੱਖ-ਵੱਖ ਵਿੰਗਾਂ ਵਿਚ ਕਾਂਸਟੇਬਲਜ਼ ਦੀ ਭਰਤੀ

ਪੰਜਾਬ ਪੁਲਿਸ ਦੇ ਵੱਖ-ਵੱਖ ਵਿੰਗਾਂ ਵਿੱਚ ਸਾਲ 2008-09 ਅਤੇ 2009-10 ਦੌਰਾਨ ਹੇਠ ਲਿਖੇ ਅਨੁਸਾਰ ਸਿਪਾਹੀ ਭਰਤੀ ਕੀਤੇ ਗਏ ਹਨ :—

| ਸਾਲ | ਸਿਪਾਹੀ ਜੋ ਜ਼ਿਲ੍ਹਾ ਪੁਲਿਸ ਵਿੱਚ ਭਰਤੀ ਕੀਤੇ ਗਏ | ਸਿਪਾਹੀ ਜੋ ਹਥਿਆਰਬੰਦ ਬਟਾਲੀਅਨਾਂ ਵਿਚ ਭਰਤੀ ਕੀਤੇ ਗਏ | ਕੁੱਲ |
|---|---|---|---|
| 2008-09 | 19 | 72<br>1000 (ਭਰਤੀ ਯੋਗ ਐਸ.ਪੀ.ਓਜ਼ ਨੂੰ ਬਤੌਰ ਸਿਪਾਹੀ ਅਡਜਸਟ ਕੀਤਾ ਗਿਆ) | 1091 |
| 1-4-2009 ਤੋਂ ਹੁਣ ਤੱਕ | 67<br>428 (ਮਹਿਲਾ ਸਿਪਾਹੀ) | 231 | 726 |
| ਕੁੱਲ : | 514 | 1303 | 1817 |

---

## ਟਾਂਡਾ ਹਲਕੇ ਵਿੱਚ ਸੜਕਾਂ ਨੂੰ ਚੌੜਾ ਕਰਨਾ

255. **ਸਰਦਾਰ ਸੰਗਤ ਸਿੰਘ ਗਿਲਜੀਆਂ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(1) ਚੌਲਾਂਗ ਤੋਂ ਅੱਡਾ ਸਰਾਂ ;

(2) ਸੀਕਰੀ ਤੋਂ ਹਰਿਆਣਾ; ਅਤੇ

(3) ਸਰਕਾਰੀ ਕਾਲਜ ਟਾਂਡਾ ਤੋਂ ਗੜ੍ਹਦੀਵਾਲਾ

ਸੜਕਾਂ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕੰਮ ਕਦੋਂ ਤੱਕ ਆਰੰਭ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (1) ਹਾਂ ਜੀ। ਇਸ ਸੜਕ ਦੀ ਅਪਗਰੇਡੇਸ਼ਨ ਅਤੇ ਇਸ ਨੂੰ 10 ਫੁੱਟ ਤੋਂ 18 ਫੁੱਟ ਚੌੜਾ ਕਰਨ ਦਾ ਕੰਮ ਮਿਤੀ 22 ਜੁਲਾਈ, 2009 ਨੂੰ ਹੱਥ ਵਿੱਚ ਲੈ ਲਿਆ ਗਿਆ ਹੈ ।

(2) ਹਾਂ ਜੀ। ਇਸ ਸੜਕ ਦੀ ਅਪਗਰੇਡੇਸ਼ਨ ਅਤੇ ਇਸ ਨੂੰ 10 ਫੁੱਟ ਤੋਂ 18 ਫੁੱਟ ਚੌੜਾ ਕਰਨ ਦਾ ਕੰਮ ਮਿਤੀ 29 ਜੁਲਾਈ, 2009 ਨੂੰ ਹੱਥ ਵਿੱਚ ਲੈ ਲਿਆ ਗਿਆ ਹੈ ।

(3) ਹਾਂ ਜੀ। ਇਸ ਸੜਕ ਦੀ ਅਪਗਰੇਡੇਸ਼ਨ ਅਤੇ ਇਸ ਨੂੰ 10 ਫੁੱਟ ਤੋਂ 18 ਫੁੱਟ ਚੌੜਾ ਕਰਨ ਦਾ ਕੰਮ ਮਿਤੀ 22 ਜੁਲਾਈ, 2009 ਨੂੰ ਹੱਥ ਵਿੱਚ ਲੈ ਲਿਆ ਗਿਆ ਹੈ ।

---

## STATEMENT BY THE DEPUTY CHIEF MINISTER REG. LAW AND ORDER SITUATION IN THE STATE

**ਮਾਨਯੋਗ ਸਪੀਕਰ** : ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ। ਰਾਜ ਵਿੱਚ ਕਾਨੂੰਨ ਤੇ ਵਿਵਸਥਾ ਸਬੰਧੀ ਉੱਪ-ਮੁੱਖ ਮੰਤਰੀ, ਪੰਜਾਬ ਦੁਆਰਾ ਬਿਆਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਜ਼ੀਰੋ ਆਵਰ ਤੇ ਖੜ੍ਹੀ ਹਾਂ। (ਵਿਘਨ)

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਮਾਨਯੋਗ ਸਪੀਕਰ ਸਾਹਿਬ, ਮੈਂ ਲੁਧਿਆਣਾ ਵਿੱਚ 3 ਤੋਂ 5 ਦਸੰਬਰ, 2009 ਤੱਕ ਹੋਈਆਂ ਦੋ ਅਲੱਗ-ਅਲੱਗ ਘਟਨਾਵਾਂ ਬਾਰੇ ਸਰਕਾਰ ਵੱਲੋਂ ਇਸ ਪਵਿੱਤਰ ਸਦਨ ਨੂੰ ਸੂਚਿਤ ਕਰਨ ਲਈ ਖੜ੍ਹਾ ਹੋਇਆ ਹਾਂ।....(ਵਿਘਨ).....

**ਮਾਨਯੋਗ ਸਪੀਕਰ** : ਉਹ ਲਾਅ ਐਂਡ ਆਰਡਰ ਬਾਰੇ ਹੀ ਗੱਲ ਕਰ ਰਹੇ ਹਨ।

### DHARNA

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ ਹਾਊਸ ਦੇ ਵੈੱਲ ਵਿੱਚ ਆ ਗਏ ਅਤੇ ਜ਼ਬਰਦਸਤੀ ਮਾਨਯੋਗ ਸਪੀਕਰ ਦੀ ਚੇਅਰ ਵੱਲ ਵਧਣਾ ਸ਼ੁਰੂ ਕਰ ਦਿੱਤਾ ਪ੍ਰੰਤੂ ਸੁਰੱਖਿਆ ਅਮਲੇ ਨੇ ਉਨ੍ਹਾਂ ਦੀ ਕੋਸ਼ਿਸ਼ ਨਾਕਾਮ ਕਰ ਦਿੱਤੀ। ਇਸ ਉਪਰੰਤ ਉਹ ਸਰਕਾਰ ਵਿਰੋਧੀ ਨਾਅਰੇ ** ** ਮਾਰਦੇ ਹੋਏ ਧਰਨੇ ਤੇ ਬੈਠ ਗਏ।) (ਵਿਘਨ....ਸ਼ੋਰ)

**ਉਪ ਮੁੱਖ ਮੰਤਰੀ** : ਇਨ੍ਹਾਂ ਘਟਨਾਵਾਂ ਦਾ ਆਪਸ ਵਿੱਚ ਕੋਈ ਲਿੰਕ ਨਹੀਂ ਸੀ। ਇਸ ਲਈ ਮੈਂ ਇਨ੍ਹਾਂ ਦੋਵਾਂ ਘਟਨਾਵਾਂ ਸਬੰਧੀ ਸਰਕਾਰ ਵੱਲੋਂ ਚੁੱਕੇ ਗਏ ਕਦਮਾਂ ਬਾਰੇ ਅਲੱਗ-ਅਲੱਗ ਤੌਰ ਉੱਤੇ ਵੇਰਵਾ ਦੇਵਾਂਗਾ।

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ ਹਾਊਸ ਦੇ ਵੈੱਲ ਵਿੱਚ ਸਰਕਾਰ ਖਿਲਾਫ਼ ਉੱਚੀ-ਉੱਚੀ ਨਾਅਰੇ ** ** ਲਗਾ ਰਹੇ ਸਨ ਅਤੇ ਜ਼ਬਰਦਸਤੀ ਮਾਨਯੋਗ ਸਪੀਕਰ ਦੀ ਚੇਅਰ ਵੱਲ ਵਧਣ ਵਾਸਤੇ ਸੁਰੱਖਿਆ ਦਸਤੇ ਨਾਲ ਧੱਕਾ-ਮੁੱਕੀ ਕਰ ਰਹੇ ਸਨ। ਇਸ ਵਕਤ ਹਾਊਸ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਨਾਹਰੇ ਰਿਕਾਰਡ ਨਾ ਕੀਤੇ ਜਾਣ।

**ਉਪ ਮੁੱਖ ਮੰਤਰੀ** : ਪਹਿਲੀ ਘਟਨਾ 3 ਦਸੰਬਰ, 2009 ਦੀ ਰਾਤ ਨੂੰ ਵਾਪਰੀ ਜਿਸ ਵਿੱਚ ਇੱਕ ਪ੍ਰਵਾਸੀ ਮਜ਼ਦੂਰ ਨੂੰ ਕੁਝ ਸੱਟਾਂ ਲੱਗੀਆਂ। ਜਦੋਂ ਇਹ ਵਿਅਕਤੀ ਰਾਤ ਨੂੰ ਕਰੀਬ 9.00 ਵਜੇ ਢੰਡਾਰੀ ਕਲਾਂ ਪੁਲ ਤੇ ਰਿਪੋਰਟ ਦਰਜ ਕਰਾਉਣ ਲਈ ਗਿਆ ਤਾਂ ਪਹਿਲਾਂ ਤੋਂ ਹੀ ਹੋਰ ਕੰਮਾਂ ਨੂੰ ਨਿਪਟਾਉਣ ਵਿੱਚ ਰੁਝੇ ਪੁਲਿਸ ਅਧਿਕਾਰੀਆਂ ਵੱਲੋਂ ਇਸ

**Not recorded as ordered by the Chair.

ਵਿਅਕਤੀ ਦੀ ਸ਼ਿਕਾਇਤ ਉੱਤੇ ਗੌਰ ਕਰਨ ਵਿੱਚ ਕੁਝ ਸਮਾਂ ਲੱਗਾ। (ਸ਼ੋਰ) (ਵਿਘਨ) ਇਸ ਤੋਂ ਉਸ ਨੂੰ ਇਹ ਲੱਗਿਆ ਕਿ ਉਸ ਦੀ ਗੱਲ ਨਹੀਂ ਸੁਣੀ ਗਈ। ਇਸ ਉੱਤੇ ਉਸ ਨੇ ਕੁਝ ਸਾਥੀਆਂ ਨੂੰ ਨਾਲ ਲੈ ਕੇ ਢੰਡਾਰੀ ਕਲਾਂ ਪੁਲ ਉਤੇ ਟ੍ਰੈਫਿਕ ਰੋਕਣ ਅਤੇ ਰੇਲ ਗੱਡੀਆਂ ਨੂੰ ਨੁਕਸਾਨ ਪਹੁੰਚਾਉਣਾ ਸ਼ੁਰੂ ਕਰ ਦਿੱਤਾ ਜਿਸ ਵਿੱਚ ਤਿੰਨ ਗੱਡੀਆਂ ਸੜ ਗਈਆਂ। ਪੁਲਿਸ ਨੇ ਇਸ ਮਾਮਲੇ ਵਿੱਚ ਪਰਚਾ ਦਰਜ ਕਰ ਦਿੱਤਾ। ਇਸ ਤੋਂ ਬਾਅਦ ਪ੍ਰਵਾਸੀ ਵਿਰੋਧੀ ਅਫ਼ਵਾਹਾਂ ਫੈਲਣ ਲੱਗੀਆਂ। ਇਹ ਅਫ਼ਵਾਹਾਂ ਕਿਸ ਨੇ ਅਤੇ ਕਿਸ ਮੰਤਵ ਨਾਲ ਫੈਲਾਈਆਂ, ਅਜੇ ਇਸ ਦੀ ਪੜਤਾਲ ਚੱਲ ਰਹੀ ਹੈ ਪਰ ਇਨ੍ਹਾਂ ਅਫ਼ਵਾਹਾਂ ਤੋਂ ਭੜਕ ਕੇ 4 ਦਸੰਬਰ, 2009 ਨੂੰ ਪ੍ਰਵਾਸੀ ਮਜ਼ਦੂਰਾਂ ਦੀ ਇੱਕ ਭੀੜ ਨੇ ਸ਼ੇਰਪੁਰ ਚੌਕ ਵਿੱਚ ਆਵਾਜਾਈ ਰੋਕ ਦਿੱਤੀ ਅਤੇ ਰੇਲਾਂ ਦੇ ਚੱਲਣ ਵਿੱਚ ਵੀ ਰੁਕਾਵਟ ਪਾਈ। ਬਾਅਦ ਵਿੱਚ ਇਸ ਭੀੜ ਨੇ ਗੱਡੀਆਂ ਸਾੜਨਾ ਅਤੇ ਪਥਰਾਅ ਕਰਨਾ ਸ਼ੁਰੂ ਕਰ ਦਿੱਤਾ ਜਿਸ ਵਿੱਚ ਭਾਰਤੀ ਫੌਜ ਦੀ ਇੱਕ ਗੱਡੀ ਸਮੇਤ ਕੁੱਲ 23 ਗੱਡੀਆਂ ਨੂੰ ਨੁਕਸਾਨ ਪੁੱਜਾ। (ਸ਼ੋਰ)(ਵਿਘਨ)......

**ਮਾਨਯੋਗ ਸਪੀਕਰ** : ਸਟੇਟਮੈਂਟ ਸੁਣੋ। ਇਹ ਲਾਅ ਐਂਡ ਆਰਡਰ ਮੁਤੱਲਕ ਗੱਲ ਕਰ ਰਹੇ ਹਨ। (ਵਿਘਨ) (ਸ਼ੋਰ)......

**ਉਪ ਮੁੱਖ ਮੰਤਰੀ** : ਸਥਿਤੀ ਨੂੰ ਦੇਖਦਿਆਂ ਪ੍ਰਸ਼ਾਸਨ ਨੇ ਲੁਧਿਆਣਾ ਦੇ ਪੰਜ ਥਾਣਿਆਂ ਵਿੱਚ ਪੈਂਦੇ ਇਲਾਕਿਆਂ ਵਿੱਚ ਕਰਫਿਊ ਲਗਾ ਦਿੱਤਾ। ਪੁਲਿਸ ਨੇ ਇਸ ਸਬੰਧ ਵਿੱਚ ਕੇਸ ਰਜਿਸਟਰ ਕੀਤੇ ਹਨ। ਇਸ ਸਬੰਧ ਵਿੱਚ 42 ਬੰਦਿਆਂ ਨੂੰ ਗ੍ਰਿਫਤਾਰ ਵੀ ਕੀਤਾ ਗਿਆ ਹੈ। ਜਿਸ ਚੌਕੀ ਇੰਚਾਰਜ ਵਿਰੁੱਧ ਪ੍ਰਵਾਸੀ ਮਜ਼ਦੂਰ ਦੀ ਸ਼ਿਕਾਇਤ ਉੱਤੇ ਕਾਰਵਾਈ ਨਾ ਕਰਨ ਦਾ ਦੋਸ਼ ਹੈ, ਉਸ ਨੂੰ ਤਬਦੀਲ ਕਰਕੇ ਉਸ ਦੇ ਖਿਲਾਫ਼ ਇਨਕੁਆਇਰੀ ਕਰਨ ਦੇ ਹੁਕਮ ਦਿੱਤੇ ਗਏ ਹਨ। ਇਸ ਵਕਤ ਸਥਿਤੀ ਪੂਰੀ ਤਰ੍ਹਾਂ ਕਾਬੂ ਹੇਠ ਹੈ।

ਦੂਜੀ ਘਟਨਾ ਦਿਵਿਆ ਜੋਤੀ ਜਾਗਰਨ ਸੰਗਠਨ ਵੱਲੋਂ ਲੁਧਿਆਣਾ ਵਿੱਚ ਕਰਵਾਏ ਗਏ ਇੱਕ ਸਮਾਗਮ ਨੂੰ ਲੈ ਕੇ ਹੋਈ। ਕੁਝ ਜਥੇਬੰਦੀਆਂ ਵੱਲੋਂ ਇਸ ਸਮਾਗਮ ਨੂੰ ਰੋਕਣ ਦਾ ਐਲਾਨ ਕਰਨ ਤੋਂ ਬਾਅਦ ਸਥਿਤੀ ਤਣਾਅਪੂਰਨ ਹੋ ਗਈ ਸੀ।

(ਇਸ ਸਮੇਂ ਫਿਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ ਹਾਊਸ ਦੇ ਵੈੱਲ ਵਿੱਚ ਸਰਕਾਰ ਖਿਲਾਫ਼ ਉੱਚੀ ਉੱਚੀ ਨਾਅਰੇ ** ** ਲਗਾ ਰਹੇ ਸਨ ਅਤੇ ਹਾਊਸ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਜੋ ਨਾਅਰੇ ਲਗਾਏ ਜਾ ਰਹੇ ਹਨ, ਉਹ ਰਿਕਾਰਡ ਨਾ ਕੀਤੇ ਜਾਣ।

**ਉਪ ਮੁੱਖ ਮੰਤਰੀ** : ਇਨ੍ਹਾਂ ਜਥੇਬੰਦੀਆਂ ਵੱਲੋਂ ਸ਼ਾਂਤਮਈ ਅਤੇ ਲੋਕਰਾਜੀ ਤਰੀਕੇ ਨਾਲ ਆਪਣੀ ਗੱਲ ਕਹਿਣ ਦੇਣ ਵਿੱਚ ਪ੍ਰਸ਼ਾਸਨ ਵੱਲੋਂ ਕੋਈ ਰੋਕ ਨਹੀਂ ਲਾਈ ਗਈ ਪਰ ਮੌਕੇ ਦਾ ਫਾਇਦਾ ਉਠਾਉਣ ਲਈ ਕੁਝ ਹਥਿਆਰਬੰਦ ਵਿਅਕਤੀਆਂ ਨੇ ਬੇਕਾਬੂ ਹੋ ਕੇ ਸਮਾਗਮ ਵਾਲੀ ਥਾਂ ਵੱਲ ਵਧਣਾ ਸ਼ੁਰੂ ਕਰ ਦਿੱਤਾ। ... (ਵਿਘਨ, ਸ਼ੋਰ).....

**ਮਾਨਯੋਗ ਸਪੀਕਰ** : ਇਹ ਲਾਅ ਐਂਡ ਆਰਡਰ ਮੁਤੱਲਕ ਹੀ ਗੱਲ ਕਰ ਰਹੇ ਹਨ। ਬੈਠ ਕੇ ਸੁਣੋ।

---

****Not recorded as ordered by the Chair.**

**ਉਪ ਮੁੱਖ ਮੰਤਰੀ :** ਇਸ ਨਾਲ ਉਥੇ ਹਿੰਸਾ ਦਾ ਵੱਡਾ ਖਤਰਾ ਪੈਦਾ ਹੋ ਗਿਆ। ਪ੍ਰਸ਼ਾਸਨ ਨੇ ਕਾਫ਼ੀ ਸਮਾਂ ਸੰਜਮ ਤੋਂ ਕੰਮ ਲੈ ਕੇ ਉਨ੍ਹਾਂ ਹਥਿਆਰਬੰਦ ਵਿਅਕਤੀਆਂ ਨੂੰ ਸਮਝਾ-ਬੁਝਾ ਕੇ ਰੋਕਣ ਦੇ ਯਤਨ ਕੀਤੇ। ਪੁਲਿਸ ਵੱਲੋਂ ਇਨ੍ਹਾਂ ਵਿਅਕਤੀਆਂ ਨੂੰ ਪਹਿਲੇ ਅਤੇ ਦੂਜੇ ਨਾਕੇ ਉੱਤੇ ਰੋਕਣ ਵੇਲੇ ਭਾਰੀ ਤਾਕਤ ਦੇ ਇਸਤੇਮਾਲ ਤੋਂ ਗੁਰੇਜ਼ ਕੀਤਾ ਗਿਆ ਤਾਂ ਕਿ ਜਿਥੋਂ ਤੱਕ ਹੋ ਸਕੇ, ਉਥੋਂ ਤੱਕ ਸਥਿਤੀ ਨੂੰ ਇਸ ਤੋਂ ਬਿਨਾਂ ਹੀ ਕਾਬੂ ਹੇਠ ਰੱਖਿਆ ਜਾ ਸਕੇ.....

**ਮਾਨਯੋਗ ਸਪੀਕਰ :** ਸਟੇਟਮੈਂਟ ਆ ਰਹੀ ਹੈ, ਤੁਸੀਂ ਕਿਉਂ ਨਹੀਂ ਸੁਣ ਰਹੇ ?

**ਉਪ ਮੁੱਖ ਮੰਤਰੀ :** ਪਰ ਇਹ ਵਿਅਕਤੀ ਪਹਿਲੇ ਤੇ ਦੂਜੇ ਨਾਕੇ ਨੂੰ ਤੋੜ ਕੇ ਤੀਸਰੇ ਅਤੇ ਆਖਰੀ ਨਾਕੇ ਨੂੰ ਤੋੜਨ ਉਤੇ ਉਤਾਰੂ ਹੋ ਗਏ।

(ਇਸ ਸਮੇਂ ਫਿਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ ਹਾਊਸ ਦੇ ਵੈੱਲ ਵਿੱਚ ਸਰਕਾਰ ਖਿਲਾਫ਼ ਉੱਚੀ ਉੱਚੀ ਨਾਅਰੇ ** ** ਲਗਾ ਰਹੇ ਸਨ ਅਤੇ ਜ਼ਬਰਦਸਤੀ ਮਾਨਯੋਗ ਸਪੀਕਰ ਦੀ ਚੇਅਰ ਵੱਲ ਵਧਣ ਵਾਸਤੇ ਸੁਰੱਖਿਆ ਦਸਤੇ ਨਾਲ ਧੱਕਾ-ਮੁੱਕੀ ਕਰ ਰਹੇ ਸਨ। ਹਾਊਸ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਨਾਅਰੇ ਰਿਕਾਰਡ ਨਾ ਕੀਤੇ ਜਾਣ। ਜੋ ਕੁਝ ਇਹ ਰੌਲਾ ਰੱਪਾ ਹੋ ਰਿਹਾ ਹੈ, ਇਸ ਨੂੰ ਰਿਕਾਰਡ ਨਾ ਕੀਤਾ ਜਾਵੇ।

**ਉਪ ਮੁੱਖ ਮੰਤਰੀ :** ਇਸ ਨਾਲ ਉਥੇ ਇੱਕ ਵੱਡਾ ਹਿੰਸਕ ਹਾਦਸਾ ਵਾਪਰਨ ਦਾ ਖਤਰਾ ਪੈਦਾ ਹੋ ਗਿਆ। ਪੁਲਿਸ ਨੇ ਪਹਿਲਾਂ ਹਲਕਾ ਲਾਠੀਚਾਰਜ ਅਤੇ ਫਿਰ ਅਥਰੂ ਗੈਸ ਦਾ ਇਸਤੇਮਾਲ ਕਰਕੇ ਸਥਿਤੀ ਨੂੰ ਕਾਬੂ ਹੇਠ ਕਰਨ ਦੇ ਯਤਨ ਕੀਤੇ। ਇਸ ਦਾ ਵੀ ਕੋਈ ਅਸਰ ਨਾ ਹੋਣ ਤੋਂ ਬਾਅਦ ਪੁਲਿਸ ਵੱਲੋਂ ਵਾਰ-ਵਾਰ ਚਿਤਾਵਨੀਆਂ ਦੇਣ ਮਗਰੋਂ ਹਵਾਈ ਫਾਇਰਿੰਗ ਕੀਤੀ ਗਈ। (ਵਿਘਨ) (ਸ਼ੋਰ).....

**ਮਾਨਯੋਗ ਸਪੀਕਰ :** ਕੋਈ ਨਾਅਰਾ ਰਿਕਾਰਡ ਨਹੀਂ ਕਰਨਾ। ਇਥੇ ਆਵਾਜ਼ ਨਹੀਂ ਸੁਣ ਰਹੀ। ਤੁਸੀਂ ਕਮਰੇ ਵਿੱਚ ਆ ਕੇ ਗੱਲ ਕਰ ਲਵੋ। ਉਥੇ ਆ ਕੇ ਗੱਲ ਕਰ ਲਵੋ।

**ਉਪ ਮੁੱਖ ਮੰਤਰੀ :** ਪਰ ਇਨ੍ਹਾਂ ਹਥਿਆਰਬੰਦ ਵਿਅਕਤੀਆਂ ਨੇ ਪੁਲਿਸ ਅਫ਼ਸਰਾਂ ਅਤੇ ਕਰਮੀਆਂ ਉਤੇ ਤਲਵਾਰਾਂ ਅਤੇ ਹੋਰ ਹਥਿਆਰਾਂ ਨਾਲ ਹਮਲਾ ਕਰ ਦਿੱਤਾ। ਇਸ ਵਿੱਚ ਜਿੱਥੇ ਇੱਕ ਐਸ.ਐਸ.ਪੀ. ਨੂੰ ਵੀ ਮਾਮੂਲੀ ਸੱਟਾਂ ਲੱਗੀਆਂ, ਉਥੇ ਦੋ ਡੀ.ਐਸ.ਪੀ. ਅਤੇ ਇੱਕ ਇੰਸਪੈਕਟਰ, ਤਿੰਨ ਸਬ-ਇੰਸਪੈਕਟਰ, ਇੱਕ ਏ.ਐਸ.ਆਈ. ਅਤੇ ਦੋ ਹੈੱਡ ਕਾਂਸਟੇਬਲ ਗੰਭੀਰ ਰੂਪ ਵਿੱਚ ਜਖ਼ਮੀ ਹੋਏ। ... (ਵਿਘਨ) (ਸ਼ੋਰ).....

**ਮਾਨਯੋਗ ਸਪੀਕਰ :** ਤੁਸੀਂ ਚੈਂਬਰ ਵਿੱਚ ਆ ਕੇ ਗੱਲ ਕਰ ਲਵੋ। (ਵਿਘਨ) (ਸ਼ੋਰ).....

---

**Not recorded as ordered by the Chair.

**ਉਪ ਮੁੱਖ ਮੰਤਰੀ :** ਉਥੇ ਇਕ ਵੱਡੇ ਕਲੈਸ਼ ਦਾ ਖਤਰਾ ਪੈਦਾ ਹੋ ਗਿਆ। ਕਿਸੇ ਹਾਦਸੇ ਅਤੇ ਖ਼ੂਨ-ਖਰਾਬੇ ਨੂੰ ਰੋਕਣ ਲਈ ਅੰਤ ਪੁਲਿਸ ਨੂੰ ਮਜਬੂਰਨ ਫਾਇਰਿੰਗ ਕਰਨੀ ਪਈ ਜਿਸ ਵਿੱਚ ਇੱਕ ਵਿਅਕਤੀ ਦੀ ਮੌਤ ਹੋ ਗਈ ਅਤੇ 11 ਹੋਰ ਜ਼ਖ਼ਮੀ ਹੋ ਗਏ।

ਇਸ ਸਾਰੇ ਦੁਖਦਾਈ ਘਟਨਾਕ੍ਰਮ ਉਤੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸਰਕਾਰ ਵੱਲੋਂ ਅਤੇ ਨਿੱਜੀ ਤੌਰ ਉਤੇ ਗਹਿਰਾ ਦੁੱਖ ਪ੍ਰਗਟ ਕੀਤਾ। ਮੈਨੂੰ ਵੀ ਇਸ ਘਟਨਾ ਉਤੇ ਗਹਿਰਾ ਦੁੱਖ ਹੈ। ਅਸੀਂ ਇਸ ਸਾਰੇ ਮਾਮਲੇ ਦੀ ਮੈਜਿਸਟ੍ਰੇਟੀ ਜਾਂਚ ਦੇ ਹੁਕਮ ਦਿੱਤੇ ਹਨ।

ਇਸ ਘਟਨਾ ਵਿੱਚ ਮਾਰੇ ਗਏ ਵਿਅਕਤੀ ਦੇ ਪਰਿਵਾਰ ਨਾਲ ਗਹਿਰੀ ਹਮਦਰਦੀ ਹੈ (ਵਿਘਨ) (ਸ਼ੋਰ)... ਮੈਂ ਸਰਕਾਰ ਵੱਲੋਂ ਇਸ ਪਰਿਵਾਰ ਨੂੰ 5 ਲੱਖ ਰੁਪਏ ਅਤੇ ਪਰਿਵਾਰ ਦੇ ਇੱਕ ਜੀਅ ਨੂੰ ਨੌਕਰੀ ਦੇਣ ਦਾ ਵੀ ਐਲਾਨ ਕੀਤਾ ਹੈ। ਸਾਰੇ ਜ਼ਖ਼ਮੀ ਹੋਏ ਵਿਅਕਤੀਆਂ ਦਾ ਇਲਾਜ ਸਰਕਾਰੀ ਤੌਰ ਉਤੇ ਕੀਤਾ ਜਾ ਰਿਹਾ ਹੈ। ... (ਵਿਘਨ) (ਸ਼ੋਰ).....

(ਹਾਲੇ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ ਹਾਊਸ ਦੇ ਵੈੱਲ ਵਿੱਚ ਸਰਕਾਰ ਖਿਲਾਫ਼ ਉੱਚੀ-ਉੱਚੀ ਨਾਅਰੇ ** ** ਲਗਾ ਰਹੇ ਸਨ ਅਤੇ ਜਬਰਦਸਤੀ ਮਾਨਯੋਗ ਸਪੀਕਰ ਦੀ ਚੇਅਰ ਵੱਲ ਵਧਣ ਵਾਸਤੇ ਸੁਰੱਖਿਆ ਦਸਤੇ ਨਾਲ ਧੱਕਾ-ਮੁੱਕੀ ਕਰ ਰਹੇ ਸਨ। ਅਜਿਹਾ ਕਰਨ ਵਿਚ ਨਾਕਾਮ ਹੋਣ ਤੇ ਜਦੋਂ ਉਹ ਸਰਕਾਰੀ ਬੈਂਚਾਂ ਵੱਲ ਵਧਣ ਲੱਗੇ ਤਾਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਵੀ ਹਾਊਸ ਦੇ ਵੈੱਲ ਵਿਚ ਆ ਗਏ ਅਤੇ ਦੋਹਾਂ ਧਿਰਾਂ ਦੇ ਮੈਂਬਰ ਆਪਸ ਵਿਚ ਧੱਕਾ-ਮੁੱਕੀ ਕਰਨ ਲੱਗ ਪਏ। ਸਦਨ ਵਿਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਆਪਣੀਆਂ-ਆਪਣੀਆਂ ਸੀਟਾਂ ਤੇ ਜਾ ਕੇ ਗੱਲ ਕਰੋ, ਉਥੇ ਬੈਠ ਕੇ ਗੱਲ ਕਰੋ ਜਾਂ ਫਿਰ ਮੇਰੇ ਚੈਂਬਰ ਵਿੱਚ ਆ ਜਾਓ (ਵਿਘਨ) (ਸ਼ੋਰ).......

**ਉਪ ਮੁੱਖ ਮੰਤਰੀ :** ਇਸ ਵਕਤ ਸਥਿਤੀ ਪੂਰੀ ਤਰ੍ਹਾਂ ਕੰਟਰੋਲ ਹੇਠ ਹੈ। ਸਰਕਾਰ ਸਥਿਤੀ ਉਤੇ ਨਜ਼ਦੀਕੀ ਨਜ਼ਰ ਰੱਖ ਰਹੀ ਹੈ ਅਤੇ ਹਰ ਪੱਧਰ ਤੇ ਤਨਾਓ ਨੂੰ ਘਟਾਉਣ ਦੇ ਯਤਨ ਜਾਰੀ ਹਨ।

ਮੈਂ ਆਪ ਜੀ ਰਾਹੀਂ ਸਮੂਹ ਪੰਜਾਬੀਆਂ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਉਹ ਸਮਾਗਮ ਕਰਨ ਦੀ ਇਜਾਜ਼ਤ ਨਹੀਂ ਦਿੱਤੀ ਜਾਵੇਗੀ ਜਿਸ ਤੋਂ ਸੂਬੇ ਵਿੱਚ ਅਮਨ ਅਤੇ ਭਾਈਚਾਰਕ ਸਾਂਝ ਨੂੰ ਖ਼ਤਰਾ ਪੈਦਾ ਹੁੰਦਾ ਹੋਵੇ ਅਤੇ ਨਾ ਹੀ ਕਿਸੇ ਹਿੰਸਕ ਅਨਸਰ ਨੂੰ ਸ਼ਾਂਤੀ ਭੰਗ ਕਰਨ ਦੀ ਇਜਾਜ਼ਤ ਦਿੱਤੀ ਗਈ ਹੈ ਅਤੇ ਨਾ ਹੀ ਕਦੇ ਦਿੱਤੀ ਜਾਵੇਗੀ।

**ਮਾਨਯੋਗ ਸਪੀਕਰ :** ਮੇਰੇ ਚੈਂਬਰ ਵਿੱਚ ਆ ਕੇ ਗੱਲ ਕਰੋ....(ਵਿਘਨ) (ਸ਼ੋਰ) ਇੱਥੇ ਗੱਲ ਸੁਣਾਈ ਨਹੀਂ ਦੇ ਰਹੀ....(ਵਿਘਨ)... ਉਥੇ ਆ ਕੇ ਗੱਲ ਕਰੋ........

**ਉਪ ਮੁੱਖ ਮੰਤਰੀ :** ਮੈਂ ਸਰਕਾਰ ਦੀ ਇਹ ਵਚਨਬੱਧਤਾ ਦੁਹਰਾਉਂਦਾ ਹਾਂ ਕਿ ਸੂਬੇ ਵਿੱਚ ਅਮਨ ਅਤੇ ਭਾਈਚਾਰਕ ਸਾਂਝ ਨੂੰ ਹਰ ਕੀਮਤ ਉਤੇ ਕਾਇਮ ਰੱਖਿਆ ਜਾਵੇਗਾ..... (ਵਿਘਨ) (ਸ਼ੋਰ)

---

****Not recorded as ordered by the Chair.**

[ਉਪ ਮੁੱਖ ਮੰਤਰੀ]

(ਇਸ ਸਮੇਂ ਸਦਨ ਵਿੱਚ ਆਪੋਜ਼ੀਸ਼ਨ ਅਤੇ ਰੂਲਿੰਗ ਪਾਰਟੀ ਦੇ ਮੈਂਬਰਾਂ ਵਿਚਕਾਰ ਆਪਸ ਵਿੱਚ ਬਹੁਤ ਜ਼ਿਆਦਾ ਤਕਰਾਰ ਹੋ ਰਹੀ ਸੀ ਅਤੇ ਧੱਕਾ-ਮੁੱਕੀ ਵੀ ਹੋ ਰਹੀ ਸੀ। ਇਸ ਦੇ ਨਾਲ ਹੀ ਹਾਊਸ ਦੇ ਵੈੱਲ ਵਿੱਚ ਆਏ ਆਪੋਜ਼ੀਸ਼ਨ ਮੈਂਬਰ ਅਤੇ ਆਜ਼ਾਦ ਮੈਂਬਰ ਜਬਰਦਸਤੀ ਮਾਨਯੋਗ ਸਪੀਕਰ ਦੀ ਚੇਅਰ ਵੱਲ ਵਧਣ ਲਈ ਸੁਰੱਖਿਆ ਅਮਲੇ ਨਾਲ ਵੀ ਧੱਕਾ-ਮੁੱਕੀ ਕਰ ਰਹੇ ਸਨ।) (ਵਿਘਨ) (ਸ਼ੋਰ).......

**ਉਪ ਮੁੱਖ ਮੰਤਰੀ** : ਮੈਂ ਆਪ ਜੀ ਰਾਹੀਂ ਸਾਰੀਆਂ ਸਿਆਸੀ ਪਾਰਟੀਆਂ ਸਮੇਤ ਸਮੂਹ ਪੰਜਾਬੀਆਂ ਨੂੰ ਇਹ ਪੁਰਜ਼ੋਰ ਅਪੀਲ ਕਰਦਾ ਹਾਂ ਕਿ ਅਮਨ ਅਤੇ ਭਾਈਚਾਰਕ ਸਾਂਝ ਨੂੰ ਕਾਇਮ ਰੱਖਣ ਵਿੱਚ ਉਹ ਸਰਕਾਰ ਨੂੰ ਪੂਰਾ ਸਹਿਯੋਗ ਦੇਣ (ਵਿਘਨ) (ਸ਼ੋਰ).....

---

## SHORT ADJOURNMENT OF THE HOUSE

(ਇਸ ਸਮੇਂ ਸਦਨ ਵਿੱਚ ਆਪੋਜ਼ੀਸ਼ਨ ਅਤੇ ਰੂਲਿੰਗ ਪਾਰਟੀ ਦੇ ਮੈਂਬਰਾਂ ਵਿਚਕਾਰ ਆਪਸ ਵਿੱਚ ਬਹੁਤ ਜ਼ਿਆਦਾ ਤਕਰਾਰ ਹੋਈ ਅਤੇ ਧੱਕਾ-ਮੁੱਕੀ ਵੀ ਹੋਈ।) (ਵਿਘਨ) (ਸ਼ੋਰ).......

**ਮਾਨਯੋਗ ਸਪੀਕਰ** : ਹਾਊਸ ਇੱਕ ਘੰਟੇ ਲਈ ਸਥੱਗਿਤ ਕੀਤਾ ਜਾਂਦਾ ਹੈ। (ਵਿਘਨ) (ਸ਼ੋਰ)

*11.08 ਵਜੇ ਪੂਰਵ ਦੁਪਹਿਰ

(*ਇਸ ਸਮੇਂ ਸਦਨ 12.08 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

(ਹਾਊਸ 12.08 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸ਼੍ਰੀ ਮਦਨ ਲਾਲ ਠੇਕੇਦਾਰ ਅਤੇ ਸਰਦਾਰ ਸੰਗਤ ਸਿੰਘ ਗਿਲਜੀਆਂ, ਹਾਊਸ ਦੇ ਵੈੱਲ ਵਿੱਚ ਧਰਨਾ ਮਾਰ ਕੇ ਬੈਠੇ ਸਨ ਅਤੇ **ਨਾਹਰੇ ਮਾਰ ਰਹੇ ਸਨ।

(ਸਦਨ ਵਿੱਚ ਬਹੁਤ ਸ਼ੋਰ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਨਾਹਰੇ ਰਿਕਾਰਡ ਨਾ ਕੀਤੇ ਜਾਣ।.......(ਵਿਘਨ....... ਸ਼ੋਰ........) ਜੋ ਕੁਝ ਵੀ ਬਿਨਾਂ ਇਜਾਜ਼ਤ ਬੋਲਿਆ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ।.......(ਵਿਘਨ) (ਸ਼ੋਰ)

---

**Not recorded as ordered by the Chair.

# FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ** : ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ ਜੋ ਕਿ ਹੇਠ ਲਿਖੇ ਅਨੁਸਾਰ ਹੈ :

ਆਰਜ਼ੀ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ ਕਮੇਟੀ ਨੇ ਸਿਫਾਰਸ਼ ਕੀਤੀ ਕਿ 8 ਦਸੰਬਰ, 2009 ਤੋਂ 11 ਦਸੰਬਰ, 2009 ਤੱਕ ਪੰਜਾਬ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨਲਿਖਤ ਕੰਮ-ਕਾਰ ਕੀਤਾ ਜਾਵੇ।

| | |
|---|---|
| ਮੰਗਲਵਾਰ, 8 ਦਸੰਬਰ, 2009 (10.00 ਵਜੇ ਸਵੇਰੇ) | ਸੰਵਿਧਾਨ ਦੀ (ਇਕ ਸੌ ਨੌਵੀਂ ਸੋਧਨਾ) ਬਿਲ, 2009 ਭਾਰਤ ਦੇ ਸੰਵਿਧਾਨ ਦੇ ਅਨੁਛੇਦ 368 ਦੇ ਅਧੀਨ ਸੋਧਨਾ ਦੀ ਪੁਸ਼ਟੀ ਕਰਨ ਸਬੰਧੀ ਮਤਾ। |
| ਬੁੱਧਵਾਰ, 9 ਦਸੰਬਰ, 2009 | ਖਾਲੀ ਦਿਨ |
| ਵੀਰਵਾਰ, 10 ਦਸੰਬਰ, 2009 (2.00 ਵਜੇ ਬਾਅਦ ਦੁਪਹਿਰ) | ਗੈਰ-ਸਰਕਾਰੀ ਕੰਮ-ਕਾਰ। |
| ਸ਼ੁੱਕਰਵਾਰ, 11 ਦਸੰਬਰ, 2009 (10.00 ਵਜੇ ਸਵੇਰੇ) | (1) ਵਿਧਾਨਕ ਕੰਮ-ਕਾਰ<br>(2) ਸਦਨ ਨੂੰ ਅਣਮਿੱਥੇ ਸਮੇਂ ਲਈ ਸਥੱਗਿਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ। |

ਜੇਕਰ, ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਵੇ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

**ਮਾਨਯੋਗ ਸਪੀਕਰ** : ਹੁਣ ਸੰਸਦੀ ਮਾਮਲਿਆਂ ਦੇ ਮੰਤਰੀ ਪ੍ਰਸਤਾਵ ਪੇਸ਼ ਕਰਨਗੇ।

**ਸੰਸਦੀ ਮਾਮਲੇ, ਡਾਕਟਰੀ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ। (ਵਿਘਨ, ਸ਼ੋਰ)......

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ—

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ। (ਵਿਘਨ, ਸ਼ੋਰ)......

**ਮਾਨਯੋਗ ਸਪੀਕਰ** : ਪ੍ਰਸ਼ਨ ਹੈ—

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

---

## PAPERS LAID/RE-LAID ON THE TABLE OF THE HOUSE

**ਸੰਸਦੀ ਮਾਮਲੇ, ਡਾਕਟਰੀ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ : (ਵਿਘਨ.... ਸ਼ੋਰ)......

1. ਸੰਵਿਧਾਨ ਦੀ (ਇਕ ਸੌ ਨੌਵੀਂ ਸੋਧਨਾ) ਬਿਲ, 2009 ਜਿਵੇਂ ਕਿ ਸੰਸਦ ਦੇ ਸਦਨਾਂ ਦੁਆਰਾ ਪਾਸ ਕੀਤਾ ਗਿਆ ਹੈ।

2. ਸ਼੍ਰੀਮਾਨ ਜੀ, ਮੈਂ ਨਿਮਨਲਿਖਤ ਕਾਰਜ-ਪੱਤਰ ਵੀ ਸਦਨ ਦੀ ਮੇਜ਼ ਤੇ ਮੁੜ ਰੱਖਦਾ ਹਾਂ—

   (i) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਆਮ ਪਹੁੰਚ) (ਪਹਿਲੀ ਸੋਧਨਾ) ਵਿਨਿਯਮਨ, 2007 ;

   (ii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕੋਆਪ੍ਰੇਟਿਵ ਗਰੁੱਪ ਹਾਊਸਿੰਗ ਸੁਸਾਇਟੀਜ਼/ਇੰਪਲਾਇਰਜ਼ ਨੂੰ ਸਿੰਗਲ ਪੁਆਇੰਟ ਸਪਲਾਈ ਕਰਨਾ) ਵਿਨਿਯਮਨ, 2008; ਅਤੇ

   (iii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਪਹਿਲੀ ਸੋਧਨਾ) ਵਿਨਿਯਮਨ, 2008;

ਜਿਵੇਂ ਕਿ ਬਿਜਲੀ ਐਕਟ, 2008 ਦੀ ਧਾਰਾ 182 ਅਧੀਨ ਲੋੜੀਂਦਾ ਹੈ।

3. ਸਾਲਾਂ 2001-02, 2002-03, 2003-04, 2004-05, 2005-06, 2006-07 ਅਤੇ 2007-08 ਲਈ ਪੰਜਾਬ ਰਾਜ ਵਣ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 19ਵੀਂ, 20ਵੀਂ, 21ਵੀਂ, 22ਵੀਂ, 23ਵੀਂ, 24ਵੀਂ ਅਤੇ 25ਵੀਂ ਸਾਲਾਨਾ ਰਿਪੋਰਟਾਂ ਅਤੇ ਉਕਤ ਸਾਲਾਨਾ ਰਿਪੋਰਟਾਂ ਨੂੰ ਦੇਰੀ ਨਾਲ ਰੱਖਣ ਦੇ ਕਾਰਣ ਦਰਸਾਉਂਦਾ ਵਿਵਰਣ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619 (ੳ) ਅਧੀਨ ਲੋੜੀਂਦਾ ਹੈ।

4. ਸਾਲ 2007-08 ਲਈ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਲਿਮਟਿਡ ਦੀ 42ਵੀਂ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619 (ੳ) ਅਧੀਨ ਲੋੜੀਂਦਾ ਹੈ।

5. 31 ਮਾਰਚ, 2008 ਨੂੰ ਖਤਮ ਹੋਏ ਸਾਲ ਲਈ ਪੰਜਾਬ ਵਿੱਤ ਕਾਰਪੋਰੇਸ਼ਨ, ਚੰਡੀਗੜ੍ਹ ਦੇ ਲੇਖਿਆਂ ਤੇ ਆਡਿਟ ਰਿਪੋਰਟ, ਜਿਵੇਂ ਕਿ ਰਾਜ ਵਿੱਤ ਕਾਰਪੋਰੇਸ਼ਨ ਐਕਟ, 1951 ਦੀ ਧਾਰਾ 37(6) ਅਧੀਨ ਲੋੜੀਂਦਾ ਹੈ।

6. ਸਾਲਾਂ 2005-06 ਅਤੇ 2006-07 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀ ਬੈਲੰਸ ਸ਼ੀਟ ਅਤੇ ਲਾਭ ਅਤੇ ਹਾਨੀ ਦੇ ਲੇਖੇ ਜਿਵੇਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27(5) ਅਧੀਨ ਲੋੜੀਂਦਾ ਹੈ।

7. ਸਾਲ 2007-08 ਲਈ ਪੰਜਾਬ ਸਾਬਕਾ ਫੌਜੀਆਂ ਕਾਰਪੋਰੇਸ਼ਨ ਦੀ ਸਾਲਾਨਾ ਰਿਪੋਰਟ ਅਤੇ ਲੇਖੇ ਜਿਵੇਂ ਕਿ ਪੰਜਾਬ ਸਾਬਕਾ ਫੌਜੀਆਂ ਕਾਰਪੋਰੇਸ਼ਨ (ਪੈਸਕੋ) ਐਕਟ, 1978 ਦੀ ਧਾਰਾ 23(6) ਅਧੀਨ ਲੋੜੀਂਦਾ ਹੈ।

8. ਸਾਲ 2003-04 ਅਤੇ 2004-05 ਲਈ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 38ਵੀਂ ਅਤੇ 39ਵੀਂ ਸਾਲਾਨਾ ਰਿਪੋਰਟਾਂ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619 (ੳ) ਅਧੀਨ ਲੋੜੀਂਦਾ ਹੈ।

9. ਸਾਲ 2007-08 ਲਈ ਪੰਜਾਬ ਰਾਜ ਬਿਜਲੀ ਬੋਰਡ ਦੇ ਲੇਖਿਆਂ ਦੇ ਸਾਲਾਨਾ ਵਿਵਰਣ ਅਤੇ ਉੱਕਤ ਵਰਣਿਤ ਸਾਲਾਨਾ ਵਿਵਰਣ ਅਤੇ ਉਨ੍ਹਾਂ ਤੇ ਕੀਤੀਆਂ ਗਈਆਂ ਟਿੱਪਣੀਆਂ ਨੂੰ ਰੱਖਣ ਦੇ ਉਦੇਸ਼ ਦਰਸਾਉਂਦਾ ਵਿਵਰਣ ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 69 (5) ਅਧੀਨ ਲੋੜੀਂਦਾ ਹੈ।

---

(ਹਾਲੇ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸ਼੍ਰੀ ਮਦਨ ਲਾਲ ਠੇਕੇਦਾਰ ਅਤੇ ਸਰਦਾਰ ਸੰਗਤ ਸਿੰਘ ਗਿਲਜੀਆਂ, ਹਾਊਸ ਦੇ ਵੈੱਲ ਵਿੱਚ ਧਰਨਾ ਮਾਰ ਕੇ ਬੈਠੇ ਸਨ ਅਤੇ ** ਨਾਹਰੇ ਮਾਰ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ। ਸਦਨ ਵਿੱਚ ਬਹੁਤ ਸ਼ੋਰ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ। ਧਰਨੇ ਤੇ ਬੈਠੇ ਮੈਂਬਰ ਜ਼ਬਰਦਸਤੀ ਮਾਨਯੋਗ ਸਪੀਕਰ ਸਾਹਿਬ ਦੀ ਕੁਰਸੀ ਤੱਕ ਪਹੁੰਚਣ ਦੇ ਯਤਨ ਵਿੱਚ ਸਨ।)

**ਮਾਨਯੋਗ ਸਪੀਕਰ** : ਗੱਲ ਕਰਨ ਵਾਸਤੇ ਇਹ ਥਾਂ ਨਹੀਂ ਹੈ। ਤੁਸੀਂ ਮੇਰੇ ਚੈਂਬਰ ਵਿੱਚ ਆ ਕੇ ਗੱਲ ਕਰ ਸਕਦੇ ਹੋ। ਇਥੇ ਮੈਂ ਅਲਾਓ ਨਹੀਂ ਕਰ ਸਕਦਾ। ਉਥੇ ਮੇਰੇ ਨਾਲ ਬੈਠ ਕੇ ਗੱਲ ਕਰ ਸਕਦੇ ਹੋ।.......ਵਿਘਨ.......ਇਥੇ ਖਲੋ ਕੇ ਗੱਲ ਕਰੋਗੇ ਤਾਂ ਤੁਹਾਡੀਆਂ ਤਨਖਾਹਾਂ ਬਾਰੇ ਵੀ ਗੱਲ ਨਹੀਂ ਹੋ ਸਕੇਗੀ (.......ਸ਼ੋਰ.......ਵਿਘਨ......) ਉਥੇ ਆਪਣੀਆਂ ਸੀਟਾਂ ਤੇ ਬੈਠ ਕੇ ਗੱਲ ਕਰੋ।......ਵਿਘਨ.....ਸ਼ੋਰ......

(ਇਸ ਸਮੇਂ ਵੀ ਸਦਨ ਅੰਦਰ ਕਾਫੀ ਸ਼ੋਰ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

---

****Not recorded as ordered by the Chair.**

**ਮਾਨਯੋਗ ਸਪੀਕਰ** : ਜ਼ੀਰੋ ਆਵਰ ਦਾ ਤੁਸੀਂ ਐਡਜਰਨਮੈਂਟ ਮੋਸ਼ਨ ਦਿੱਤਾ ਸੀ। ..... ਜ਼ੀਰੋ ਆਵਰ ਤਾਂ ਤੁਸੀਂ ਮੰਗਿਆ ਹੀ ਨਹੀਂ। ਤੁਹਾਡੇ ਵੱਲੋਂ ਤਾਂ ਐਡਜਰਨਮੈਂਟ ਮੋਸ਼ਨ ਆਈ ਹੈ।.....(ਵਿਘਨ) (ਸ਼ੋਰ) ਤੁਸੀਂ ਆਪਣੀਆਂ ਸੀਟਾਂ ਤੇ ਬੈਠ ਕੇ ਗੱਲ ਕਰੋ। ਜੇਕਰ ਕੋਈ ਵੀ ਗੱਲ ਕਰਨੀ ਹੈ ਤਾਂ ਉਹ ਵੀ ਉਥੇ ਬੈਠ ਕੇ ਗੱਲ ਕਰੋ। ਜੋ ਵੀ ਗੱਲ ਕਰਨੀ ਹੈ, ਉਹ ਉਥੇ ਬੈਠ ਕੇ ਗੱਲ ਕਰੋ। ਪੇਪਰ ਲੇਅ ਵਗੈਰਾ ਹੋ ਗਏ ਹਨ। ਤੁਸੀਂ ਉਥੇ ਬੈਠ ਕੇ ਗੱਲ ਕਿਉਂ ਨਹੀਂ ਕਰਦੇ ? ਜੋ ਵੀ ਗੱਲ ਕਰਨੀ ਹੈ, ਤੁਸੀਂ ਉਥੇ ਬੈਠ ਕੇ ਗੱਲ ਕਰੋ। ਇਥੇ ਗੱਲ ਕਰਨ ਦੀ ਜਗ੍ਹਾ ਹੈ ? ਜੋ ਵੀ ਗੱਲ ਕਰਨੀ ਹੈ, ਉਹ ਉਥੇ ਬਹਿ ਕੇ ਕਰੋ।

## ADJOURNMENT OF THE HOUSE PRIOR TO THE STIPULATED TIME

(ਇਸ ਸਮੇਂ ਵੀ ਹਾਊਸ ਅੰਦਰ ਕਾਫੀ ਸ਼ੋਰ ਸੀ ਅਤੇ ਧਰਨੇ ਤੇ ਬੈਠੇ ਮੈਂਬਰ ਹਾਊਸ ਦੇ ਵੈੱਲ ਵਿੱਚ **ਨਾਹਰੇ ਮਾਰ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ).....(ਵਿਘਨ)...ਸਦਨ ਵਿੱਚ ਕਾਫੀ ਸ਼ੋਰ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਸਦਨ ਰਹਿੰਦੇ ਸਮੇਂ ਲਈ ਸਥੱਗਿਤ ਹੁੰਦਾ ਹੈ। ਹੁਣ ਇਹ ਸਦਨ ਵੀਰਵਾਰ ਮਿਤੀ 10 ਦਸੰਬਰ, 2009 ਦੇ 2.00 ਵਜੇ ਬਾਅਦ ਦੁਪਹਿਰ ਨੂੰ ਮੁੜ ਇਕੱਤਰ ਹੋਵੇਗਾ।

*12.14 ਵਜੇ ਬਾਅਦ ਦੁਪਹਿਰ

(*ਇਸ ਸਮੇਂ ਸਦਨ ਵੀਰਵਾਰ ਮਿਤੀ 10 ਦਸੰਬਰ, 2009 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

---

****Not recorded as ordered by the Chair.**

*12745 PVS--Govt. Press, U.T., Chd.*

3 ਮ

100

# PUNJAB VIDHAN SABHA

## DEBATES

*Thursday, the 10th December, 2009*

**Vol. VIII – No. 3**

OFFICIAL REPORT



CONTENTS



---


**Punjab Vidhan Sabha Secretariat, Chandigarh**

Price : Rs._________.

## PUNJAB VIDHAN SABHA

*Thursday, the 10th December, 2009*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 2.00 P.M. Mr. Speaker (Sardar Nirmal Singh Kahlon) in the Chair.*

------

## STARRED QUESTIONS AND ANSWERS

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਕਾਹਲੋਂ ਜੀ, ਤੁਸੀਂ ਇਸ ਕੁਰਸੀ ਤੇ ਪਲੀਜ਼ ਨਾ ਬੈਠੋ ਕਿਉਂਕਿ ਅੱਜ ਦੀ 'ਹਿੰਦੁਸਤਾਨ ਟਾਈਮਜ਼' ਵਿਚ ਤੁਹਾਨੂੰ ਇਨਡਿਕਟ ਕੀਤਾ ਹੋਇਆ ਹੈ। ਉਸ ਮਾਹੌਲ ਦੇ ਮੁਤਾਬਿਕ ਤੁਸੀਂ ਇਸ ਪਵਿੱਤਰ ਕੁਰਸੀ ਤੇ ਆਪਣਾ ਹੱਕ ਸਮਝਦੇ ਹੋਏ ਨਾ ਬੈਠੋ, ਇਸ ਕੁਰਸੀ ਤੋਂ ਉਠੋ। ਆਪਾਂ ਇਸ ਤਰ੍ਹਾਂ ਨਾ ਕਰੀਏ। ਅਸੀਂ ਸਾਰੇ ਇਸ ਪਵਿੱਤਰ ਸਦਨ ਵਿਚ ਆਏ ਹਾਂ। ਅਸੀਂ ਜੇ ਖੜ੍ਹੇ ਹੋਏ ਹਾਂ ਤਾਂ ਇਸ ਪਵਿੱਤਰ ਕੁਰਸੀ ਦੇ ਵਾਸਤੇ ਖੜ੍ਹੇ ਹੋਏ ਹਾਂ। ਜੇਕਰ ਸਪੀਕਰ ਦੇ ਉਤੇ ਇਸ ਤਰ੍ਹਾਂ ਦੇ ਐਲੀਗੇਸ਼ਨ ਲੱਗ ਜਾਂਦੇ ਹਨ ਤਾਂ ਤੁਹਾਡਾ ਮੌਰਲੀ ਕੋਈ ਹੱਕ ਨਹੀਂ ਬਣਦਾ ਕਿ ਇਸ ਸੀਟ ਤੇ ਬੈਠੋ।

**ਮਾਨਯੋਗ ਸਪੀਕਰ :** ਇਹ ਗੱਲ ਆਪਾਂ ਕੁਐਸਚਨ ਆਵਰ ਤੋਂ ਬਾਅਦ ਕਰੀਏ .... (ਸ਼ੋਰ...ਵਿਘਨ...)

(ਇਸ ਸਮੇਂ ਸਦਨ ਵਿਚ ਹਾਜ਼ਰ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ ਸਾਹਿਬਾਨ, ਜਿਨ੍ਹਾਂ ਨੇ ਸਿਰਾਂ ਉਤੇ ਕਾਲੀਆਂ ਪੱਟੀਆਂ ਬੰਨੀਆਂ ਹੋਈਆਂ ਸਨ, ਮਾਨਯੋਗ ਸਪੀਕਰ ਅਤੇ ਸਰਕਾਰ ਦੇ ਖਿਲਾਫ ਨਾਅਰੇ ਮਾਰਦੇ ਹੋਏ ਵੈੱਲ-ਆਫ-ਦਿ ਹਾਊਸ ਵਿਚ ਆ ਗਏ। ਹਾਊਸ ਵਿਚ ਬਹੁਤ ਜ਼ਿਆਦਾ ਸ਼ੋਰ ਸੀ ਜਿਸ ਕਾਰਨ ਨਾਅਰੇ ਰਿਕਾਰਡ ਨਹੀਂ ਕੀਤੇ ਜਾ ਸਕੇ। ਆਜ਼ਾਦ ਮੈਂਬਰ ਸਾਹਿਬਾਨ ਸਰਦਾਰ ਸੰਗਤ ਸਿੰਘ ਗਿਲਜੀਆਂ, ਸ਼੍ਰੀ ਮਦਨ ਲਾਲ ਠੇਕੇਦਾਰ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ ਵੀ ਵੈੱਲ-ਆਫ-ਦਿ-ਹਾਊਸ ਵਿਚ ਉਨ੍ਹਾਂ ਨਾਲ ਸ਼ਾਮਲ ਹੋ ਗਏ।)

**ਮਾਨਯੋਗ ਸਪੀਕਰ :** ਬੀਬੀ ਜੀ, ਇਨਡਿਕਟ ਤਾਂ ਤੁਸੀਂ ਵੀ ਹੋਏ ਸੀ। ਕੀ ਤੁਸੀਂ ਮਨਿਸਟਰੀ ਛੱਡ ਦਿੱਤੀ ਸੀ? ਜਦੋਂ ਤੁਸੀਂ ਇਨਡਿਕਟ ਹੋਏ ਸੀ, ਕੀ ਤੁਸੀਂ ਮਨਿਸਟਰੀ ਛੱਡ ਗਏ ਸੀ?

**ਆਵਾਜ਼ਾਂ :** ਤੁਸੀਂ ਇਸ ਕੁਰਸੀ ਦੇ ਹੱਕਦਾਰ ਨਹੀਂ। ਕੁਰਸੀ ਦਾ ਅਪਮਾਨ ਨਾ ਕਰੋ।

(ਇਸ ਸਮੇਂ ਸਾਰੇ ਆਪੋਜ਼ੀਸ਼ਨ ਅਤੇ ਆਜ਼ਾਦ ਮੈਂਬਰਾਂ ਵੱਲੋਂ ਜ਼ੋਰਦਾਰ ਨਾਅਰੇਬਾਜ਼ੀ

ਕੀਤੀ ਜਾ ਰਹੀ ਸੀ ਜੋ ਕਿ ਬਹੁਤ ਜ਼ਿਆਦਾ ਸ਼ੋਰ ਹੋਣ ਕਾਰਣ ਰਿਕਾਰਡ ਨਹੀਂ ਕੀਤੀ ਜਾ ਸਕੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ। ਪਹਿਲਾ ਪ੍ਰਸ਼ਨ ਸਰਦਾਰ ਸੰਗਤ ਸਿੰਘ ਗਿਲਜ਼ੀਆਂ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 1189

(ਸਬੰਧਤ ਮਾਨਯੋਗ ਮੈਂਬਰ ਨੇ ਇਹ ਪ੍ਰਸ਼ਨ ਪੇਸ਼ ਨਹੀਂ ਕੀਤਾ।)

---

ਨਿਸ਼ਾਨ ਵਾਲੇ ਪ੍ਰਸ਼ਨ
ਨੰ: 1181, 1162, 1185, 1184, 1177 ਅਤੇ 1163

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਨੇ ਇਹ ਪ੍ਰਸ਼ਨ ਪੇਸ਼ ਨਹੀਂ ਕੀਤੇ।)

(ਇਸ ਸਮੇਂ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਆਪਣੇ ਹੱਥਾਂ ਵਿਚ ਫੜੀਆਂ ਅਖਬਾਰਾਂ ਹਵਾ ਵਿਚ ਲਹਿਰਾ ਰਹੇ ਸਨ ਅਤੇ ਨਾਅਰੇ ਮਾਰ ਰਹੇ ਸਨ ਜਿਹੜੇ ਕਿ ਬਹੁਤ ਜ਼ਿਆਦਾ ਸ਼ੋਰ ਹੋਣ ਕਾਰਣ ਰਿਕਾਰਡ ਨਹੀਂ ਕੀਤੇ ਜਾ ਸਕੇ।)

**ਮਾਨਯੋਗ ਸਪੀਕਰ :** ਖਬਰਾਂ ਵੀ ਲਵਾਉਣ ਵਾਲੇ ਤੁਸੀਂ ਹੀ ਹੋ। ਅਗਲਾ ਪ੍ਰਸ਼ਨ, ਸਰਦਾਰ ਜਗਜੀਵਨ ਸਿੰਘ ਖੀਰਨੀਆਂ।

---

ਚੰਡੀਗੜ੍ਹ-ਲੁਧਿਆਣਾ ਸੜਕ ਨੂੰ ਚਹੁੰ-ਮਾਰਗੀ ਬਣਾਉਣਾ

*1160. **ਸਰਦਾਰ ਜਗਜੀਵਨ ਸਿੰਘ ਖੀਰਨੀਆਂ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਚੰਡੀਗੜ੍ਹ-ਲੁਧਿਆਣਾ ਸੜਕ ਨੂੰ ਚਹੁੰ-ਮਾਰਗੀ ਬਣਾਇਆ ਜਾ ਰਿਹਾ ਹੈ; ਜੇਕਰ ਅਜਿਹਾ ਹੈ ਤਾਂ ਇਸ ਵਿਚ ਆਉਂਦੇ ਸ਼ਹਿਰ ਖਮਾਣੋਂ ਅਤੇ ਸਮਰਾਲਾ ਕੋਲੋਂ ਬਾਈ-ਪਾਸ ਕੱਢਣ ਦੀ ਤਜਵੀਜ਼ ਹੈ ਜਾਂ ਇੱਥੇ ਓਵਰ ਬ੍ਰਿਜ ਬਣਾਉਣ ਦੀ ਕੋਈ ਤਜਵੀਜ਼ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਇਹ ਸੜਕ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ (ਐਨ.ਐਚ.ਏ.ਆਈ.) ਭਾਰਤ ਸਰਕਾਰ ਦੇ ਅਧਿਕਾਰ ਖੇਤਰ ਵਿਚ ਆਉਂਦੀ ਹੈ। ਪ੍ਰੋਜੈਕਟ ਡਾਇਰੈਕਟਰ, ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ,ਪੀ.ਆਈ.ਯੂ. ਚੰਡੀਗੜ੍ਹ ਤੋਂ ਪ੍ਰਾਪਤ ਸੂਚਨਾ ਅਨੁਸਾਰ ਕੌਮੀ ਮਾਰਗ-95 ਦੇ ਚੰਡੀਗੜ੍ਹ-ਲੁਧਿਆਣਾ ਹਿੱਸੇ ਨੂੰ ਚਹੁੰ-ਮਾਰਗੀ ਬਣਾਉਣ ਦੀ ਤਜਵੀਜ਼ ਹੈ। ਮੈਸਰਜ਼ ਕਨਸਲਟਿੰਗ ਇੰਜੀਨੀਅਰਿੰਗ ਸਰਵਿਸਜ਼ (ਇੰਡੀਆ) ਪ੍ਰਾਈਵੇਟ ਲਿਮਟਿਡ ਇੰਨ ਜੁਆਇੰਟ

ਵੈਂਚਰ ਵਿਦ ਮੈਸਰਜ਼ ਸਿਊਂਗ ਇੰਜੀਨੀਅਰਿੰਗ ਕੰਪਨੀ ਲਿਮਟਿਡ ਗਿਊਂਗੀ-ਡੂ, ਕੋਰੀਆ ਨੂੰ ਇਸ ਕੰਮ ਦੇ ਫਿਜ਼ੀਬਿਲਿਟੀ ਅਧਿਐਨ ਲਈ ਇਸ ਦਾ ਕਨਸਲਟੈਂਟ ਨਿਯੁਕਤ ਕੀਤਾ ਗਿਆ ਹੈ। ਇਹ ਅਧਿਐਨ ਜਨਵਰੀ, 2010 ਵਿਚ ਸ਼ੁਰੂ ਹੋਵੇਗਾ। ਸਮਰਾਲਾ ਅਤੇ ਖਮਾਣੋਂ ਵਿਖੇ ਬਾਈਪਾਸ ਬਣਾਉਣਾ ਹੈ ਜਾਂ ਐਲੀਵੇਟਿਡ ਸੜਕ ਬਣਾਉਣੀ ਹੈ, ਇਸ ਪ੍ਰੋਜੈਕਟ ਦੀ ਫਿਜ਼ੀਬਿਲਿਟੀ ਅਤੇ ਆਰਥਿਕ ਅਧਿਐਨ ਉਤੇ ਨਿਰਭਰ ਕਰੇਗਾ।

**ਸਰਦਾਰ ਜਗਜੀਵਨ ਸਿੰਘ ਖੀਰਨੀਆਂ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਲੁਧਿਆਣਾ-ਚੰਡੀਗੜ੍ਹ ਸੜਕ ਨੂੰ ਚਹੁੰ-ਮਾਰਗੀ ਬਣਾਇਆ ਜਾ ਰਿਹਾ ਹੈ, ਉਸ ਸੜਕ ਵਿਚ ਮੇਰੇ ਹਲਕੇ ਦੇ ਦੋ ਸ਼ਹਿਰ ਖਮਾਣੋਂ ਅਤੇ ਸਮਰਾਲਾ ਆਉਂਦੇ ਹਨ। ਉਥੇ ਮੁੱਖ ਸੜਕ ਤੋਂ ਜਗ੍ਹਾ ਬੜੀ ਤੰਗ ਹੈ ਅਤੇ ਲੋਕਾਂ ਦੇ ਕਾਰੋਬਾਰ ਵੀ ਕਾਫੀ ਚੱਲ ਰਹੇ ਹਨ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਅਜਿਹੀ ਪ੍ਰੋਵੀਜ਼ਨ ਕੀਤੀ ਗਈ ਹੈ ਕਿ ਉਥੇ ਕੋਈ ਬਾਈ-ਪਾਸ ਕੱਢਿਆ ਜਾਵੇ ਜਾਂ ਕੋਈ ਓਵਰ-ਬ੍ਰਿਜ ਬਣਾਇਆ ਜਾਵੇ ?

**ਮੰਤਰੀ** : ਇਸ ਬਾਰੇ ਨੈਸ਼ਨਲ ਹਾਈਵੇ ਅਥਾਰਿਟੀ ਆਫ਼ ਇੰਡੀਆ ਆਪਣੀ ਰਿਪੋਰਟ ਜੂਨ, 2010 ਵਿਚ ਸਬਮਿਟ ਕਰ ਦੇਵੇਗੀ। ਉਸ ਤੋਂ ਬਾਅਦ ਹੀ ਇਹ ਦੱਸਿਆ ਜਾ ਸਕੇਗਾ ਕਿ ਕੋਈ ਐਲੀਵੇਟਿਡ ਰੋਡ ਕੱਢੀ ਜਾਣੀ ਹੈ ਜਾਂ ਕਿ ਕੋਈ ਬਾਈ-ਪਾਸ ਬਣਾਇਆ ਜਾਣਾ ਹੈ।

---

## ਇੰਜੀਨੀਅਰਿੰਗ ਕਾਲਜਾਂ ਵਿਚ ਆਰਥਿਕ ਪੱਖੋਂ ਪਛੜੇ ਵਿਦਿਆਰਥੀਆਂ ਲਈ ਦਾਖਲਾ

*1169. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਰਾਜ ਅੰਦਰ ਚੱਲ ਰਹੇ ਪ੍ਰਾਈਵੇਟ ਇੰਜੀਨੀਅਰਿੰਗ ਕਾਲਜਾਂ ਦੇ ਅੰਦਰ ਹਰ ਇੱਕ ਇੰਜੀਨੀਅਰਿੰਗ ਕਾਲਜ ਵੱਲੋਂ 10 ਸੀਟਾਂ ਆਰਥਿਕ ਤੌਰ ਤੇ ਪਛੜੇ ਵਰਗ ਦੇ ਵਿਦਿਆਰਥੀਆਂ ਨੂੰ ਦੇਣ ਦੀ ਕੋਈ ਪਾਲਿਸੀ ਹੈ ;

(ਅ) ਜੇਕਰ ਹੈ ਤਾਂ ਵਿਦਿਅਕ ਸਾਲ 2009-10 ਦੌਰਾਨ ਹਰ ਇੱਕ ਇੰਜੀਨੀਅਰਿੰਗ ਕਾਲਜ ਵੱਲੋਂ ਕਿੰਨੇ-ਕਿੰਨੇ ਆਰਥਿਕ ਤੌਰ ਤੇ ਪਛੜੇ ਵਰਗ ਦੇ ਵਿਦਿਆਰਥੀਆਂ ਨੂੰ ਇਹ ਸਹੂਲਤ ਦਿੱਤੀ ਗਈ ਹੈ ;

(ੲ) ਜਿਹੜੇ ਇੰਜੀਨੀਅਰਿੰਗ ਕਾਲਜ/ਕਾਲਜਾਂ ਵੱਲੋਂ ਵਿਦਿਆਰਥੀਆਂ ਨੂੰ ਇਹ ਸਹੂਲਤ ਨਹੀਂ ਦਿੱਤੀ ਗਈ, ਉਸ/ਉਨ੍ਹਾਂ ਵਿਰੁੱਧ ਸਰਕਾਰ ਕੀ ਕਾਰਵਾਈ ਕਰ ਰਹੀ ਹੈ ?

ਸ਼੍ਰੀ ਸਵਰਨਾ ਰਾਮ : (ੳ) ਹਾਂ ਜੀ। ਪਰੰਤੂ ਇਨ੍ਹਾਂ 10% ਸੀਟਾਂ ਵਿੱਚੋਂ 5% ਆਰਥਿਕ ਤੌਰ ਤੇ ਪਛੜੇ ਵਰਗ ਅਤੇ ਬਾਕੀ 5% ਵੂਮੈਨ ਅਤੇ ਅੰਗਹੀਣ ਵਿਦਿਆਰਥੀਆਂ ਲਈ ਹਨ।

(ਅ) ਸਾਲ 2009-10 ਦੌਰਾਨ ਇੰਜੀਨੀਅਰਿੰਗ ਕਾਲਜਾਂ ਨੇ ਕੁਲ 598 ਸੀਟਾਂ ਆਰਥਿਕ ਤੌਰ ਤੇ ਪਛੜੇ ਵਰਗ ਦੇ ਵਿਦਿਆਰਥੀਆਂ ਰਾਹੀਂ ਭਰੀਆਂ ਹੋਈਆਂ ਹਨ। ਸੰਸਥਾਵਾਰ ਸੂਚਨਾ "ਅਨੁਲੱਗ-ੳ" ਵਿਚ ਦਿੱਤੀ ਗਈ ਹੈ ਜੀ।

(ੲ) ਸਾਰੇ ਇੰਜੀਨੀਅਰਿੰਗ ਕਾਲਜਾਂ ਨੇ ਇਨ੍ਹਾਂ ਸੀਟਾਂ ਨੂੰ ਭਰਨ ਦੀ ਕਾਰਵਾਈ ਕੀਤੀ ਹੈ ਪਰੰਤੂ ਜਿਹੜੇ ਕਾਲਜਾਂ ਨੇ ਬਣਦੀਆਂ ਸੀਟਾਂ ਪੂਰੇ ਤੌਰ ਤੇ ਨਹੀਂ ਭਰੀਆਂ, ਉਹਨਾਂ ਨੂੰ ਸ਼ੋਅ-ਕਾਜ਼ ਨੋਟਿਸ ਜਾਰੀ ਕੀਤੇ ਜਾ ਚੁੱਕੇ ਹਨ (ਅਨੁਲੱਗ-ਅ) ਅਤੇ ਬਣਦੀ ਯੋਗ ਵਿਭਾਗੀ ਕਾਰਵਾਈ ਕੀਤੀ ਜਾ ਰਹੀ ਹੈ।

## ਅਨੁਲੱਗ - ੳ

| ਲੜੀ ਨੰ: | ਸੰਸਥਾ ਦਾ ਨਾਮ | ਆਰਥਿਕ ਤੌਰ ਤੇ ਪੱਛੜੇ ਵਰਗ ਰਾਹੀਂ |
|---|---|---|
| 1. | ਗਿਆਨੀ ਜ਼ੈਲ ਸਿੰਘ ਕਾਲਜ ਆਫ ਇੰਜੀ: ਅਤੇ ਟੈਕ:, ਬਠਿੰਡਾ | 18 |
| 2. | ਸ਼ਹੀਦ ਭਗਤ ਸਿੰਘ ਕਾਲਜ ਆਫ ਇੰਜੀ: ਅਤੇ ਟੈਕ:, ਫਿਰੋਜ਼ਪੁਰ | 20 |
| 3. | ਬੇਅੰਤ ਕਾਲਜ ਆਫ ਇੰਜੀ: ਅਤੇ ਟੈਕ:, ਗੁਰਦਾਸਪੁਰ | 25 |
| 4. | ਮਲੋਟ ਇੰਸ: ਆਫ ਮੈਨੇਜਮੈਂਟ ਅਤੇ ਇੰਨ: ਟੈਕ:, ਮਲੋਟ | 07 |
| 5. | ਬਾਬਾ ਹੀਰਾ ਸਿੰਘ ਭੱਠਲ ਇੰਸ: ਆਫ ਇੰਜ: ਅਤੇ ਟੈਕ:, ਲਹਿਰਾਗਾਗਾ | 12 |
| 6. | ਗੁਰੂ ਨਾਨਕ ਦੇਵ ਇੰਜੀਨੀਅਰਿੰਗ ਕਾਲਜ, ਲੁਧਿਆਣਾ | 28 |
| 7. | ਆਦੇਸ਼ ਇੰਸ: ਆਫ ਇੰਜ: ਅਤੇ ਟੈਕ:, ਫਰੀਦਕੋਟ | 10 |
| 8. | ਅਮਨ ਭੱਲਾ ਇੰਸ: ਆਫ ਇੰਜ: ਅਤੇ ਟੈਕ:, ਡਾਕ-ਝਕੋਤਰੀ, ਪਠਾਨਕੋਟ | 04 |
| 9. | ਅੰਮ੍ਰਿਤਸਰ ਕਾਲਜ ਆਫ ਇੰਜੀ: ਅਤੇ ਟੈਕ:, ਅੰਮ੍ਰਿਤਸਰ | 26 |
| 10. | ਬਾਬਾ ਬੰਦਾ ਸਿੰਘ ਬਹਾਦਰ ਇੰਜੀ: ਕਾਲਜ, ਫਤਿਹਗੜ੍ਹ ਸਾਹਿਬ | 28 |
| 11. | ਬਾਬਾ ਫਰੀਦ ਕਾਲਜ ਆਫ ਇੰਜ: ਅਤੇ ਟੈਕ:, ਦਿਓਣ, ਬਠਿੰਡਾ | 10 |

| | | |
|---|---|---|
| 12. | ਬਾਬਾ ਕੁਮਾ ਸਿੰਘ ਜੀ ਇੰਜੀ: ਕਾਲਜ,ਗੁਰਦੁਆਰਾ ਗੁਰੂ ਸਰ ਸਤਲਾਨੀ ਸਾਹਿਬ, ਵੀ.ਪੀ.ਓ. ਹੁਸ਼ਿਆਰ ਨਗਰ, ਤਹਿਸੀਲ ਅਤੇ ਜ਼ਿਲ੍ਹਾ : ਅੰਮ੍ਰਿਤਸਰ | 04 |
| 13. | ਭਾਈ ਗੁਰਦਾਸ ਇੰਸ: ਆਫ ਇੰਜ; ਅਤੇ ਟੈਕ:, ਪਟਿਆਲਾ ਰੋਡ, ਸੰਗਰੂਰ | 11 |
| 14. | ਭਾਈ ਮਹਾਂ ਸਿੰਘ ਕਾਲਜ ਆਫ ਇੰਜ: ਅਤੇ ਟੈਕ:, ਕੋਟਕਪੂਰਾ ਰੋਡ, ਮੁਕਤਸਰ | 01 |
| 15. | ਭੂਟਾ ਕਾਲਜ ਆਫ ਇੰਜੀ: ਅਤੇ ਟੈਕ:, ਵੀ.ਪੀ.ਓ. : ਭੂਟਾ, ਜ਼ਿਲ੍ਹਾ : ਲੁਧਿਆਣਾ | 08 |
| 16. | ਬੀ.ਆਈ.ਐਸ., ਕਾਲਜ ਆਫ ਇੰਜ: ਅਤੇ ਟੈਕ:, ਗਾਗਰਾ, ਮੋਗਾ | 01 |
| 17. | ਚੰਡੀਗੜ੍ਹ ਇੰਜੀਨੀਅਰਿੰਗ ਕਾਲਜ, ਲਾਂਡਰਾ, ਮੋਹਾਲੀ | 20 |
| 18. | ਚਿੱਤਕਾਰਾ ਇੰਸ: ਆਫ ਇੰਜ: ਅਤੇ ਟੈਕ:, ਪਿੰਡ : ਜਾਂਸਲਾ, ਤਹਿ: ਰਾਜਪੁਰਾ, ਪਟਿਆਲਾ | 23 |
| 19. | ਡੀ.ਏ.ਵੀ. ਇੰਸ: ਆਫ ਇੰਜ: ਅਤੇ ਟੈਕ:, ਕਬੀਰ ਨਗਰ ਜਲੰਧਰ | 21 |
| 20. | ਦੇਸ਼ ਭਗਤ ਕਾਲਜ ਆਫ ਇੰਜਨੀਅਰਿੰਗ, ਅਮਲੋਹ ਰੋਡ, ਮੰਡੀ ਗੋਬਿੰਦਗੜ੍ਹ | 03 |
| 21. | ਦੁਆਬਾ ਇੰਸ: ਆਫ ਇੰਜ: ਅਤੇ ਟੈਕ:, ਘਟੋਰ, ਮੁਹਾਲੀ | 02 |
| 22. | ਦੁਆਬਾ ਵੂਮੈਨ ਇੰਸ: ਆਫ ਇੰਜ: ਅਤੇ ਟੈਕ:, ਘਟੋਰ, ਮੁਹਾਲੀ | 01 |
| 23. | ਫਿਰੋਜ਼ਪੁਰ ਕਾਲਜ ਆਫ ਇੰਜ: ਅਤੇ ਟੈਕ:, ਫਿਰੋਜ਼ਸ਼ਾਹ, ਫਿਰੋਜ਼ਪੁਰ | 09 |
| 24. | ਜੀ.ਜੀ.ਐਸ. ਕਾਲਜ ਆਫ ਮਾਡਰਨ ਟੈਕਨਾਲੋਜੀ, ਖਰੜ, ਜ਼ਿਲ੍ਹਾ : ਰੂਪ ਨਗਰ | 02 |
| 25. | ਗਲੋਬਲ ਕਾਲਜ ਆਫ ਇੰਜ: ਅਤੇ ਟੈਕ:, ਖਾਨਪੁਰ ਖੂਹੀ, ਆਨੰਦਪੁਰ ਸਾਹਿਬ | 04 |
| 26. | ਗਲੋਬਲ ਇੰਸ: ਆਫ ਮੈਨ: ਅਤੇ ਇਮਰਜਿੰਗ ਟੈਕ:, ਸੋਹੀਆਂ ਖੁਰਦ, ਅੰਮ੍ਰਿਤਸਰ | 07 |
| 27. | ਗੁਰੂ ਗੋਬਿੰਦ ਸਿੰਘ ਕਾਲਜ ਆਫ ਇੰਜ: ਅਤੇ ਟੈਕ:, ਤਲਵੰਡੀ ਸਾਬੋ, ਬਠਿੰਡਾ | 03 |
| 28. | ਗੁਰੂ ਤੇਗ ਬਹਾਦਰ ਖਾਲਸਾ ਇੰਸ: ਆਫ ਇੰਜ: ਅਤੇ ਟੈਕ:, ਛਾਪਿਆਂ ਵਾਲੀ, ਮਲੋਟ | 20 |

[ ਤਕਨੀਕੀ ਸਿੱਖਿਆ ਮੰਤਰੀ ]

| | | |
|---|---|---|
| 29. | ਗੁਰੂ ਰਾਮਦਾਸ ਇੰਸ: ਆਫ ਇੰਜ: ਟੈਕ:, ਲਹਿਰਾਬੇਗਾ, ਤਹਿ: ਨਥਾਣਾ, ਬਠਿੰਡਾ | 09 |
| 30. | ਆਈ.ਆਈ.ਟੀ.ਟੀ. ਕਾਲਜ ਆਫ ਇੰਜ: ਅਤੇ ਟੈਕ:, ਨਵਾਂ ਸ਼ਹਿਰ, ਪੋਜੇਵਾਲ | 04 |
| 31. | ਇੰਡੋ-ਗਲੋਬਲ ਕਾਲਜ ਆਫ ਇੰਜ:, ਅਭੀਪੁਰ, ਮੁਹਾਲੀ। | 05 |
| 32. | ਇੰਸ: ਆਫ ਇੰਜ: ਅਤੇ ਟੈਕ:, ਭੱਦਲ, ਆਈ.ਈ.ਟੀ. ਕੈਂਪਸ, ਰੋਪੜ | 21 |
| 33. | ਜਸਦੇਵ ਸਿੰਘ ਸੰਧੂ ਇੰਸ: ਆਫ ਇੰਜ: ਅਤੇ ਟੈਕ:, ਪਟਿਆਲਾ | 01 |
| 34. | ਕੇ.ਸੀ. ਕਾਲਜ ਆਫ ਇੰਜ: ਅਤੇ ਇੰਨ: ਟੈਕ:, ਵੀ.ਪੀ.ਓ. ਕਰੀਮ, ਤਹਿ: ਅਤੇ ਜ਼ਿਲ੍ਹਾ ਨਵਾਂ ਸ਼ਹਿਰ | 09 |
| 35. | ਖਾਲਸਾ ਕਾਲਜ ਆਫ ਇੰਜ: ਅਤੇ ਟੈਕ:, ਸੀ-ਬਲਾਕ, ਰਣਜੀਤ ਐਵੇਨਿਊ, ਅੰਮ੍ਰਿਤਸਰ | 02 |
| 36. | ਲਾਲਾ ਲਾਜਪਤ ਰਾਏ ਇੰਸ: ਆਫ ਇੰਜ: ਅਤੇ ਟੈਕ:, ਮੋਗਾ | 04 |
| 37. | ਲੁਧਿਆਣਾ ਕਾਲਜ ਆਫ ਇੰਜ: ਅਤੇ ਟੈਕ:, ਕਟਾਨੀ ਕਲਾਂ, ਲੁਧਿਆਣਾ | 08 |
| 38. | ਨਾਰਥ ਵੈਸਟ ਇੰਸ: ਆਫ ਇੰਜ: ਅਤੇ ਟੈਕ:, ਢੁੱਡੀਕੇ, ਮੋਗਾ | 02 |
| 39. | ਪੰਜਾਬ ਕਾਲਜ ਆਫ ਇੰਜੀ: ਅਤੇ ਟੈਕ:, ਲਾਲੜੂ ਮੰਡੀ, ਪਿੰਡ: ਮਲਕਪੁਰ, ਜ਼ਿਲ੍ਹਾ : ਪਟਿਆਲਾ | 04 |
| 40. | ਰਾਮਗੜ੍ਹੀਆ ਇੰਸ: ਆਫ ਇੰਜ: ਅਤੇ ਟੈਕ:, ਆਰ.ਈ.ਸੀ. ਕੰਪਲੈਕਸ, ਫਗਵਾੜਾ | 22 |
| 41. | ਰਿਆਤ ਇੰਸ: ਆਫ ਇੰਜ: ਅਤੇ ਬਾਇਓ ਟੈਕ:, ਸੋਹੜਾ, ਖਰੜ | 10 |
| 42. | ਰਿਆਤ-ਬਾਰਾ ਇੰਸ: ਆਫ ਇੰਜ: ਅਤੇ ਨੈਨੋ ਟੈਕ:, ਪਿੰਡ ਅਤੇ ਡਾਕਖਾਨਾ ਬੋਹਾਂ, ਤਹਿਸੀਲ ਅਤੇ ਜ਼ਿਲ੍ਹਾ ਹੁਸ਼ਿਆਰਪੁਰ-146104, ਪੰਜਾਬ | 08 |
| 43. | ਰਿਆਤ ਇੰਸ: ਆਫ ਇੰਜ: ਅਤੇ ਇੰਨ: ਟੈਕ:, ਰੇਲ ਮਾਜਰਾ, ਨਵਾਂ ਸ਼ਹਿਰ | 18 |
| 44. | ਰਿਆਤ-ਬਾਰਾ ਕਾਲਜ ਆਫ ਇੰਜ: ਅਤੇ ਨੈਨੋ ਟੈਕ:, ਫਾਰ ਵੂਮੈਨ, ਹੁਸ਼ਿਆਰਪੁਰ, ਪੰਜਾਬ | 06 |
| 45. | ਰਿਮਟ ਇੰਸਟੀਚਿਊਟ ਆਫ ਮੈਨੇਜਮੈਂਟ ਅਤੇ ਟੈਕ:, ਸਰਹਿੰਦ ਸਾਈਡ, ਮੰਡੀ ਗੋਬਿੰਦਗੜ੍ਹ, ਫਤਿਹਗੜ੍ਹ ਸਾਹਿਬ | 10 |

| | | |
|---|---|---|
| 46. | ਰਿਮਟ ਮਹਾਰਾਜ ਅਗਰਸੈਨ ਇੰਜ: ਕਾਲਜ, ਮੰਡੀ ਗੋਬਿੰਦਗੜ੍ਹ | 08 |
| 47. | ਸਰਦਾਰ ਸੁਖਜਿੰਦਰ ਸਿੰਘ ਇੰਜ: ਅਤੇ ਟੈਕ:, ਕਾਲਜ, ਹਿਆਤ ਨਗਰ, ਗੁਰਦਾਸਪੁਰ | 09 |
| 48. | ਸੰਤ ਬਾਬਾ ਭਾਗ ਸਿੰਘ ਇੰਜ: ਆਫ ਇੰਜ: ਅਤੇ ਟੈਕ:, ਵੀ.ਪੀ.ਓ. ਪਧਹਨੀਆ, ਜਲੰਧਰ | 06 |
| 49. | ਸ੍ਰੀ ਸਾਈਂ ਕਾਲਜ ਆਫ ਇੰਜ: ਅਤੇ ਟੈਕ:, ਮਾਨਾਂਵਾਲਾ, ਅੰਮ੍ਰਿਤਸਰ | 03 |
| 50. | ਸਾਈਂ ਕਾਲਜ ਆਫ ਇੰਜ: ਅਤੇ ਟੈਕ:, ਬਦਾਨੀ, ਪਠਾਨਕੋਟ | 28 |
| 51. | ਸ੍ਰੀ ਸੁਖਮਨੀ ਇੰਸ: ਆਫ ਇੰਜ: ਅਤੇ ਟੈਕ:, ਡੇਰਾਬੱਸੀ, ਪਟਿਆਲਾ | 05 |
| 52. | ਸਵਾਮੀ ਪਰਮਾਨੰਦ ਇੰਜੀਨੀਅਰਿੰਗ ਕਾਲਜ, ਜੌਣਕਲਾਂ, ਲਾਲੜੂ | 02 |
| 53. | ਸਵਾਮੀ ਪਰਮਾਨੰਦ ਕਾਲਜ ਆਫ ਇੰਜੀਨੀਅਰਿੰਗ ਅਤੇ ਟੈਕ:, ਡੇਰਾ ਬਸੀ, ਪਟਿਆਲਾ | 01 |
| 54. | ਸਵਾਮੀ ਵਿਵੇਕਾਨੰਦ ਇੰਸ: ਆਫ ਇਮਰਜਿੰਗ ਟੈਕ:, ਰਾਮਨਗਰ, ਬਨੂੜ | 10 |
| 55. | ਸਵਾਮੀ ਵਿਵੇਕਾਨੰਦ ਇੰਸਟੀਚਿਊਟ ਆਫ ਇੰਜਨੀਅਰਿੰਗ ਅਤੇ ਟੈਕ:, ਪਿੰਡ ਰਾਮਨਗਰ, ਨੇੜੇ ਬਨੂੜ, ਪਟਿਆਲਾ | 18 |
| 56. | ਸੂਰੀਆ ਐਜੂਕੇਸ਼ਨਲ ਅਤੇ ਚੈਰੀਟੇਬਲ ਟਰੱਸਟ ਗਰੁੱਪ ਆਫ ਇੰਸਟੀਚਿਊਟਸ, ਪਿੰਡ-ਬਪਰੌਰ, ਤਹਿ: ਰਾਜਪੁਰਾ, ਨੇੜੇ ਸ਼ੰਭੂ ਬੈਰੀਅਰ, ਪਟਿਆਲਾ ਸਕੂਲ ਆਫ ਇੰਜ: | 02 |
| 57. | ਰਾਮਦੇਵੀ ਜਿੰਦਲ ਐਜੂਕੇਸ਼ਨਲ ਚੈਰੀਟੇਬਲ ਸੁਸਾਇਟੀ, ਗਰੁੱਪ ਆਫ ਇੰਸਟੀਚਿਊਸ਼ਨਜ਼, ਪਿੰਡ ਬਸੌਲੀ, ਲਾਲੜੂ, ਡੇਰਾਬੱਸੀ ਫੈਕਲਟੀ ਆਫ ਇੰਜ: | 03 |
| 58. | ਏਮਜ਼ ਚੈਰੀਟੇਬਲ ਐਜੂਕੇਸ਼ਨਲ, ਸੁਸਾਇਟੀ, ਗਰੁੱਪ ਆਫ ਕਾਲਜਸ, ਘੜੂੰਆ ਫੈਕਲਟੀ ਆਫ ਇੰਜ: | 17 |
| 59. | ਕਉਸਟ ਇੰਨਫੋਸਿਸ ਫਾਊਂਡੇਸ਼ਨ ਗਰੁੱਪ ਆਫ ਇੰਸਟੀਚਿਊਸ਼ਨਸ, ਝੰਜੇੜੀ, ਖਰੜ ਫੈਕਲਟੀ ਆਫ ਇੰਜ: | 11 |
| 60. | ਆਰੀਆ ਭੱਟ ਗਰੁੱਪ ਆਫ ਇੰਸਟੀਚਿਊਟਸ, ਪਿੰਡ-ਚੀਮਾ, ਬਰਨਾਲਾ ਆਰੀਆ ਭੱਟ ਕਾਲਜ ਆਫ ਇੰਜ: | 04 |
| | ਕੁੱਲ ਜੋੜ | 598 |

[ ਤਕਨੀਕੀ ਸਿੱਖਿਆ ਮੰਤਰੀ ]

## ਅਨੁਲੱਗ - ਅ

| ਲੜੀ ਨੰ: | ਸੰਸਥਾ ਦਾ ਨਾਮ |
|---|---|
| 1. | ਆਦੇਸ਼ ਇੰਸ: ਆਫ ਇੰਜ: ਅਤੇ ਟੈਕ:, ਫਰੀਦਕੋਟ |
| 2. | ਅਮਨ ਭੱਲਾ ਇੰਸ: ਆਫ ਇੰਜ: ਅਤੇ ਟੈਕ:, ਡਾਕ-ਝਕੋਤਰੀ, ਪਠਾਨਕੋਟ |
| 3. | ਬਾਬਾ ਬੰਦਾ ਸਿੰਘ ਬਹਾਦਰ ਇੰਜੀ: ਕਾਲਜ, ਫਤਿਹਗੜ੍ਹ ਸਾਹਿਬ |
| 4. | ਬਾਬਾ ਫਰੀਦ ਕਾਲਜ ਆਫ ਇੰਜ: ਅਤੇ ਟੈਕ:, ਦਿਓਣ, ਬਠਿੰਡਾ |
| 5. | ਬਾਬਾ ਕੁਮਾ ਸਿੰਘ ਜੀ ਇੰਜੀ: ਕਾਲਜ, ਗੁਰਦੁਆਰਾ ਗੁਰੂ ਸਰ ਸਤਲਾਨੀ ਸਾਹਿਬ, ਵੀ.ਪੀ.ਓ. ਹੁਸ਼ਿਆਰ ਨਗਰ, ਤਹਿਸੀਲ ਅਤੇ ਜ਼ਿਲ੍ਹਾ ਅੰਮ੍ਰਿਤਸਰ |
| 6. | ਭਾਈ ਗੁਰਦਾਸ ਇੰਸ: ਆਫ ਇੰਜ; ਅਤੇ ਟੈਕ:, ਪਟਿਆਲਾ ਰੋਡ, ਸੰਗਰੂਰ |
| 7. | ਭਾਈ ਮਹਾਂ ਸਿੰਘ ਕਾਲਜ ਆਫ ਇੰਜ: ਅਤੇ ਟੈਕ:, ਕੋਟਕਪੂਰਾ ਰੋਡ, ਮੁਕਤਸਰ |
| 8. | ਭੂਟਾ ਕਾਲਜ ਆਫ ਇੰਜੀ: ਅਤੇ ਟੈਕ:, ਵੀ.ਪੀ.ਓ. : ਭੂਟਾ, ਜ਼ਿਲ੍ਹਾ ਲੁਧਿਆਣਾ |
| 9. | ਬੀ.ਆਈ.ਐਸ., ਕਾਲਜ ਆਫ ਇੰਜ: ਅਤੇ ਟੈਕ:, ਗਾਗਰਾ, ਮੋਗਾ |
| 10. | ਸੀ.ਟੀ. ਇੰਸਟੀਚਿਊਟ ਆਫ ਇੰਜ: ਮੈਨੇਜਮੈਂਟ ਅਤੇ ਟੈਕਨਾਲੋਜੀ, ਸ਼ਾਹਪੁਰ, ਉਦੇਪੁਰ, ਜਲੰਧਰ |
| 11. | ਚੰਡੀਗੜ੍ਹ ਇੰਜੀਨੀਅਰਿੰਗ ਕਾਲਜ, ਲਾਂਡਰਾ, ਮੋਹਾਲੀ |
| 12. | ਕਾਲਜ ਆਫ ਇੰਜ: ਅਤੇ ਮੈਨੇਜਮੈਂਟ, 5 ਕਿ.ਮੀ. ਸਟੋਨ, ਗੋਇੰਦਵਾਲ ਰੋਡ, ਕਪੂਰਥਲਾ |
| 13. | ਕੌਨਟੀਨੈਂਟਲ ਇੰਸ: ਆਫ ਇੰਜ: ਅਤੇ ਟੈਕ:, ਜਲਵੇੜਾ, ਨਬੀਪੁਰ, ਫਤਹਿਗੜ੍ਹ ਸਾਹਿਬ |
| 14. | ਸੀ.ਟੀ. ਇੰਸਟੀਚਿਊਟ ਆਫ ਟੈਕਨਾਲੋਜੀ, ਸ਼ਾਹਪੁਰ, ਉਦੇਪੁਰ, ਜਲੰਧਰ |
| 15. | ਡੀ.ਏ.ਵੀ. ਇੰਸ: ਆਫ ਇੰਜ: ਅਤੇ ਟੈਕ:, ਕਬੀਰ ਨਗਰ, ਜਲੰਧਰ |
| 16. | ਦੇਸ਼ ਭਗਤ ਕਾਲਜ ਆਫ ਇੰਜੀਨੀਅਰਿੰਗ, ਅਮਲੋਹ ਰੋਡ, ਮੰਡੀ ਗੋਬਿੰਦਗੜ੍ਹ |
| 17. | ਦੁਆਬਾ ਇੰਸ: ਆਫ ਇੰਜ: ਅਤੇ ਟੈਕ:, ਘਟੋਰ, ਮੁਹਾਲੀ |
| 18. | ਦੁਆਬਾ ਵੂਮੈਨ ਇੰਸ: ਆਫ ਇੰਜ: ਅਤੇ ਟੈਕ:, ਘਟੋਰ, ਮੁਹਾਲੀ |
| 19. | ਜੀ.ਜੀ.ਐਸ. ਕਾਲਜ ਆਫ ਮਾਡਰਨ ਟੈਕਨਾਲੋਜੀ, ਖਰੜ, ਜ਼ਿਲ੍ਹਾ ਰੂਪ ਨਗਰ |
| 20. | ਗਿਆਨੀ ਜ਼ੈਲ ਸਿੰਘ ਕਾਲਜ ਆਫ ਇੰਜੀ: ਅਤੇ ਟੈਕ:, ਬਠਿੰਡਾ |
| 21. | ਗਲੋਬਲ ਕਾਲਜ ਆਫ ਇੰਜ: ਅਤੇ ਟੈਕ:, ਖਾਨਪੁਰ ਖੂਹੀ, ਆਨੰਦਪੁਰ ਸਾਹਿਬ |
| 22. | ਗਲੋਬਲ ਇੰਸ: ਆਫ ਮੈਨ: ਅਤੇ ਇਮਰਜਿੰਗ ਟੈਕ:, ਸੋਹੀਆਂ ਖੁਰਦ, ਅੰਮ੍ਰਿਤਸਰ |
| 23. | ਗੁਰੂ ਗੋਬਿੰਦ ਸਿੰਘ ਕਾਲਜ ਆਫ ਇੰਜ: ਅਤੇ ਟੈਕ:, ਤਲਵੰਡੀ ਸਾਬੋ, ਬਠਿੰਡਾ |

24. ਗੁਰੂ ਤੇਗ ਬਹਾਦਰ ਖਾਲਸਾ ਇੰਸ: ਆਫ ਇੰਜ: ਅਤੇ ਟੈਕ:, ਛਾਪਿਆਂਵਾਲੀ ਮਲੋਟ
25. ਆਈ.ਆਈ.ਟੀ.ਟੀ. ਕਾਲਜ ਆਫ ਇੰਜ: ਅਤੇ ਟੈਕ:, ਨਵਾਂ ਸ਼ਹਿਰ, ਪੋਜੇਵਾਲ
26. ਇੰਡੋ-ਗਲੋਬਲ ਕਾਲਜ ਆਫ ਇੰਜ:, ਅਭੀਪੁਰ, ਮੁਹਾਲੀ
27. ਇੰਸ: ਆਫ ਇੰਜ: ਅਤੇ ਟੈਕ:, ਭੱਦਲ, ਆਈ.ਈ.ਟੀ. ਕੈਂਪਸ, ਰੋਪੜ
28. ਜਸਦੇਵ ਸਿੰਘ ਸੰਧੂ ਇੰਸ: ਆਫ ਇੰਜ: ਅਤੇ ਟੈਕ:, ਪਟਿਆਲਾ
29. ਕੇ.ਸੀ. ਕਾਲਜ ਆਫ ਇੰਜ: ਅਤੇ ਇੰਨ: ਟੈਕ:, ਵੀ.ਪੀ.ਓ. ਕਰੀਮ, ਤਹਿ: ਅਤੇ ਜ਼ਿਲ੍ਹਾ ਨਵਾਂ ਸ਼ਹਿਰ
30. ਲਾਲਾ ਲਾਜਪਤ ਰਾਏ ਇੰਸ: ਆਫ ਇੰਜ: ਅਤੇ ਟੈਕ:, ਮੋਗਾ
31. ਲੁਧਿਆਣਾ ਕਾਲਜ ਆਫ ਇੰਜ: ਅਤੇ ਟੈਕ:, ਕਟਾਨੀ ਕਲਾਂ, ਲੁਧਿਆਣਾ
32. ਨਾਰਥ ਵੈਸਟ ਇੰਸ: ਆਫ ਇੰਜ: ਅਤੇ ਟੈਕ:, ਢੁੱਡੀਕੇ, ਮੋਗਾ
33. ਪਟਿਆਲਾ ਇੰਸ: ਆਫ ਇੰਜ: ਅਤੇ ਟੈਕ: ਫਾਰ ਵੂਮੈਨ, ਪਿੰਡ : ਨੰਦਪੁਰਕੇਸ਼ੋ, ਪਟਿਆਲਾ
34. ਪੰਜਾਬ ਕਾਲਜ ਆਫ ਇੰਜੀ: ਅਤੇ ਟੈਕ:, ਲਾਲੜੂ ਮੰਡੀ, ਪਿੰਡ: ਮਲਕਪੁਰ, ਜ਼ਿਲ੍ਹਾ ਪਟਿਆਲਾ
35. ਪੰਜਾਬ ਕਾਲਜ ਆਫ ਇੰਜੀ: ਅਤੇ ਅਪਲਾਈਡ ਰੀਸਰਚ, ਲਾਲੜੂ, ਪਿੰਡ ਮਲਕਪੁਰ, ਜ਼ਿਲ੍ਹਾ ਪਟਿਆਲਾ
36. ਰਾਮਗੜ੍ਹੀਆ ਇੰਸ: ਆਫ ਇੰਜ: ਅਤੇ ਟੈਕ: ਆਰ.ਈ.ਸੀ. ਕੰਪਲੈਕਸ, ਫਗਵਾੜਾ
37. ਰਿਆਤ ਅਤੇ ਬਾਹਰਾ ਕਾਲਜ ਆਫ ਇੰਜ: ਅਤੇ ਬਾਇਓ ਟੈਕ:, ਫਾਰ ਵੂਮੈਨ, ਸੋਹੜਾ, ਖਰੜ
38. ਰਿਆਤ ਅਤੇ ਬਾਹਰਾ ਕਾਲਜ ਆਫ ਇੰਜ: ਅਤੇ ਬਾਇਓ ਟੈਕ:, ਸੋਹੜਾ, ਖਰੜ
39. ਰਿਆਤ ਅਤੇ ਬਾਹਰਾ ਇੰਸ: ਆਫ ਇੰਜ: ਅਤੇ ਨੈਨੋ ਟੈਕ:, ਵੀ.ਪੀ.ਓ. ਬੋਹਨ, ਹੁਸ਼ਿਆਰਪੁਰ
40. ਰਿਆਤ ਇੰਸ: ਆਫ ਇੰਜ: ਅਤੇ ਇੰਨ: ਟੈਕ:, ਰੇਲ ਮਾਜਰਾ, ਨਵਾਂ ਸ਼ਹਿਰ
41. ਰਿਆਤ ਅਤੇ ਬਾਹਰਾ ਕਾਲਜ ਆਫ ਇੰਜ: ਅਤੇ ਨੈਨੋ ਟੈਕ: ਫਾਰ ਵੂਮੈਨ, ਵੀ.ਪੀ.ਓ. ਬੋਹਨ, ਹੁਸ਼ਿਆਰਪੁਰ,
42. ਰਿਮਟ ਇੰਸਟੀਚਿਊਟ ਆਫ ਮੈਨੇਜਮੈਂਟ ਅਤੇ ਟੈਕ:, ਸਰਹਿੰਦ ਸਾਈਡ, ਮੰਡੀ ਗੋਬਿੰਦਗੜ੍ਹ, ਫਤਿਹਗੜ੍ਹ ਸਾਹਿਬ
43. ਰਿਮਟ ਮਹਾਰਾਜਾ ਅਗਰਸੈਨ ਇੰਜ: ਕਾਲਜ, ਮੰਡੀ ਗੋਬਿੰਦਗੜ੍ਹ
44. ਸਰਦਾਰ ਸੁਖਜਿੰਦਰ ਸਿੰਘ ਇੰਜ: ਅਤੇ ਟੈਕ:, ਕਾਲਜ, ਹਿਆਤ ਨਗਰ, ਗੁਰਦਾਸਪੁਰ

[ ਤਕਨੀਕੀ ਸਿੱਖਿਆ ਮੰਤਰੀ ]

45. ਸਚਦੇਵਾ ਇੰਜੀਨੀਅਰਿੰਗ ਕਾਲਜ ਫਾਰ ਗਰਲਜ, ਘੜੂੰਆਂ, ਮੋਹਾਲੀ

46. ਸ੍ਰੀ ਸਾਈਂ ਕਾਲਜ ਆਫ ਇੰਜ: ਅਤੇ ਟੈਕ:, ਮਾਨਾਂਵਾਲਾ, ਅੰਮ੍ਰਿਤਸਰ

47. ਸੰਤ ਬਾਬਾ ਭਾਗ ਸਿੰਘ ਇੰਸ: ਆਫ ਇੰਜ: ਅਤੇ ਟੈਕ:,
ਵੀ.ਪੀ.ਓ. ਪਧਹਨੀਆ, ਜਲੰਧਰ

48. ਸ਼ਹੀਦ ਭਗਤ ਸਿੰਘ ਕਾਲਜ ਆਫ ਇੰਜ: ਅਤੇ ਟੈਕ:, ਫਿਰੋਜ਼ਪੁਰ

49. ਸ਼ਹੀਦ ਊਧਮ ਸਿੰਘ ਕਾਲਜ ਆਫ ਇੰਜ: ਅਤੇ ਟੈਕ:, ਤੰਗੋਰੀ

50. ਸ਼ਹੀਦ ਊਧਮ ਸਿੰਘ ਵੂਮੈਨ ਇੰਜੀਨੀਅਰਿੰਗ ਕਾਲਜ, ਤੰਗੋਰੀ

51. ਸ਼ਿਵ ਸ਼ੰਕਰ ਇੰਸ: ਆਫ ਇੰਜ: ਅਤੇ ਟੈਕ:, ਪੱਟੀ, ਤਰਨ ਤਾਰਨ

52. ਸ੍ਰੀ ਸਾਈਂ ਕਾਲਜ ਆਫ ਇੰਜ: ਅਤੇ ਟੈਕ:, ਬਧਾਨੀ, ਪਠਾਨਕੋਟ

53. ਸ੍ਰੀ ਸੁਖਮਨੀ ਇੰਸ: ਆਫ ਇੰਜ: ਅਤੇ ਟੈਕ:, ਡੇਰਾ ਬੱਸੀ, ਪਟਿਆਲਾ

54. ਸਵਾਮੀ ਪਰਮਾਨੰਦ ਇੰਜੀਨੀਅਰਿੰਗ ਕਾਲਜ, ਜੌਲਾਂ ਕਲਾਂ, ਲਾਲੜੂ

55. ਸਵਾਮੀ ਪਰਮਾਨੰਦ ਕਾਲਜ ਆਫ ਇੰਜੀਨੀਅਰਿੰਗ ਅਤੇ ਟੈਕ: ਜੌਲਾਂ ਕਲਾਂ, ਲਾਲੜੂ

56. ਸਵਾਮੀ ਸਰਵਾਨੰਦ ਇੰਸਟੀਚਿਊਟ ਆਫ ਇੰਜੀਨੀਅਰਿੰਗ ਅਤੇ ਟੈਕ:, ਤਲਵੰਡੀ,
ਦੀਨਾ ਨਗਰ, ਗੁਰਦਾਸਪੁਰ

57. ਸਵਾਮੀ ਵਿਵੇਕਾਨੰਦ ਇੰਸਟੀਚਿਊਟ ਆਫ ਇੰਜੀਨੀਅਰਿੰਗ ਅਤੇ ਟੈਕ:,
ਪਿੰਡ ਰਾਮਨਗਰ, ਨੇੜੇ ਬਨੂੜ, ਪਟਿਆਲਾ

58. ਸਵਾਮੀ ਵਿਵੇਕਾਨੰਦ ਇੰਸ: ਆਫ ਇਮਰਜਿੰਗ ਟੈਕ:, ਰਾਮਨਗਰ, ਬਨੂੜ

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜੀ ਸੂਚਨਾ ਮੁਹੱਈਆ ਕਰਾਈ ਹੈ, ਉਸ ਦੇ ਵਿਚ ਇਨ੍ਹਾਂ ਨੇ 60 ਕਾਲਜਾਂ ਦੀ ਇਨਫਰਮੇਸ਼ਨ ਦਿੱਤੀ ਹੈ ਜਿਥੇ ਆਰਥਿਕ ਤੌਰ ਤੇ ਪਛੜੇ ਹੋਏ ਵਰਗ ਦੇ ਸਟੂਡੈਂਟਸ ਜਿਹੜੇ ਹਨ, ਉਨ੍ਹਾਂ ਨੂੰ ਐਡਮਿਸ਼ਨ ਦੇਣੀ ਸੀ, ਜਿਹੜੀ ਕਿ ਦਿੱਤੀ ਹੈ। 58 ਕਾਲਜ ਅਜਿਹੇ ਹਨ ਜਿਨ੍ਹਾਂ ਨੇ ਇੱਕ ਵੀ ਆਰਥਿਕ ਤੌਰ ਤੇ ਪਛੜੇ ਹੋਏ ਵਰਗ ਦੇ ਸਟੂਡੈਂਟ ਨੂੰ ਐਡਮਿਸ਼ਨ ਨਹੀਂ ਦਿੱਤੀ। ਇੱਕ ਤਾਂ ਜਿਹੜੇ 60 ਕਾਲਜਾਂ ਨੇ ਆਰਥਿਕ ਤੌਰ ਤੇ ਪਛੜੇ ਵਿਦਿਆਰਥੀਆਂ ਨੂੰ ਐਡਮਿਸ਼ਨ ਦਿੱਤੀ ਹੈ, ਕੀ ਉਨ੍ਹਾਂ ਨੇ ਬਣਦੀ ਪਰਸੈਂਟੇਜ ਦੇ ਮੁਤਾਬਿਕ ਐਡਮਿਸ਼ਨ ਦਿੱਤੀ ਹੈ? ਦੂਜਾ ਜਿਹੜੇ 58 ਕਾਲਜ ਹਨ, ਜਿਨ੍ਹਾਂ ਨੂੰ ਸ਼ੋ-ਕਾਜ਼ ਨੋਟਿਸ ਦਿੱਤਾ ਗਿਆ ਹੈ, ਉਹ ਕਿਹੜੀ ਤਰੀਕ ਨੂੰ ਦਿੱਤਾ ਗਿਆ ਹੈ ਅਤੇ ਜਿਨ੍ਹਾਂ ਨੇ ਸਰਕਾਰ ਦੇ ਹੁਕਮਾਂ ਦੀ ਪਾਲਣਾ ਨਹੀਂ ਕੀਤੀ, ਉਨ੍ਹਾਂ ਵਿਰੁੱਧ ਕੀ ਸਟੈੱਪਸ ਚੁੱਕੇ ਗਏ ਹਨ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਕਾਲਜਾਂ ਦੇ ਕਿਸੇ ਵੀ ਰੂਲ ਨੂੰ ਚੇਂਜ ਨਹੀਂ ਕੀਤਾ ਗਿਆ ਅਤੇ ਨਾ ਹੀ ਕਿਸੇ ਮੈਂਬਰ ਨੂੰ ਚੇਂਜ ਕਰਨ ਦਾ ਅਧਿਕਾਰ ਹੈ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 60 ਕਾਲਜਾਂ ਵਿਚ ਆਰਥਿਕ ਤੌਰ ਤੇ ਪਛੜੇ

ਵਰਗ ਦੇ ਵਿਦਿਆਰਥੀਆਂ ਦਾ ਜਿਹੜਾ ਹੱਕ ਬਣਦਾ ਹੈ, ਉਹ ਬਿਲਕੁਲ ਠੀਕ ਦਿੱਤਾ ਗਿਆ ਹੈ ਲੇਕਿਨ ਬਾਕੀ 58 ਕਾਲਜਾਂ ਵਿਚ ਵਿਦਿਆਰਥੀਆਂ ਨੇ ਆਪਣੇ ਆਰਥਿਕ ਤੌਰ ਤੇ ਪਛੜੇ ਵਰਗ ਨਾਲ ਹੋਣ ਬਾਰੇ ਸਰਟੀਫਿਕੇਟ ਨਾਲ ਅਪਲਾਈ ਨਹੀਂ ਕੀਤਾ ਸੀ ਜਿਸ ਦੇ ਆਧਾਰ ਤੇ ਉਨ੍ਹਾਂ ਨੂੰ ਐਡਮਿਸ਼ਨ ਦਿੱਤੀ ਜਾ ਸਕਦੀ। ਅਗਲੇ ਸੈਸ਼ਨ ਵਿਚ ਇਸ ਨੂੰ ਪੂਰਾ ਕਰਾਂਗੇ ਅਤੇ ਕੋਈ ਕਮੀ ਨਹੀਂ ਰਹਿਣ ਦਿੱਤੀ ਜਾਵੇਗੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਪੰਜਾਬ ਦੇ ਅੰਦਰ ਜਿਹੜੇ ਇੰਜੀਨੀਅਰਿੰਗ ਕਾਲਜ ਚਲਾਏ ਜਾ ਰਹੇ ਹਨ, ਉਨ੍ਹਾਂ ਨੇ ਲੁੱਟ ਮਚਾਈ ਹੋਈ ਹੈ। ਉਹ ਪੰਜਾਬ ਸਰਕਾਰ ਦੀਆਂ ਹਦਾਇਤਾਂ ਦੀ ਬਿਲਕੁਲ ਪਾਲਣਾ ਨਹੀਂ ਕਰਦੇ। ਕੀ ਮੰਤਰੀ ਜੀ ਸਦਨ ਵਿਚ ਵਿਸ਼ਵਾਸ ਦਿਵਾਉਣਗੇ ਕਿ ਜਿਹੜੇ ਕਾਲਜ ਪੰਜਾਬ ਸਰਕਾਰ ਦੇ ਹੁਕਮਾਂ ਦੀ ਪਾਲਣਾ ਨਹੀਂ ਕਰਦੇ, ਉਨ੍ਹਾਂ ਦੇ ਵਿਰੁੱਧ ਸਖਤ ਕਾਰਵਾਈ ਕੀਤੀ ਜਾਵੇਗੀ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

---

(ਇਸ ਸਮੇਂ ਸਦਨ ਵਿਚ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਅਤੇ ਆਜ਼ਾਦ ਮੈਂਬਰ ਸਰਦਾਰ ਸੰਗਤ ਸਿੰਘ ਗਿਲਜੀਆਂ, ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਅਖਬਾਰਾਂ ਹਿਲਾ-ਹਿਲਾ ਕੇ ** ** ** ਨਾਅਰੇ ਲਗਾ ਰਹੇ ਸਨ।)

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ। .....(ਵਿਘਨ).... ਤੁਸੀਂ ਆਪਣੀਆਂ ਸੀਟਾਂ ਤੇ ਜਾ ਕੇ ਬੈਠੋ ਅਤੇ ਉਥੇ ਅਖਬਾਰਾਂ ਦਿਖਾਈ ਜਾਓ, ਕੋਈ ਹਰਜ਼ ਨਹੀਂ। ਅਗਲਾ ਸਵਾਲ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1174

(ਸਬੰਧਤ ਮੈਂਬਰ ਨੇ ਇਹ ਸਵਾਲ ਪੇਸ਼ ਨਹੀਂ ਕੀਤਾ।)

---

## ਸ੍ਰੀ ਦੁਰਗਿਆਨਾ ਮੰਦਿਰ, ਅੰਮ੍ਰਿਤਸਰ ਦਾ ਸੁੰਦਰੀਕਰਨ

*1192. **ਸ਼੍ਰੀ ਅਨਿਲ ਜੋਸ਼ੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸ੍ਰੀ ਦੁਰਗਿਆਨਾ ਮੰਦਿਰ ਅੰਮ੍ਰਿਤਸਰ ਵਿਖੇ ਸੁੰਦਰੀਕਰਨ ਯੋਜਨਾ, ਜਿਸ ਦਾ ਐਵਾਰਡ 21 ਅਗਸਤ, 2009 ਨੂੰ ਹੋ ਚੁੱਕਿਆ ਹੈ, ਕਦੋਂ ਤੱਕ ਸ਼ੁਰੂ ਹੋ ਜਾਵੇਗੀ ?

** Not recorded as ordered by the Chair.

**ਸ਼੍ਰੀ ਮਨੋਰੰਜਨ ਕਾਲੀਆ :** ਸ਼੍ਰੀਮਾਨ ਜੀ, ਸ੍ਰੀ ਦੁਰਗਿਆਨਾ ਮੰਦਰ, ਅੰਮ੍ਰਿਤਸਰ ਵਿਖੇ ਸੁੰਦਰੀਕਰਨ ਯੋਜਨਾ ਸਬੰਧੀ ਸਕੀਮ ਲਈ ਜ਼ਮੀਨ ਦਾ ਕਬਜ਼ਾ ਲੈਣ ਲਈ ਟਰੱਸਟ ਵੱਲੋਂ ਕਾਰਵਾਈ ਕੀਤੀ ਜਾ ਰਹੀ ਹੈ। ਕਬਜ਼ਾ ਲੈਣ ਉਪਰੰਤ ਇਸ ਸਕੀਮ ਦਾ ਡਿਜ਼ਾਇਨ ਕੰਪੀਟੀਸ਼ਨ ਆਰਕੀਟੈਕਟ ਤੋਂ ਕਰਵਾਇਆ ਜਾਵੇਗਾ ਅਤੇ ਲਗਭਗ 6 ਮਹੀਨੇ ਵਿਚ ਮੌਕੇ ਤੇ ਕੰਮ ਸ਼ੁਰੂ ਹੋ ਜਾਵੇਗਾ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਇਹ ਜਿਹੜਾ 6 ਮਹੀਨੇ ਦਾ ਸਮਾਂ ਦਿੱਤਾ ਹੈ, ਉਸ ਦੇ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਮੈਂ ਮੰਤਰੀ ਜੀ ਨੂੰ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਥੇ ਜਿਹੜੀ ਇਕ ਪੁਲਿਸ ਚੌਕੀ ਹੈ, ਉਸ ਦਾ ਜ਼ਿਕਰ ਇਸ ਦੇ ਵਿਚ ਨਹੀਂ ਆਇਆ। ਉਹ ਦੁਰਗਿਆਨਾ ਮੰਦਰ ਦੀ ਪਾਰਕਿੰਗ ਦੇ ਵਿਚ ਹੈ। ਅਸੀਂ ਮੁੱਖ ਮੰਤਰੀ ਜੀ ਨੂੰ ਡੈਪੂਟੇਸ਼ਨ ਲੈ ਕੇ ਮਿਲੇ ਸੀ ਅਤੇ ਉਥੇ ਇਨ੍ਹਾਂ ਨੇ ਕਿਹਾ ਸੀ ਕਿ ਜਿਹੜੀ ਉਥੇ ਪੁਲਿਸ ਚੌਕੀ ਹੈ, ਉਸ ਦੇ ਲਈ ਕੋਈ ਜਗ੍ਹਾ ਲੱਭ ਕੇ ਦੇ ਦਿਓ, ਤਾਂ ਕਿ ਇਹ ਚੌਕੀ ਉਥੇ ਸ਼ਿਫਟ ਹੋ ਜਾਵੇ ਅਤੇ ਉਥੇ ਮਲਟੀਪਲੈਕਸ ਬਣਾ ਕੇ ਜਿਹੜੀਆਂ ਦੁਕਾਨਾਂ ਕਿਰਾਏ ਤੇ ਹਨ, ਉਨ੍ਹਾਂ ਨੂੰ ਉਥੇ ਸ਼ਿਫਟ ਕੀਤਾ ਜਾ ਸਕੇ ਅਤੇ ਇਸ ਤਰ੍ਹਾਂ ਉਨ੍ਹਾਂ ਦੁਕਾਨਦਾਰਾਂ ਦਾ ਪੁਨਰਵਾਸ ਵੀ ਹੋ ਜਾਵੇਗਾ। ਮੈਂ ਤੁਹਾਡੇ ਰਾਹੀ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗੋਲ ਬਾਗ ਦੇ ਕੋਲ ਜਿਹੜੀ ਪੁਲਿਸ ਚੌਕੀ ਹੈ, ਉਹ ਜਲਦੀ ਤੋਂ ਜਲਦੀ ਕਦੋਂ ਤੱਕ ਸ਼ਿਫਟ ਕੀਤੀ ਜਾਵੇਗੀ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਪੁਲਿਸ ਸਟੇਸ਼ਨ ਦਾ ਜਿੱਥੋਂ ਤੱਕ ਸਬੰਧ ਹੈ, ਮੈਂ ਦੱਸਣਾ ਚਾਹੁੰਦਾ ਹਾਂ ਕਿ ਕਾਰਪੋਰੇਸ਼ਨ ਦੀ ਜਗ੍ਹਾ ਇਮੀਜੀਏਟਲੀ ਦਿਵਾ ਕੇ ਪੁਲਿਸ ਚੌਕੀ ਉਥੋਂ ਸ਼ਿਫਟ ਕਰਵਾ ਦੇਵਾਂਗੇ। ਪਹਿਲਾਂ ਸ਼ਾਪਿੰਗ ਕੰਪਲੈਕਸ ਬਣੇਗਾ ਤੇ ਫਿਰ ਦੁਕਾਨਦਾਰ ਸ਼ਿਫਟ ਕਰਕੇ ਉਨ੍ਹਾਂ ਦੀ ਰੀਹੈਬਲੀਟੇਸ਼ਨ ਕਰਨ ਦੀ ਕਾਰਵਾਈ ਜਲਦੀ ਤੋਂ ਜਲਦੀ ਕਰਵਾਵਾਂਗੇ। (ਵਿਘਨ) (ਸ਼ੋਰ)

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਇੱਕ ਮੇਰੀ ਬੇਨਤੀ ਹੋਰ ਹੈ ਜਿਸ ਬਾਰੇ ਮਾਨਯੋਗ ਮੁੱਖ ਮੰਤਰੀ ਜੀ ਵੀ ਧਿਆਨ ਦੇਣ। ਸਪੀਕਰ ਸਾਹਿਬ, ਅਸੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਤਿੰਨ ਮਹੀਨੇ ਪਹਿਲਾਂ ਡੈਪੂਟੇਸ਼ਨ ਲੈ ਕੇ ਸਰਕਟ ਹਾਊਸ ਵਿਚ ਵੀ ਮਿਲੇ ਸੀ। ਉਨ੍ਹਾਂ ਨੇ ਡੀ.ਸੀ. ਸਾਹਿਬ ਨੂੰ ਹਦਾਇਤ ਕੀਤੀ ਸੀ ਕਿ ਇੱਕ ਮਹੀਨੇ ਵਿਚ ਇਹ ਪ੍ਰਾਸੈੱਸ ਕੰਪਲੀਟ ਕਰੋ ਪਰ ਹਾਲੇ ਤੱਕ ਉਨ੍ਹਾਂ ਨੇ ਦੁਕਾਨਦਾਰਾਂ ਦੇ ਨਾਂ ਤੇ ਇੰਤਕਾਲ ਨਹੀਂ ਕੀਤਾ। ਮੇਰੀ ਮੁੱਖ ਮੰਤਰੀ ਜੀ ਨੂੰ ਬੇਨਤੀ ਹੈ ਕਿ ਇਹ ਡੀ.ਸੀ. ਸਾਹਿਬ ਨੂੰ ਦੁਬਾਰਾ ਹੁਕਮ ਜਾਰੀ ਕਰਨ। ਇਸ ਤੋਂ ਇਲਾਵਾ ਮੇਰੀ ਇਹ ਵੀ ਬੇਨਤੀ ਹੈ ਕਿ ਉਥੇ ਤਹਿਸੀਲਦਾਰ ਦਾ ਟੇਬਲ ਲਗਾ ਕੇ ਕੈਂਪ ਲਗਵਾਇਆ ਜਾਵੇ ਤਾਂ ਕਿ ਉਸ ਕੈਂਪ ਵਿਚ ਹੀ ਇੰਤਕਾਲ ਕੀਤੇ ਜਾ ਸਕਣ। ਸਰਕਾਰ ਨੇ ਐਵਾਰਡ ਦਾ ਪੈਸਾ 36 ਕਰੋੜ ਰੁਪਿਆ ਸਾਲ 2008 ਦਾ ਜਮ੍ਹਾਂ ਕਰਵਾਇਆ ਹੋਇਆ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੁੱਖ ਮੰਤਰੀ ਜੀ ਜਲਦੀ ਤੋਂ ਜਲਦੀ ਕੈਂਪ ਲਗਾਉਣ ਲਈ ਡੀ.ਸੀ. ਸਾਹਿਬ ਨੂੰ ਹੁਕਮ ਜਾਰੀ ਕਰਨਗੇ ਤਾਂ ਕਿ ਦੁਕਾਨਦਾਰਾਂ ਦੇ ਨਾਂ ਇੰਤਕਾਲ ਕਰਕੇ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਪੈਸੇ ਦਿੱਤੇ ਜਾ ਸਕਣ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਨਾਂ ਨੇ ਜਿਹੜਾ ਸਵਾਲ ਕੀਤਾ ਹੈ....।

(ਇਸ ਸਮੇਂ ਸਦਨ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸ਼੍ਰੀ ਮਦਨ ਲਾਲ ਠੇਕੇਦਾਰ ਅਤੇ ਸਰਦਾਰ ਸੰਗਤ ਸਿੰਘ ਗਿਲਜੀਆਂ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸਨ ਅਤੇ ਨਾਅਰੇ ** ** ਮਾਰ ਰਹੇ ਹਨ। ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ।)

**ਮਾਨਯੋਗ ਸਪੀਕਰ :** ਥੋੜ੍ਹਾ ਜਿਹਾ ਸਾਹ ਲੈ ਲਓ।

**ਮੰਤਰੀ :** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਜਲਦੀ ਤੋਂ ਜਲਦੀ ਡੀ.ਸੀ. ਸਾਹਿਬ ਨੂੰ ਇੰਤਕਾਲ ਕਰਨ ਲਈ ਪਿਛਲੇ ਸਮੇਂ ਵਿਚ ਕਿਹਾ ਸੀ (ਵਿਘਨ) (ਸ਼ੋਰ) ਮੈਂ ਮੁੱਖ ਮੰਤਰੀ ਸਾਹਿਬ ਨਾਲ ਗੱਲਬਾਤ ਕਰਕੇ ਡੀ.ਸੀ. ਸਾਹਿਬ ਨੂੰ ਸਪੈਸ਼ਲ ਹਦਾਇਤ ਦੇਵਾਂਗਾ ਤਾਂ ਕਿ ਕੈਂਪ ਲਗਾ ਕੇ ਇੰਤਕਾਲ ਦੁਕਾਨਦਾਰਾਂ ਦੇ ਨਾਂ ਤੇ ਕੀਤੇ ਜਾ ਸਕਣ। (ਵਿਘਨ) (ਸ਼ੋਰ)

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਪੌਣੇ ਦੋ ਸਾਲ ਹੋ ਗਏ ਹਨ। ਪਹਿਲਾਂ ਇਨ੍ਹਾਂ ਨੇ ਛੇ ਮਹੀਨੇ ਦੀ ਐਸ਼ਿਓਰੈਂਸ ਦਿੱਤੀ ਸੀ ਜਿਸ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਪਰ ਕੰਮ ਨਹੀਂ ਚੱਲਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਲਕੇ ਦੇ ਐਮ.ਐਲ.ਏ. ਨੂੰ ਇਸ ਵਿਚ ਇਨਵਾਲਵ ਕਰਨਗੇ ਜਿਸ ਤਰ੍ਹਾਂ ਕਿ ਮੈਂ ਉਥੇ ਐਮ.ਐਲ.ਏ. ਹਾਂ ਤਾਂ ਕਿ ਨੁਮਾਇੰਦਿਆਂ ਦੀ ਦੇਖ ਰੇਖ ਵਿਚ ਜਲਦੀ ਤੋਂ ਜਲਦੀ ਸਾਰਾ ਪ੍ਰਾਸੈੱਸ ਹੋ ਸਕੇ। ਕਾਰਨ ਇਹ ਹੈ ਕਿ ਸਾਰਾ ਪੈਸਾ ਜਾ ਚੁੱਕਾ ਹੈ ਪ੍ਰੰਤੂ ਅਫਸਰਸ਼ਾਹੀ ਦੀ ਢਿੱਲ ਕਾਰਨ ਕੰਮ ਸਿਰੇ ਨਹੀਂ ਚੜ੍ਹ ਸਕਿਆ। ਕੀ ਇਹ ਲੋਕਲ ਨੁਮਾਇੰਦੇ ਸ਼ਾਮਲ ਕਰਨਗੇ ? (ਵਿਘਨ) (ਸ਼ੋਰ)

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿੱਥੇ ਜ਼ਰੂਰਤ ਹੋਵੇਗੀ, ਉਥੇ ਜ਼ਰੂਰ ਸ਼ਾਮਲ ਕਰਾਂਗੇ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰ: 1201, 1188, 1173, 1194 ਅਤੇ 1182**

(ਸਬੰਧਤ ਮਾਨਯੋਗ ਮੈਂਬਰਾਂ ਨੇ ਇਹ ਪ੍ਰਸ਼ਨ ਪੇਸ਼ ਨਹੀਂ ਕੀਤੇ।)

** Not recorded as ordered by the Chair.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸ੍ਰੀ ਮਦਨ ਲਾਲ ਠੇਕੇਦਾਰ ਅਤੇ ਸਰਦਾਰ ਸੰਗਤ ਸਿੰਘ ਗਿਲਜ਼ੀਆਂ ਵੈੱਲ ਆਫ ਦਿ ਹਾਊਸ ਵਿਚ ਨਾਅਰੇ ** ** ਮਾਰ ਰਹੇ ਸਨ ਅਤੇ ਸਦਨ ਵਿਚ ਬਹੁਤ ਸ਼ੋਰ ਸੀ। ਇਸ ਦੇ ਨਾਲ ਹੀ ਉਹ ਮਾਨਯੋਗ ਸਪੀਕਰ ਸਾਹਿਬ ਦੀ ਡਾਇਸ ਵੱਲ ਵਧਣ ਦਾ ਯਤਨ ਵੀ ਕਰ ਰਹੇ ਸਨ ਜਿਸ ਕਾਰਨ ਵਾਚ ਐਂਡ ਵਾਰਡ ਸਟਾਫ ਨਾਲ ਉਨ੍ਹਾਂ ਦੀ ਕਾਫੀ ਧੱਕਾ-ਮੁੱਕੀ ਵੀ ਹੋ ਰਹੀ ਸੀ। ਸਦਨ ਵਿਚ ਬਹੁਤ ਸ਼ੋਰ ਸੀ।)

---

## ਟੋਲ ਪਲਾਜ਼ਾ ਤੋਂ ਲੰਘਣ ਲਈ ਵੀ.ਆਈ.ਪੀਜ਼ ਵਾਸਤੇ ਅਲੱਗ ਰਸਤੇ ਦਾ ਪ੍ਰਬੰਧ

*1190. **ਸ੍ਰੀ ਅਨਿਲ ਜੋਸ਼ੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਗਵਾੜਾ ਤੋਂ ਚੰਡੀਗੜ੍ਹ ਦੇ ਰਸਤੇ ਵਿਚ ਪੈਂਦੇ ਟੋਲ ਪਲਾਜ਼ਾ ਤੋਂ ਵੀ.ਵੀ.ਆਈ.ਪੀਜ਼, ਵੀ.ਆਈ.ਪੀਜ਼ ਅਤੇ ਐਮਰਜੰਸੀ ਸਰਵਿਸਿਜ਼ ਲਈ ਲੰਘਣ ਵਾਸਤੇ ਸਰਕਾਰ ਵੱਲੋਂ ਕੋਈ ਅਲੱਗ ਰਸਤੇ ਦੀ ਪ੍ਰੋਵੀਜ਼ਨ ਕੀਤੀ ਜਾ ਰਹੀ ਹੈ ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਹਾਲ ਦੀ ਘੜੀ ਇਸ ਤਰ੍ਹਾਂ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸ੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਇਸ ਬਾਰੇ ਮੈਂ ਪਹਿਲਾਂ ਵੀ ਦੋ ਤਿੰਨ ਵਾਰੀ ਕੁਐਸਚਨ ਲਗਾਇਆ ਹੈ ਤੇ ਹਰ ਵਾਰੀ ਇਹੀ ਜਵਾਬ ਆਇਆ ਹੈ ਕਿ ਹਾਲ ਦੀ ਘੜੀ ਕੋਈ ਤਜਵੀਜ਼ ਨਹੀਂ ਹੈ। ਸਪੀਕਰ ਸਾਹਿਬ, ਇਹ ਬਹੁਤ ਵੱਡਾ ਕੰਮ ਹੈ। ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਅਤੇ ਮਨਿਸਟਰ ਸਾਹਿਬਾਨ ਇਸ ਮੁਸ਼ਕਲ ਦੇ ਵਿਚ ਇਨਵਾਲਵਡ ਹਨ। ਇਸ ਤੋਂ ਇਲਾਵਾ ਐਮਰਜੰਸੀ ਸੇਵਾਵਾਂ ਹਨ ਜਿਵੇਂ ਐਂਬੂਲੈਂਸ ਹੈ ਜਾਂ ਪੇਸ਼ੈਂਟਸ ਨੂੰ ਲੈ ਕੇ ਜਾਣਾ ਪੈਂਦਾ ਹੈ। (ਵਿਘਨ) (ਸ਼ੋਰ)

(ਇਸ ਸਮੇਂ ਸਦਨ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸ੍ਰੀ ਮਦਨ ਲਾਲ ਠੇਕੇਦਾਰ ਅਤੇ ਸਰਦਾਰ ਸੰਗਤ ਸਿੰਘ ਗਿਲਜ਼ੀਆਂ ਨੇ ਹਾਊਸ ਵਿਚ ਪਹਿਲਾਂ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਅਤੇ ਫਿਰ ਸੱਤਾਧਾਰੀ ਮੈਂਬਰ ਸਾਹਿਬਾਨ ਦੀਆਂ ਸੀਟਾਂ ਦੇ ਪਿੱਛੇ-ਪਿੱਛੇ ਹੋ ਕੇ ਘੁੰਮਣਾ ਸ਼ੁਰੂ ਕੀਤਾ। ਨਾਲੋ ਨਾਲ ਉਹ ** ** ** ਨਾਅਰੇ ਵੀ ਮਾਰ ਰਹੇ ਸਨ।)

---

** Not recorded as ordered by the Chair.

ਮਾਨਯੋਗ ਸਪੀਕਰ : ਨਾਅਰੇ ਰਿਕਾਰਡ ਨਾ ਕੀਤੇ ਜਾਣ।

(ਇਸ ਸਮੇਂ ਸਦਨ ਵਿਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਅਤੇ ਤਿੰਨੇ ਆਜ਼ਾਦ ਮੈਂਬਰ ਵਿਰੋਧੀ ਧਿਰ ਅਤੇ ਸੱਤਾਧਾਰੀ ਮਾਨਯੋਗ ਮੈਂਬਰਾਂ ਦੀਆਂ ਸੀਟਾਂ ਦੇ ਪਿੱਛੋਂ ਦੀ ਤੁਰਦੇ ਹੋਏ ** ** ਨਾਅਰੇ ਲਗਾਉਂਦੇ ਹੋਏ ਜਾ ਰਹੇ ਸਨ।)

ਮਾਨਯੋਗ ਸਪੀਕਰ : ਬਹਿ ਜਾਓ, ਅਜੇ ਕੁਝ ਸਵਾਲ ਰਹਿੰਦੇ ਹਨ .....(ਵਿਘਨ) ..... ਥੱਕ ਗਏ ਹੋ ਤਾਂ ਪਾਣੀ-ਧਾਣੀ ਪੀ ਆਓ .....(ਵਿਘਨ).....

ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ। ਕੋਈ ਜ਼ਮਾਨਾ ਸੀ ਕਿ ਜਿਹੜੀਆਂ ਬੀਬੀਆਂ ਹੁੰਦੀਆਂ ਸੀ .....(ਵਿਘਨ)..... (ਸ਼ੋਰ).....

ਮਾਨਯੋਗ ਸਪੀਕਰ : ਕੁਐਸਚਨ ਆਵਰ ਵਿਚ ਪੁਆਇੰਟ ਆਫ ਆਰਡਰ ਨਹੀਂ ਹੁੰਦਾ। ਪਲੀਜ਼ ਬੈਠੋ। ਬਾਅਦ ਵਿਚ ਕਰਨਾ, ਅਜੇ ਨਹੀਂ। ਬਾਅਦ ਵਿਚ ਕਰਿਓ, ਅਜੇ ਨਹੀਂ। .....(ਸ਼ੋਰ)....

ਸ਼੍ਰੀ ਅਨਿਲ ਜੋਸ਼ੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਢੀਂਡਸਾ ਸਾਹਿਬ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਗੇ ਵੀ 2-3 ਵਾਰ ਇਹ ਕੁਐਸਚਨ ਲੱਗਿਆ ਹੈ ਕਿ ਟੋਲ ਬੈਰੀਅਰ ਤੇ ਬਹੁਤ ਵੱਡੀਆਂ-ਵੱਡੀਆਂ ਲਾਈਨਾਂ ਲੱਗੀਆਂ ਹੁੰਦੀਆਂ ਹਨ। ਟਰੈਫਿਕ ਬਹੁਤ ਜ਼ਿਆਦਾ ਹੁੰਦਾ ਹੈ ਜਿਸ ਕਾਰਨ ਤਕਰੀਬਨ 10-10 ਮਿੰਟ ਰੁਕਣਾ ਪੈਂਦਾ ਹੈ। ਮਾਨਯੋਗ ਹਾਊਸ ਦੇ ਮੈਂਬਰ, ਵੀ.ਆਈ.ਪੀਜ਼. ਅਤੇ ਵੀ.ਵੀ.ਆਈ.ਪੀਜ਼. ਦੀਆਂ ਗੱਡੀਆਂ ਤੋਂ ਇਲਾਵਾ ਜਿਹੜੀਆਂ ਐਮਰਜੰਸੀ ਸੇਵਾਵਾਂ ਹੁੰਦੀਆਂ ਹਨ, ਜਿਸ ਤਰ੍ਹਾਂ ਐਂਬੂਲੈਂਸ ਕੋਈ ਪੇਸ਼ੈਂਟ ਲੈ ਕੇ ਲੰਘਦੀ ਹੈ ਤਾਂ ਉਸ ਨੂੰ ਉਥੇ ਰੁਕਣਾ ਪੈਂਦਾ ਹੈ। ਮਾਨਯੋਗ ਮੰਤਰੀ ਸਾਹਿਬ ਵੱਡਾ ਦਿਲ ਰੱਖਣ, ਕੰਟਰੈਕਟ ਵਿਚ ਇਹ ਪਾਉਣ। ਜਿਹੜੀਆਂ ਸਾਈਡਾਂ ਦੀਆ ਸੜਕਾਂ ਹਨ, ਉਨ੍ਹਾਂ ਵਿਚ ਥੋੜ੍ਹਾ ਜਿਹਾ ਕੱਟ ਪਾ ਕੇ ਰਸਤਾ ਬਣਾਇਆ ਜਾ ਸਕਦਾ ਹੈ ਤਾਂ ਕਿ ਵੀ.ਵੀ.ਆਈ.ਪੀਜ਼. ਅਤੇ ਐਮਰਜੰਸੀ ਸੇਵਾਵਾਂ ਲਈ ਉਥੇ ਲਾਂਘਾ ਬਣਾਇਆ ਜਾ ਸਕੇ। ਕੀ ਮੰਤਰੀ ਸਾਹਿਬ ਇਹ ਐਸ਼ਿਓਰੈਂਸ ਦੇਣਗੇ ਕਿ ਜਲਦੀ ਇਹ ਕਾਰਵਾਈ ਕੀਤੀ ਜਾਏਗੀ?

ਮੰਤਰੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਕੰਟਰੈਕਟ ਦੇ ਵਿਚ ਇਸ ਤਰ੍ਹਾਂ ਦਾ ਕੋਈ ਪ੍ਰਬੰਧ ਨਹੀਂ ਹੈ ਕਿਉਂਕਿ ਅਸੀਂ ਗੌਰਮਿੰਟ ਆਫ ਇੰਡੀਆ ਦੀਆਂ ਟੋਲ ਦੀਆਂ ਜਿਹੜੀਆਂ ਪਾਲਿਸੀਆਂ ਹਨ, ਉਹ ਫਾਲੋ ਕਰਦੇ ਹਾਂ। ਗੌਰਮਿੰਟ ਆਫ ਇੰਡੀਆ ਵਿਚ ਐਨ.ਐਚ.ਏ.ਆਈ. ਦੇ ਪ੍ਰੋਜੈਕਟ ਅਤੇ ਸਟੇਟ ਗੌਰਮਿੰਟ ਦੇ ਪ੍ਰੋਜੈਕਟ ਵਿਚ ਸਪੈਸ਼ਲ ਲਾਈਨ ਦਾ ਪ੍ਰਬੰਧ ਨਹੀਂ

** Not recorded as ordered by the Chair.

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਹੈ, ਜਿਸ ਵਿਚ ਕੋਈ ਐਮਰਜੰਸੀ, ਵੀ.ਆਈ.ਪੀ. ਗੱਡੀਆਂ ਨੂੰ ਰਾਹ ਦਿੱਤਾ ਜਾ ਸਕੇ ਪਰ ਇਸ ਸਮੇਂ ਖਾਸ ਤੌਰ ਤੇ ਐਮਰਜੰਸੀ ਗੱਡੀਆਂ ਅਤੇ ਵੀ.ਆਈ.ਪੀ. ਗੱਡੀਆਂ ਨੂੰ ਪਹਿਲ ਜ਼ਰੂਰ ਦਿੱਤੀ ਜਾਂਦੀ ਹੈ। ਐਗਜ਼ਿਸਟਿੰਗ ਟੋਲ ਬੈਰੀਅਰ ਵਿੱਚੋਂ ਲੰਘਣ ਦੇ ਬਾਰੇ ਜੋ ਇਨ੍ਹਾਂ ਨੇ ਕਿਹਾ ਹੈ ਲੰਬੀਆਂ ਲਾਈਨਾਂ ਲੱਗ ਜਾਂਦੀਆਂ ਹਨ, ਜਿਹੜਾ ਸਾਡਾ ਐਗਰੀਮੈਂਟ ਹੈ, ਉਸ ਵਿਚ ਇਹ ਕਲਾਜ਼ ਹੈ ਕਿ ਕਿਸੇ ਨੂੰ ਤਿੰਨ ਮਿੰਟ ਤੋਂ ਵੱਧ ਖੜ੍ਹਨਾ ਨਾ ਪਵੇ। ਜੇਕਰ ਕਿਸੇ ਨੂੰ ਖੜ੍ਹਨਾ ਪੈਂਦਾ ਹੈ ਤਾਂ ਉਹ ਬਿਨਾਂ ਪੈਸੇ ਦਿੱਤੇ ਤੋਂ ਲੰਘ ਸਕਦਾ ਹੈ ਜਾਂ ਤੁਸੀਂ ਜਿਹੜੇ ਸਾਡੇ ਸਬੰਧਤ ਅਧਿਕਾਰੀ ਹਨ, ਉਨ੍ਹਾਂ ਕੋਲ ਸ਼ਿਕਾਇਤ ਵੀ ਕਰ ਸਕਦੇ ਹੋ ਕਿ ਤਿੰਨ ਮਿੰਟ ਤੋਂ ਵੱਧ ਖੜ੍ਹਨਾ ਪਿਆ ਹੈ। ਇਹ ਸਾਰੀਆਂ ਪ੍ਰੋਵੀਜਨਜ਼ ਇਸ ਵਿਚ ਹਨ। ਜਿਵੇਂ ਇਨ੍ਹਾਂ ਨੇ ਕੰਟਰੈਕਟ ਵਿਚ ਚੇਂਜਿਜ਼ ਕਰਨ ਬਾਰੇ ਕਿਹਾ ਹੈ, ਉਹ ਅਸੀਂ ਨਹੀਂ ਕਰ ਸਕਦੇ। ਭਵਿੱਖ ਵਿਚ ਜੇ ਸਰਕਾਰ ਕਦੇ ਕੰਟਰੈਕਟ ਕਰਦੀ ਹੈ ਤਾਂ ਉਸ ਵਿਚ ਜ਼ਰੂਰ ਇਨ੍ਹਾਂ ਨੂੰ ਵਿਚਾਰਿਆ ਜਾ ਸਕਦਾ ਹੈ।

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸਰਦਾਰ ਸੰਗਤ ਸਿੰਘ ਗਿਲਜ਼ੀਆਂ ਅਤੇ ਸ੍ਰੀ ਮਦਨ ਲਾਲ ਠੇਕੇਦਾਰ ਫਿਰ ਸਦਨ ਦੇ ਵੈੱਲ ਵਿਚ ਆ ਗਏ ਅਤੇ ** ** ਨਾਅਰੇ ਲਗਾਉਣ ਲੱਗ ਗਏ।)

**ਮਾਨਯੋਗ ਸਪੀਕਰ :** ਥੱਕ ਗਏ ਹੋ, ਬਹਿ ਜਾਓ.... ਬਹਿ ਜਾਓ। ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸ੍ਰੀ ਅਨਿਲ ਜੋਸ਼ੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਇੱਕ ਸੁਝਾਅ ਦਿੰਦਾ ਹਾਂ .....(ਵਿਘਨ)..... (ਸ਼ੋਰ)..... ਜਿਹੜਾ ਨੈਸ਼ਨਲ ਹਾਈਵੇਅ ਹੈ, ਉਸ ਤੇ ਜਿਹੜੇ ਲਾਂਘੇ ਹਨ, ਜਿਹੜੀਆਂ ਛੋਟੀਆਂ ਸੜਕਾਂ ਹਨ .....(ਵਿਘਨ)..... (ਸ਼ੋਰ)..... ਫਗਵਾੜਾ-ਚੰਡੀਗੜ੍ਹ ਦੇ ਰਸਤੇ ਵਿਚ ਤਿੰਨ ਬੈਰੀਅਰ ਆਉਂਦੇ ਹਨ, ਉਸ ਵਿਚ ਇਹ ਰਸਤੇ ਹਨ ਪਰ ਕੱਟ ਨਹੀਂ ਪਾਏ ਗਏ ਜਦਕਿ ਇਸ ਤਰ੍ਹਾਂ ਕਰਕੇ ਇਹ ਮਸਲਾ ਹੱਲ ਹੋ ਸਕਦਾ ਹੈ। ਦੂਸਰੀ ਗੱਲ 31 ਰੁਪਏ ਕੁਝ ਪੈਸੇ, 29 ਰੁਪਏ ਕੁਝ ਪੈਸੇ ਬੈਰੀਅਰ ਤੇ ਲਏ ਜਾਂਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਜਾਂ ਤਾਂ ਪੈਸੇ ਵੱਧ ਰੱਖ ਲੈਂਦੇ ਹਨ ਜਾਂ ਚੇਂਜ ਮੋੜਦੇ ਨਹੀਂ ਜਾਂ ਟਾਈਮ ਬਹੁਤ ਲਗਾਉਂਦੇ ਹਨ, ਇਸ ਕਰਕੇ ਇਸ ਨੂੰ ਰਾਊਂਡ ਫਿਗਰ ਕਰ ਦਿੱਤਾ ਜਾਵੇ। .....(ਸ਼ੋਰ)..... ਇੱਕ ਤਾਂ ਲਾਂਘੇ ਦੀ ਪ੍ਰੋਵੀਜ਼ਨ ਹੋ ਜਾਵੇ, ਦੂਸਰੀ ਗੱਲ ਇਹ ਹੈ ਕੀ ਮੰਤਰੀ ਸਾਹਿਬ ਇਹ ਕਰਨ ਕਿ ਪੈਸਿਆਂ ਨੂੰ ਰਾਊਂਡ ਫਿੱਗਰ ਕਰ ਦਿੱਤਾ ਜਾਵੇ, 35 ਰੁਪਏ ਕਰ ਦਿੱਤਾ ਜਾਵੇ ਜਾਂ 30 ਰੁਪਏ ਕਰ ਦਿੱਤਾ ਜਾਵੇ .....(ਵਿਘਨ)..... (ਸ਼ੋਰ)..... ਕੀ ਮੰਤਰੀ ਜੀ ਇਹ

** Not recorded as ordered by the Chair.

ਰਾਊਂਡ ਫਿਗਰ ਕਰ ਦੇਣਗੇ? ਜਿਸ ਤਰ੍ਹਾਂ ਉਤੇ 30-35 ਜਾਂ 40 ਪੈਸੇ ਹਨ, ਉਨ੍ਹਾਂ ਦੀ ਚੇਂਜ ਵਾਸਤੇ ਜ਼ਿਆਦਾ ਟਾਈਮ ਲੱਗਦਾ ਹੈ, ਜਿਸ ਕਾਰਨ ਉਥੇ 10-10 ਮਿੰਟ ਲੱਗ ਜਾਂਦੇ ਹਨ। ਕੀ ਮੰਤਰੀ ਜੀ ਇਸ ਤਰ੍ਹਾਂ ਦਾ ਪ੍ਰਬੰਧ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਅਸੀਂ ਟੋਲ ਦੇ ਰੇਟ ਵਧਾਉਂਦੇ ਹਾਂ ਉਹ ਪਹਿਲੇ ਦਸ ਸਾਲ ਲਈ 10 ਪ੍ਰਤੀਸ਼ਤ ਇਨਕਰੀਜ਼ ਅਤੇ ਪਲੱਸ ਜੋ ਇਨਫਲੇਸ਼ਨ ਹੈ, ਉਸ ਨੂੰ ਇਸ ਦੇ ਵਿਚ ਇਨਕਲੂਡ ਕਰਦੇ ਹਾਂ। ਕਈ ਵਾਰੀ ਇਨਫਲੇਸ਼ਨ ਦੀ ਦਰ ਇਸ ਤਰ੍ਹਾਂ ਹੋ ਜਾਂਦੀ ਹੈ ਕਿ ਉਹ ਸਾਨੂੰ ਪੈਸਿਆਂ ਦੇ ਵਿਚ ਹੀ ਕਰਨੀ ਪੈਂਦੀ ਹੈ। ਜੇਕਰ ਅਸੀਂ ਰਾਊਂਡ ਫਿਗਰ ਤੋਂ ਘੱਟ ਕਰਦੇ ਹਾਂ ਤਾਂ ਜਿਹੜਾ ਟੋਲ ਉਪਰੇਟਰ ਹੈ, ਉਹ ਉਸ ਨੂੰ ਮੰਨਦਾ ਨਹੀਂ ਅਤੇ ਜ਼ਿਆਦਾ ਅਸੀਂ ਨਹੀਂ ਕਰਨਾ ਚਾਹੁੰਦੇ। ਇਸੇ ਲਈ ਇਸ ਦੇ ਬਾਰੇ ਅਜੇ ਤਾਂ ਸਾਡੀ ਸਮੱਸਿਆ ਹੈ ਪਰ ਅਸੀਂ ਵੇਖ ਲਵਾਂਗੇ ਕਿ ਜੇਕਰ ਕੋਈ ਹੱਲ ਨਿਕਲ ਸਕਦਾ ਹੋਵੇ ਤਾਂ ਵਿਚਾਰ ਸਕਦੇ ਹਾਂ ਪਰ ਉਸ ਦੀ ਸਮੱਸਿਆ ਦੇ ਬਾਰੇ ਤੁਹਾਨੂੰ ਮੈਂ ਦੱਸ ਦਿੱਤਾ ਹੈ।

**ਮਾਨਯੋਗ ਸਪੀਕਰ :** ਅਗਲਾ ਸਵਾਲ ਹਾਂ ਜੀ, ਸਰਦਾਰ ਸੁਖਪਾਲ ਸਿੰਘ ਖਹਿਰਾ, ਨਹੀਂ..... ਸਰਦਾਰ ਸੰਗਤ ਸਿੰਘ ਗਿਲਜੀਆਂ, ਨਹੀਂ..... ਸ਼੍ਰੀ ਨਰੇਸ਼ ਕਟਾਰੀਆ, ਨਹੀਂ..... ਸਰਦਾਰ ਬਲਬੀਰ ਸਿੰਘ ਸਿੱਧੂ ਕੋਈ ਨਹੀਂ.....। ਹਾਂ ਜੀ, ਵਲਟੋਹਾ ਜੀ।

———

## ਬੱਸ ਅੱਡਾ, ਭਿਖੀਵਿੰਡ ਦੀ ਉਸਾਰੀ ਦਾ ਕੰਮ

*1170. **ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬੱਸ ਅੱਡਾ, ਭਿਖੀਵਿੰਡ ਦੀ ਉਸਾਰੀ ਦਾ ਕੰਮ ਹੁਣ ਤੱਕ ਮੁਕੰਮਲ ਨਾ ਹੋਣ ਦੇ ਕੀ ਕਾਰਨ ਹਨ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਬੱਸ ਸਟੈਂਡ, ਭਿੱਖੀਵਿੰਡ ਦੇ ਨਿਰਮਾਣ ਲਈ 88.15 ਲੱਖ ਰੁਪਏ ਦਾ ਤਖਮੀਨਾ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੂੰ ਸਾਲ 2001 ਵਿਚ ਭੇਜਿਆ ਗਿਆ ਸੀ ਪਰ ਡਿਪਟੀ ਕਮਿਸ਼ਨਰ ਵੱਲੋਂ ਕੇਵਲ 55.88 ਲੱਖ ਰੁਪਏ ਦੀ ਧਨ ਰਾਸ਼ੀ ਹੀ ਜਮ੍ਹਾਂ ਕਰਵਾਈ ਗਈ। ਇਸ ਵਿੱਚੋਂ 48.77 ਲੱਖ ਰੁਪਏ ਦਾ ਕੰਮ ਮੁਕੰਮਲ ਕਰਨ ਉਪਰੰਤ ਬਾਕੀ 7.11 ਲੱਖ ਰੁਪਿਆ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਦੇ ਹੁਕਮਾਂ ਨਾਲ ਡਾਇਰੈਕਟਰ ਸਮਾਲ ਸੇਵਿੰਗ, ਅੰਮ੍ਰਿਤਸਰ ਨੂੰ ਸਾਲ 2002 ਵਿਚ ਵਾਪਸ ਕਰ ਦਿੱਤਾ ਗਿਆ ਸੀ।

ਬਾਕੀ ਰਹਿੰਦਾ ਕੰਮ ਫੰਡਾਂ ਦੀ ਘਾਟ ਕਾਰਨ ਅਧੂਰਾ ਪਿਆ ਹੈ। ਇਸ ਦਾ ਸੋਧਿਆ ਹੋਇਆ ਅਨੁਮਾਨ ਬਾਬਤ ਰਕਮ 180.00 ਲੱਖ ਰੁਪਏ ਡਿਪਟੀ ਕਮਿਸ਼ਨਰ, ਤਰਨ ਤਾਰਨ ਨੂੰ ਨਿਗਰਾਨ ਇੰਜੀਨੀਅਰ, ਉਸਾਰੀ ਸਰਕਲ, ਅੰਮ੍ਰਿਤਸਰ ਵੱਲੋਂ ਮਿਤੀ 3.7.2009

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਨੂੰ ਭੇਜ ਦਿੱਤਾ ਗਿਆ ਹੈ। ਲੋੜੀਂਦੀ ਪ੍ਰਸ਼ਾਸਕੀ ਪ੍ਰਵਾਨਗੀ/ਧਨ ਰਾਸ਼ੀ ਪ੍ਰਾਪਤ ਹੋਣ ਉਪਰੰਤ ਕੰਮ ਮੁਕੰਮਲ ਕਰ ਦਿੱਤਾ ਜਾਵੇਗਾ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਭਿੱਖੀਵਿੰਡ ਵਿਖੇ ਬੱਸ ਅੱਡਾ ਬਣਾਉਣ ਦਾ ਕੰਮ 10 ਸਾਲ ਤੋਂ ਸ਼ੁਰੂ ਹੋਇਆ ਹੈ। ਜਿਸ ਦਿਨ ਮੈਂ ਇਸ ਦੇ ਬਾਰੇ ਸਵਾਲ ਦਿੱਤਾ ਸੀ ਤਾਂ ਉਸ ਤੋਂ ਬਾਅਦ ਇਨ੍ਹਾਂ ਨੇ ਨਵਾਂ ਤਖਮੀਨਾ ਬਣਾ ਕੇ ਮਿਤੀ 3.7.2009 ਨੂੰ ਭੇਜਿਆ ਹੈ। ਸਪੀਕਰ ਸਾਹਿਬ, ਜੇਕਰ ਵਿਧਾਨ ਸਭਾ ਦੇ ਵਿਚ ਗੱਲ ਉਠਾਉਣ ਜਾਂ ਸਵਾਲ ਲਗਵਾਉਣ ਤੋਂ ਬਾਅਦ ਸਰਕਾਰ ਨੇ ਜਾਂ ਮਨਿਸਟਰੀ ਨੇ ਹਿੱਲਣਾ ਹੈ ਤਾਂ ਇਸ ਦਾ ਕੀ ਫਾਇਦਾ ਹੈ। ਹੁਣ ਮੈਨੂੰ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨ ਕਿ ਜਿਹੜਾ 180.00 ਲੱਖ ਰੁਪਏ ਦਾ ਤਖਮੀਨਾ ਭੇਜਿਆ ਹੈ, ਉਸ ਦੀ ਪ੍ਰਵਾਨਗੀ ਕਦੋਂ ਹੋ ਜਾਵੇਗੀ? ਰਕਮ ਜਾਰੀ ਕਦੋਂ ਹੋ ਜਾਵੇਗੀ, ਕੰਮ ਕਦੋਂ ਸ਼ੁਰੂ ਹੋਵੇਗਾ ਅਤੇ ਮੁਕੰਮਲ ਕਦੋਂ ਤੱਕ ਹੋ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਤਖਮੀਨਾ ਇਨ੍ਹਾਂ ਦੇ ਸਵਾਲ ਕਰਕੇ ਨਹੀਂ, ਇਹ ਮਿਤੀ 3.7.2009 ਨੂੰ ਭੇਜਿਆ ਗਿਆ ਸੀ। (ਵਿਘਨ) (ਸ਼ੋਰ)....

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ਼੍ਰੀ ਮਦਨ ਲਾਲ ਠੇਕੇਦਾਰ, ਸਰਦਾਰ ਸੰਗਤ ਸਿੰਘ ਗਿਲਜ਼ੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ, ਵੈੱਲ ਆਫ ਦਿ ਹਾਊਸ ਵਿਚ ਨਾਅਰੇ ** ** ਲਗਾ ਰਹੇ ਸਨ ਤੇ ਸਦਨ ਵਿਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਤੁਸੀਂ ਹੁਣ ਬੈਠੋ। ਹੁਣ ਤੁਸੀਂ ਦਿੱਲੀ ਦਾ ਮਸਲਾ ਹੱਲ ਕਰ ਲਵੋਂਗੇ, ਤੁਸੀਂ ਬੈਠੋ। ਤੁਸੀਂ ਪੰਜਾਬ ਅਸੈਂਬਲੀ ਦੇ ਵਿਚ ਦਿੱਲੀ ਦਾ ਮਸਲਾ ਹੱਲ ਕਰਨਾ ਚਾਹੁੰਦੇ ਹੋ। ਤੁਸੀਂ ਆਪਣੀਆਂ ਸੀਟਾਂ ਉਤੇ ਬੈਠੋ।

**ਮੰਤਰੀ :** ਅਸੀਂ ਤਾਂ ਐਸਟੀਮੈਟ ਲਗਾਉਂਦੇ ਹਾਂ ਅਤੇ ਕੰਮ ਨੂੰ ਐਗਜ਼ੀਕਿਊਟ ਕਰਦੇ ਹਾਂ। ਬਾਕੀ ਜੋ ਫੰਡਾਂ ਦਾ ਪ੍ਰਬੰਧ ਕਰਨ ਬਾਰੇ ਹੈ, ਉਹ ਜਾਂ ਤਾਂ ਟਰਾਂਸਪੋਰਟ ਡਿਪਾਰਟਮੈਂਟ ਨੇ ਕਰਨਾ ਹੈ ਜਾਂ ਜਿਸ ਤਰ੍ਹਾਂ ਪਹਿਲਾਂ ਡੀ.ਸੀ. ਵੱਲੋਂ ਸਮਾਲ ਸੇਵਿੰਗ ਵਿੱਚੋਂ ਪੈਸਾ ਦਿੱਤਾ ਗਿਆ ਸੀ ਉਹ ਦੇ ਸਕਦੇ ਹਨ। ਸੋ, ਇਹ ਟਰਾਂਸਪੋਰਟ ਡਿਪਾਰਟਮੈਂਟ ਦੇ ਉਤੇ ਹੈ ਕਿ ਉਹ ਕਿਸ ਤਰ੍ਹਾਂ ਅਤੇ ਕਿਥੋਂ ਫੰਡਜ਼ ਦਾ ਪ੍ਰਬੰਧ ਕਰਦੇ ਹਨ। ਅਸੀਂ ਤਾਂ ਐਗਜ਼ੀਕਿਊਟਿੰਗ ਏਜੰਸੀ ਹਾਂ। ਜਦੋਂ ਫੰਡਾਂ ਦਾ ਪ੍ਰਬੰਧ ਹੋ ਜਾਵੇਗਾ ਤਾਂ ਇਹ ਕੰਮ ਮੁਕੰਮਲ ਕਰ ਦਿਆਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਜਿਸ ਤਰ੍ਹਾਂ ਇਨ੍ਹਾਂ ਨੇ

** Not recorded as ordered by the Chair.

ਕਿਹਾ ਹੈ ਕਿ ਅਸੀਂ ਤਾਂ ਕੇਵਲ ਐਗਜ਼ੀਕਿਊਟਿੰਗ ਏਜੰਸੀ ਹਾਂ। ਪੈਸਾ ਟਰਾਂਸਪੋਰਟ ਮਹਿਕਮੇ ਨੇ ਦੇਣਾ ਹੈ ਜਾਂ ਫਿਰ ਸਰਕਾਰ ਨੇ ਦੇਣਾ ਹੈ। ਜੇਕਰ ਗੱਲ ਹੀ ਇਸ ਤਰ੍ਹਾਂ ਕਰਨੀ ਹੈ ਕਿ ਪੈਸਾ ਕਿਸੇ ਹੋਰ ਨੇ ਦੇਣਾ ਹੈ ਤਾਂ ਅੱਜ ਸਾਰੀ ਸਰਕਾਰ ਇੱਥੇ ਬੈਠੀ ਹੈ। ਮੁੱਖ ਮੰਤਰੀ ਸਾਹਿਬ ਬੈਠੇ ਹਨ, ਟਰਾਂਸਪੋਰਟ ਮੰਤਰੀ ਬੈਠੇ ਹਨ। (ਵਿਘਨ) (ਸ਼ੋਰ)

(ਹਾਲੇ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ੍ਰੀ ਮਦਨ ਲਾਲ ਠੇਕੇਦਾਰ, ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ, ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਹੋ ਕੇ ਨਾਅਰੇ ** ** ਲਗਾ ਰਹੇ ਸਨ।

ਮਾਨਯੋਗ ਸਪੀਕਰ : ਇਹ ਜੋ ਕੁਝ ਵੀ ਬੋਲ ਰਹੇ ਹਨ, ਉਹ ਬਿਲਕੁਲ ਰਿਕਾਰਡ ਨਾ ਕੀਤਾ ਜਾਵੇ।

ਸਰਦਾਰ ਵਿਰਸਾ ਸਿੰਘ ਵਲਟੋਹਾ : ਸਪੀਕਰ ਸਾਹਿਬ ਇਹ ਮੈਨੂੰ ਦੱਸ ਦੇਣ ਕਿ ਪੈਸਾ ਕਿਸ ਨੇ ਦੇਣਾ ਹੈ ਅਤੇ ਲਗਾਉਣਾ ਕਿਸ ਨੇ ਹੈ ਅਤੇ ਕਦੋਂ ਤੱਕ ਲੱਗ ਜਾਵੇਗਾ? ਮੇਰਾ ਸਵਾਲ ਤਾਂ ਕੰਮ ਹੋਣ ਦੇ ਨਾਲ ਹੈ। ਮੇਰਾ ਮਸਲਾ ਹੱਲ ਕਰਵਾਇਆ ਜਾਵੇ। ਭਿੱਖੀਵਿੰਡ ਦਾ ਬੱਸ ਅੱਡਾ, ਜਿੰਨਾ ਸਾਰਾ ਚੌਂਕ ਹੈ ਅਤੇ ਜਿੰਨਾ ਵੀ ਉਥੇ ਦਾ ਏਰੀਆ ਹੈ, ਉਸ ਤੋਂ ਸਾਰੇ ਲੋਕ ਪ੍ਰੇਸ਼ਾਨ ਹਨ। ਬੱਸਾਂ ਲਗਾਉਣ ਵਾਸਤੇ ਕੋਈ ਥਾਂ ਨਹੀਂ ਹੈ। ਜਿੰਨੀ ਵੀ ਥੋੜ੍ਹੀ ਬਹੁਤ ਥਾਂ ਸੀ, ਉਸ ਦੇ ਉਤੇ ਇਨ੍ਹਾਂ ਨੇ ਕੰਸਟ੍ਰਕਸ਼ਨ ਸ਼ੁਰੂ ਕਰਕੇ ਉਸ ਦੀ ਵੀ ਡੰਡ ਲਾਹ ਦਿੱਤੀ ਹੈ। ਇਸ ਤੋਂ ਤਾਂ ਅੱਛਾ ਸੀ ਕਿ ਇਹ ਕੰਮ ਸ਼ੁਰੂ ਹੀ ਨਾ ਕਰਦੇ। ਜੇਕਰ ਹੁਣ ਸ਼ੁਰੂ ਕੀਤਾ ਹੈ ਤਾਂ ਇਸ ਨੂੰ ਇਹ ਮੁਕੰਮਲ ਕਰਨ ਅਤੇ ਮੈਨੂੰ ਇਹ ਦੱਸਿਆ ਜਾਵੇ ਕਿ ਇਸ ਦੇ ਲਈ ਪੈਸਾ ਟਰਾਂਸਪੋਰਟ ਮੰਤਰੀ ਸਾਹਿਬ ਦਿੰਦੇ ਹਨ ਜਾਂ ਵਿੱਤ ਮੰਤਰੀ ਸਾਹਿਬ ਦਿੰਦੇ ਹਨ। ਇਸ ਦੇ ਲਈ ਕੌਣ ਪੈਸਾ ਦੇਵੇਗਾ ਅਤੇ ਕਦੋਂ ਤੱਕ ਇਹ ਬਣਾ ਦਿੱਤਾ ਜਾਵੇਗਾ?

(ਇਸ ਸਮੇਂ ਫਿਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ੍ਰੀ ਮਦਨ ਲਾਲ ਠੇਕੇਦਾਰ, ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ, ਵੈੱਲ ਆਫ ਦਿ ਹਾਊਸ ਵਿਚ ਨਾਅਰੇ ** ** ਲਗਾ ਰਹੇ ਸਨ।

ਮਾਨਯੋਗ ਸਪੀਕਰ : ਇਹ ਜੋ ਨਾਅਰੇ ਲਗਾ ਰਹੇ ਹਨ, ਇਹ ਰਿਕਾਰਡ ਨਾ ਕੀਤੇ ਜਾਣ।

ਮੰਤਰੀ : ਸਪੀਕਰ ਸਾਹਿਬ, ਇਸ ਦੀ ਐਡਮਨਿਸਟ੍ਰੇਟਿਵ ਅਪਰੂਵਲ ਟ੍ਰਾਂਸਪੋਰਟ ਵਿਭਾਗ ਨੇ ਦੇਣੀ ਹੈ ਅਤੇ ਜਿਹੜੀ ਪੈਸੇ ਦੀ ਗੱਲ ਹੈ, ਇਹ ਫਾਈਨਾਂਸ ਡਿਪਾਰਟਮੈਂਟ ਨੇ ਦੇਣਾ ਹੈ। ਇਹ ਤੁਸੀਂ ਵੀ ਜਾਣਦੇ ਹੋ। ਇਹ ਇਨ੍ਹਾਂ ਦੋਹਾਂ ਮਹਿਕਮਿਆਂ ਨਾਲ ਮਾਮਲਾ

** Not recorded as ordered by the Chair.

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਟੇਕ ਅੱਪ ਕਰ ਲੈਣ। ਸਾਨੂੰ ਪੈਸਾ ਮਿਲ ਜਾਵੇਗਾ ਤਾਂ ਕੰਮ ਕਰਵਾ ਦਿੱਤਾ ਜਾਵੇਗਾ। (ਸ਼ੋਰ, ਵਿਘਨ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮਾਸਟਰ ਮੋਹਨ ਲਾਲ ਜੀ ਜਵਾਬ ਦੇਣ ਲੱਗੇ ਹਨ। ਇਸ ਸਪਲੀਮੈਂਟਰੀ ਦਾ ਜਵਾਬ ਇਨ੍ਹਾਂ ਤੋਂ ਦਿਵਾ ਦਿਓ। (ਸ਼ੋਰ, ਵਿਘਨ)

**ਟ੍ਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਵਲਟੋਹਾ ਸਾਹਿਬ ਉਥੋਂ ਦੇ ਐਮ.ਐਲ.ਏ. ਹਨ। ਇਹ ਭਿੱਖੀਵਿੰਡ ਨਗਰ ਪੰਚਾਇਤ ਦੀ ਜ਼ਮੀਨ ਟ੍ਰਾਂਸਪੋਰਟ ਮਹਿਕਮੇ ਨੂੰ ਟ੍ਰਾਂਸਫਰ ਕਰਵਾ ਦੇਣ। ਇਹ ਇੱਕ ਰੈਜ਼ੋਲਿਊਸ਼ਨ ਪਾ ਦੇਣ ਅਤੇ ਰੈਜ਼ੋਲਿਊਸ਼ਨ ਪਾ ਕੇ ਟ੍ਰਾਂਸਪੋਰਟ ਮਹਿਕਮੇ ਨੂੰ ਜ਼ਮੀਨ ਟ੍ਰਾਂਸਫਰ ਕਰ ਦੇਣ, ਅਸੀਂ ਇਹ ਬੱਸ ਅੱਡਾ ਬਣਾ ਦੇਵਾਂਗੇ। (ਸ਼ੋਰ, ਵਿਘਨ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਬਹੁਤ-ਬਹੁਤ ਮਿਹਰਬਾਨੀ ਜੀ, ਅਸੀਂ ਜਲਦੀ ਹੀ ਮਤਾ ਪਾ ਦੇਵਾਂਗੇ।

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ੍ਰੀ ਮਦਨ ਲਾਲ ਠੇਕੇਦਾਰ, ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ, ਵੈੱਲ ਆਫ ਦਿ ਹਾਊਸ ਵਿਚ ਸਰਕਾਰ ਖਿਲਾਫ਼ ਉੱਚੀ ਉੱਚੀ ਨਾਅਰੇ ** ** ਲਗਾ ਰਹੇ ਸਨ ਅਤੇ ਹਾਊਸ ਵਿਚ ਬਹੁਤ ਸ਼ੋਰ ਸੀ।)

------

ਨਿਸ਼ਾਨ ਵਾਲੇ ਪ੍ਰਸ਼ਨ ਨੰ: 1178, 1211

(ਸਬੰਧਤ ਮਾਨਯੋਗ ਮੈਂਬਰਾਂ ਵੱਲੋਂ ਇਹ ਪ੍ਰਸ਼ਨ ਪੇਸ਼ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ** : ਪ੍ਰਸ਼ਨ ਖ਼ਤਮ ਹੁੰਦੇ ਹਨ।

------

## RESOLUTION REG. CONDEMNATION OF INDECENT BEHAVIOR WITH SOME MEMBERS OF THE SHIROMANI AKALI DAL BY THE OPPOSITION PARTY AND INDEPENDENT MEMBERS

**ਮਾਨਯੋਗ ਸਪੀਕਰ** : ਹੁਣ ਅਸੀਂ ਅਜੰਡੇ ਦੀ ਅਗਲੀ ਆਈਟਮ ਲਵਾਂਗੇ। ਸ੍ਰੀ ਤਿਕਸ਼ਨ ਸੂਦ।

** Not recorded as ordered by the Chair.

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ -

*"ਕਿ ਇਹ ਸਦਨ ਮਿਤੀ 8 ਦਸੰਬਰ, 2009 ਨੂੰ ਸਦਨ ਅੰਦਰ ਕਾਂਗਰਸ ਪਾਰਟੀ ਦੇ ਵਿਧਾਇਕਾਂ ਅਤੇ ਉਨ੍ਹਾਂ ਨਾਲ ਸਬੰਧਤ ਅਜ਼ਾਦ ਵਿਧਾਇਕਾਂ ਵੱਲੋਂ ਸਦਨ ਦੀ ਮਰਿਆਦਾ ਦੀਆਂ ਧੱਜੀਆਂ ਉਡਾਉਂਦਿਆਂ ਕੀਤੀ ਗਈ ਹੁੱਲੜਬਾਜ਼ੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮਾਨਯੋਗ ਮੁੱਖ ਮੰਤਰੀ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਮਾਨਯੋਗ ਉਪ ਮੁੱਖ ਮੰਤਰੀ, ਪੰਜਾਬ ਉੱਤੇ ਜਿਸਮਾਨੀ ਹਮਲਾ ਕਰਨ ਦੀ ਕੀਤੀ ਗਈ ਕੋਸ਼ਿਸ਼ ਅਤੇ ਉਸ ਕੋਸ਼ਿਸ਼ ਨੂੰ ਨਕਾਮ ਕਰਨ ਲਈ ਅੱਗੇ ਆਏ ਸਦਨ ਦੇ ਸਤਿਕਾਰਤ ਵਿਧਾਇਕ ਸਰਦਾਰ ਵਿਰਸਾ ਸਿੰਘ ਵਲਟੋਹਾ, ਸਰਦਾਰ ਜਗਦੀਪ ਸਿੰਘ ਨਕੱਈ ਅਤੇ ਦੂਜੇ ਵਿਧਾਇਕਾਂ ਨਾਲ ਕੀਤੇ ਗਏ ਦੁਰਵਿਵਹਾਰ ਨੂੰ ਇਸ ਪਵਿੱਤਰ ਸਦਨ ਦੀ ਤੌਹੀਨ ਸਮਝਦਾ ਹੈ ਅਤੇ ਇਸ ਦੀ ਪੁਰਜ਼ੋਰ ਨਿੰਦਾ ਕਰਦਾ ਹੈ।"*

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ਼੍ਰੀ ਮਦਨ ਲਾਲ ਠੇਕੇਦਾਰ, ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ, ਵੈੱਲ ਆਫ਼ ਦਿ ਹਾਊਸ ਵਿੱਚ ਸਰਕਾਰ ਖਿਲਾਫ਼ ਉੱਚੀ ਉੱਚੀ ਨਾਅਰੇ ** ** ਲਗਾ ਰਹੇ ਸਨ ਅਤੇ ਹਾਊਸ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

"ਕਿ ਇਹ ਸਦਨ ਮਿਤੀ 8 ਦਸੰਬਰ, 2009 ਨੂੰ ਸਦਨ ਅੰਦਰ ਕਾਂਗਰਸ ਪਾਰਟੀ ਦੇ ਵਿਧਾਇਕਾਂ ਅਤੇ ਉਨ੍ਹਾਂ ਨਾਲ ਸਬੰਧਤ ਅਜ਼ਾਦ ਵਿਧਾਇਕਾਂ ਵੱਲੋਂ ਸਦਨ ਦੀ ਮਰਿਆਦਾ ਦੀਆਂ ਧੱਜੀਆਂ ਉਡਾਉਂਦਿਆਂ ਕੀਤੀ ਗਈ ਹੁੱਲੜਬਾਜ਼ੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮਾਨਯੋਗ ਮੁੱਖ ਮੰਤਰੀ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਮਾਨਯੋਗ ਉਪ ਮੁੱਖ ਮੰਤਰੀ, ਪੰਜਾਬ ਉੱਤੇ ਜਿਸਮਾਨੀ ਹਮਲਾ ਕਰਨ ਦੀ ਕੀਤੀ ਗਈ ਕੋਸ਼ਿਸ਼ ਅਤੇ ਉਸ ਕੋਸ਼ਿਸ਼ ਨੂੰ ਨਕਾਮ ਕਰਨ ਲਈ ਅੱਗੇ ਆਏ ਸਦਨ ਦੇ ਸਤਿਕਾਰਤ ਵਿਧਾਇਕ ਸਰਦਾਰ ਵਿਰਸਾ ਸਿੰਘ ਵਲਟੋਹਾ, ਸਰਦਾਰ ਜਗਦੀਪ ਸਿੰਘ ਨਕੱਈ ਅਤੇ ਦੂਜੇ ਵਿਧਾਇਕਾਂ ਨਾਲ ਕੀਤੇ ਗਏ ਦੁਰਵਿਵਹਾਰ ਨੂੰ ਇਸ ਪਵਿੱਤਰ ਸਦਨ ਦੀ ਤੌਹੀਨ ਸਮਝਦਾ ਹੈ ਅਤੇ ਇਸ ਦੀ ਪੁਰਜ਼ੋਰ ਨਿੰਦਾ ਕਰਦਾ ਹੈ।"

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

"ਕਿ ਇਹ ਸਦਨ ਮਿਤੀ 8 ਦਸੰਬਰ, 2009 ਨੂੰ ਸਦਨ ਅੰਦਰ ਕਾਂਗਰਸ ਪਾਰਟੀ

** Not recorded as ordered by the Chair.

[ ਮਾਨਯੋਗ ਸਪੀਕਰ ]

ਦੇ ਵਿਧਾਇਕਾਂ ਅਤੇ ਉਨ੍ਹਾਂ ਨਾਲ ਸਬੰਧਤ ਅਜ਼ਾਦ ਵਿਧਾਇਕਾਂ ਵੱਲੋਂ ਸਦਨ ਦੀ ਮਰਿਆਦਾ ਦੀਆਂ ਧੱਜੀਆਂ ਉਡਾਉਂਦਿਆਂ ਕੀਤੀ ਗਈ ਹੁੱਲੜਬਾਜ਼ੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮਾਨਯੋਗ ਮੁੱਖ ਮੰਤਰੀ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਮਾਨਯੋਗ ਉਪ ਮੁੱਖ ਮੰਤਰੀ, ਪੰਜਾਬ ਉੱਤੇ ਜਿਸਮਾਨੀ ਹਮਲਾ ਕਰਨ ਦੀ ਕੀਤੀ ਗਈ ਕੋਸ਼ਿਸ਼ ਅਤੇ ਉਸ ਕੋਸ਼ਿਸ਼ ਨੂੰ ਨਕਾਮ ਕਰਨ ਲਈ ਅੱਗੇ ਆਏ ਸਦਨ ਦੇ ਸਤਿਕਾਰਤ ਵਿਧਾਇਕ ਸਰਦਾਰ ਵਿਰਸਾ ਸਿੰਘ ਵਲਟੋਹਾ, ਸਰਦਾਰ ਜਗਦੀਪ ਸਿੰਘ ਨਕੱਈ ਅਤੇ ਦੂਜੇ ਵਿਧਾਇਕਾਂ ਨਾਲ ਕੀਤੇ ਗਏ ਦੁਰਵਿਵਹਾਰ ਨੂੰ ਇਸ ਪਵਿੱਤਰ ਸਦਨ ਦੀ ਤੌਹੀਨ ਸਮਝਦਾ ਹੈ ਅਤੇ ਇਸ ਦੀ ਪੁਰਜ਼ੋਰ ਨਿੰਦਾ ਕਰਦਾ ਹੈ।"

ਪ੍ਰਸਤਾਵ ਪ੍ਰਵਾਨ ਹੋਇਆ।

**ਟ੍ਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਮੈਂ ਪੁਆਇੰਟ ਆਫ਼ ਆਰਡਰ ਤੇ ਖੜ੍ਹਾ ਹੋਇਆ ਹਾਂ। ਮੈਨੂੰ ਆਗਿਆ ਦਿਉ। ਮੇਰੀ ਬੇਨਤੀ ਹੈ ਕਿ ਅੱਜ 20 ਕੁਐਸਚਨ ਇਸ ਸਦਨ ਦੀ ਪਟਲ ਤੇ ਰੱਖੇ ਗਏ ਹਨ ਅਤੇ ਇੱਕ ਕੁਐਸਚਨ ਤਿਆਰ ਕਰਨ ਵਿਚ ਸਰਕਾਰ ਦਾ ਲਗਭਗ 5 ਲੱਖ ਰੁਪਿਆ ਲੱਗ ਜਾਂਦਾ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਬੈਠੋ ਜੀ। (ਵਿਘਨ) (ਸ਼ੋਰ)

**ਟ੍ਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ, ਸੁਣੋ ਜੀ। ਇੱਕ ਕੁਐਸਚਨ ਤਿਆਰ ਕਰਨਾ ਹੋਵੇ ਤਾਂ ਲਗਭਗ 5 ਲੱਖ ਰੁਪਿਆ ਸਰਕਾਰ ਦਾ ਲੱਗਦਾ ਹੈ। ਅੱਜ ਵਿਧਾਨ ਸਭਾ ਵਿਚ ਇਹ ਪਹਿਲਾ ਮੌਕਾ ਹੈ ਕਿ..... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਬੈਠੋ ਜੀ।

**ਟ੍ਰਾਂਸਪੋਰਟ ਮੰਤਰੀ :** ਮੇਰੀ ਬੇਨਤੀ ਹੈ ਕਿ ਮੈਨੂੰ ਸੁਣ ਲਓ। ਸਦਨ ਵਿਚ ਕੁਐਸਚਨ ਕਰਨਾ ਇੱਕ ਐਮ.ਐਲ.ਏ. ਦਾ ਅਧਿਕਾਰ ਹੈ ਅਤੇ ਉਹ ਅਧਿਕਾਰ ਕਾਂਗਰਸ ਦੇ ਵਿਧਾਇਕਾਂ ਨੇ ਹਨਨ ਕੀਤਾ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ਼੍ਰੀ ਮਦਨ ਲਾਲ ਠੇਕੇਦਾਰ, ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ, ਵੈੱਲ ਆਫ਼ ਦਿ ਹਾਊਸ ਵਿਚ ਸਰਕਾਰ ਖਿਲਾਫ਼ ਉੱਚੀ ਉੱਚੀ ਨਾਅਰੇ ** ** ਲਗਾ ਰਹੇ ਸਨ ਅਤੇ ਹਾਊਸ ਵਿਚ ਬਹੁਤ ਸ਼ੋਰ ਸੀ।)

**ਟ੍ਰਾਂਸਪੋਰਟ ਮੰਤਰੀ :** ਕਰੋੜਾਂ ਰੁਪਏ ਸਰਕਾਰ ਕੁਐਸਚਨ ਤਿਆਰ ਕਰਨ ਤੇ

---

** Not recorded as ordered by the Chair.

ਲਗਾਉਂਦੀ ਹੈ। ਇਸ ਪੈਸੇ ਦਾ ਇਨ੍ਹਾਂ ਨੇ ਨੁਕਸਾਨ ਕੀਤਾ ਹੈ। ਮੈਂ ਇਸ ਲਈ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਾਂਗਰਸ ਦੇ ਸਾਰੇ ਵਿਧਾਇਕ ਆਪਣੀ-ਆਪਣੀ ਜਗ੍ਹਾ ਤੇ ਚਲੇ ਜਾਣ ਔਰ ਜੋ ਨੁਕਸਾਨ ਹੋਇਆ ਹੈ, ਉਸ ਦੀ ਭਰਪਾਈ ਕਰਨ ਬਾਰੇ ਗੱਲ ਕਰਨ। ਮਤਾ ਪਾਸ ਕਰ ਦਿੱਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਕਾਂਗਰਸ ਪਾਰਟੀ ਦੇ ਲੋਕਾਂ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਲੋਕਤੰਤਰ ਦੀਆਂ ਪ੍ਰੰਪਰਾਵਾਂ ਨੂੰ ਚਾਲੂ ਰੱਖਣਾ ਚਾਹੀਦਾ ਹੈ ਔਰ ਪਵਿੱਤਰ ਸਦਨ ਦੀ ਮਰਿਆਦਾ ਕਾਇਮ ਰੱਖਣੀ ਚਾਹੀਦੀ ਹੈ। ਮੈਂ ਕਾਂਗਰਸ ਪਾਰਟੀ ਦੇ ਸਾਰੇ ਵਿਧਾਇਕਾਂ ਨੂੰ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਉਹ ਆਪਣੀਆਂ ਸੀਟਾਂ ਤੇ ਆ ਕੇ ਨਿਰਵਿਘਨ ਸੈਸ਼ਨ ਦੀ ਕਾਰਵਾਈ ਚੱਲਣ ਦੇਣ, ਧੰਨਵਾਦ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ਼੍ਰੀ ਮਦਨ ਲਾਲ ਠੇਕੇਦਾਰ, ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ, ਵੈੱਲ ਆਫ਼ ਦਿ ਹਾਊਸ ਵਿਚ ਸਰਕਾਰ ਖਿਲਾਫ਼ ਉੱਚੀ ਉੱਚੀ ਨਾਅਰੇ ** ** ਲਗਾ ਰਹੇ ਸਨ ਅਤੇ ਹਾਊਸ ਵਿਚ ਬਹੁਤ ਸ਼ੋਰ ਸੀ।)

---

## ANNOUNCEMENT BY THE HON'BLE SPEAKER REG PANEL OF CHAIRMEN

ਮਾਨਯੋਗ ਸਪੀਕਰ : ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ 13(1) ਅਧੀਨ, ਮੈਂ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਲਈ ਨਾਮਜ਼ਦ ਕਰਦਾ ਹਾਂ :

1. ਸ਼੍ਰੀ ਸੁਰਜੀਤ ਕੁਮਾਰ ਜਿਆਨੀ
2. ਡਾਕਟਰ ਦਲਬੀਰ ਸਿੰਘ
3. ਸਰਦਾਰ ਅਵਤਾਰ ਸਿੰਘ ਬਰਾੜ
4. ਕੈਪਟਨ ਬਲਬੀਰ ਸਿੰਘ ਬਾਠ

ਮਾਨਯੋਗ ਸਪੀਕਰ : ਹਾਂ ਜੀ, ਬ੍ਰਹਮਪੁਰਾ ਜੀ, ਤੁਸੀਂ ਕੁਝ ਬੋਲਣਾ ਚਾਹੁੰਦੇ ਹੋ?

ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਜੇਲਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਕੋਈ ਜ਼ਮਾਨਾ ਹੁੰਦਾ ਸੀ, ਜਦੋਂ ਕਿਸੇ ਦਾ ਲੜਾਈ-ਝਗੜਾ ਹੁੰਦਾ ਸੀ ਤਾਂ ਜਿਹੜੀਆਂ ਬੀਬੀਆਂ ਹੁੰਦੀਆਂ ਸਨ, ਉਹ ਲੜਾਈ-ਝਗੜਾ ਹਟਾਉਂਦੀਆਂ ਹੁੰਦੀਆਂ ਸਨ। ਉਹ ਕਹਿੰਦੀਆਂ ਸਨ,

** Not recorded as ordered by the Chair.

[ ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ ]

ਨਾ ਲੜੋ, ਨਾ ਲੜੋ। ਉਹ ਲੜਾਈ ਬਾਰੇ ਮਨ੍ਹਾਂ ਕਰਦੀਆਂ ਸਨ ਪਰ ਕੱਲ੍ਹ ਦਾ ਮੈਂ ਵੇਖਦਾ ਪਿਆ ਹਾਂ ਕਿ ਸਾਡੇ ਇੱਕ ਬੀਬੀ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਹਨ, ਇਹ ਬੜੀ ਸਿਆਣੀ-ਬਿਆਣੀ ਬੀਬੀ ਹੈ, ਇਹ ਕਹਿੰਦੇ ਹਨ ਕਿ "ਲੜੋ-ਮਰੋ, ਲੜੋ-ਮਰੋ।" ਇਹ ਨਵਾਂ ਹੀ ਕੰਮ ਇਨ੍ਹਾਂ ਨੇ ਸ਼ੁਰੂ ਕਰ ਦਿੱਤਾ ਹੈ। ਇਹ ਪਿਛੋਂ ਧੱਕਾ ਮਾਰ ਰਹੀਆਂ ਹਨ..... (ਵਿਘਨ) (ਸ਼ੋਰ)..... (ਟ੍ਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ਼੍ਰੀ ਮਦਨ ਲਾਲ ਠੇਕੇਦਾਰ, ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ, ਵੈੱਲ ਆਫ਼ ਦਿ ਹਾਊਸ ਵਿਚ ਸਰਕਾਰ ਖਿਲਾਫ਼ ਉੱਚੀ ਉੱਚੀ ਨਾਅਰੇ ** ** ਲਗਾ ਰਹੇ ਸਨ ਅਤੇ ਹਾਊਸ ਵਿਚ ਬਹੁਤ ਸ਼ੋਰ ਸੀ।)

------

## ANNOUNCEMENT BY THE SECRETARY

**ਮਾਨਯੋਗ ਸਪੀਕਰ :** ਸਕੱਤਰ ਦੁਆਰਾ ਐਲਾਨ। (ਵਿਘਨ) (ਸ਼ੋਰ)

**ਸ਼੍ਰੀ ਸਕੱਤਰ :** ਮੈਂ 13ਵੀਂ ਵਿਧਾਨ ਸਭਾ ਦੁਆਰਾ ਇਸ ਦੇ ਛੇਵੇਂ/ਸੱਤਵੇਂ ਸਮਾਗਮ ਦੌਰਾਨ ਪਾਸ ਕੀਤੇ ਬਿਲਾਂ ਦਾ ਵਿਵਰਣ ਜਿਨ੍ਹਾਂ ਤੇ ਰਾਸ਼ਟਰਪਤੀ/ਰਾਜਪਾਲ ਜੀ ਦੁਆਰਾ ਸਹਿਮਤੀ ਦੇ ਦਿੱਤੀ ਗਈ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ। ਧੰਨਵਾਦ।

1. ਉਦਯੋਗਕ ਝਗੜੇ (ਪੰਜਾਬ ਸੋਧਨਾ) ਬਿਲ, 2009
2. ਪੂਰਬੀ ਪੰਜਾਬ ਦੇ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2009
3. ਉਪ-ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਪੰਜਾਬ ਸੋਧਨਾ) ਬਿਲ, 2009
4. ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 2009
5. ਪੰਜਾਬ ਪੁਲਿਸ (ਸੋਧਨਾ) ਬਿਲ, 2009
6. ਪੰਜਾਬ ਨਮਿੱਤਣ (ਨੰ: 2) ਬਿਲ, 2009
7. ਕੋਰਟ ਫੀਸ (ਪੰਜਾਬ ਸੋਧਨਾ) ਬਿਲ, 2009
8. ਪੰਜਾਬ ਵਿਸ਼ੇਸ਼ ਆਰਥਿਕ ਖੇਤਰ ਬਿਲ, 2009
9. ਪੰਜਾਬ ਸਕੂਲ ਅਧਿਆਪਕ ਮੁੜ ਰੋਜ਼ਗਾਰ (ਮਨਸੂਖੀ) ਬਿਲ, 2009

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ਼੍ਰੀ ਮਦਨ ਲਾਲ ਠੇਕੇਦਾਰ, ਸਰਦਾਰ ਸੰਗਤ ਸਿੰਘ

** Not recorded as ordered by the Chair.

ਗਿਲਜੀਆਂ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ, ਵੈੱਲ ਆਫ਼ ਦਿ ਹਾਊਸ ਵਿਚ ਸਰਕਾਰ ਖਿਲਾਫ਼ ਉੱਚੀ ਉੱਚੀ ਨਾਅਰੇ ** ** ਲਗਾ ਰਹੇ ਸਨ ਅਤੇ ਹਾਊਸ ਵਿਚ ਬਹੁਤ ਸ਼ੋਰ ਸੀ।)

------

## SHORT ADJOURNMENT OF THE HOUSE

ਮਾਨਯੋਗ ਸਪੀਕਰ : ਸਦਨ ਇੱਕ ਘੰਟੇ ਲਈ ਸਥਗਿਤ ਕੀਤਾ ਜਾਂਦਾ ਹੈ। (ਵਿਘਨ) (ਸ਼ੋਰ)।

*2.32 ਵਜੇ ਬਾਅਦ ਦੁਪਹਿਰ

(*ਇਸ ਸਮੇਂ ਸਦਨ 3.32 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

------

(ਸਦਨ 3.32 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ)

ਸਰਦਾਰ ਵਿਰਸਾ ਸਿੰਘ ਵਲਟੋਹਾ : ਸਪੀਕਰ ਸਾਹਿਬ, ਆਪ ਜੀ ਦੀ ਚੇਅਰ ਨਾਲ ਅਤੇ ਆਪ ਜੀ ਨਾਲ ਜੋ ਬੇਹੁਰਮਤੀ ਹੋਈ ਹੈ, ਇਹ ਉਨ੍ਹਾਂ ਵੱਲੋਂ ਹੋਈ ਹੈ ਜੋ ਬੜੇ ਲੰਬੇ ਸਮੇਂ ਤੋਂ ਸਦਨ ਦੇ ਮੈਂਬਰ ਹਨ, ਜਿਨ੍ਹਾਂ ਨੂੰ ਤਜਰਬਾ ਹੈ, ਜਿਨ੍ਹਾਂ ਨੂੰ ਪਤਾ ਹੈ ਕਿ ਚੇਅਰ ਦੀ ਰਿਸਪੈਕਟ ਕਿਸ ਤਰ੍ਹਾਂ ਕੀਤੀ ਜਾਂਦੀ ਹੈ। ਜਿਸ ਡਿਸਰਿਸਪੈਕਟ ਨਾਲ ਸਾਡੇ ਲੀਡਰ ਆਫ਼ ਆਪੋਜ਼ੀਸ਼ਨ ਬੀਬੀ ਰਾਜਿੰਦਰ ਕੌਰ ਭੱਠਲ ਜੀ ਪੇਸ਼ ਆਏ ਹਨ, ਸਿਰ ਸ਼ਰਮ ਨਾਲ ਨੀਵਾਂ ਹੋ ਗਿਆ ਹੈ। (ਆਵਾਜ਼ਾਂ : ਸ਼ੇਮ-ਸ਼ੇਮ) ਬੜਾ ਦੁੱਖ ਹੋਇਆ ਹੈ ਸਾਡੀਆਂ ਰੂਹਾਂ ਨੂੰ..... (ਆਵਾਜ਼ਾਂ : ਸ਼ੇਮ- ਸ਼ੇਮ)..... (ਵਿਘਨ) (ਸ਼ੋਰ)

------

## APPEAL MADE BY THE CHIEF MINISTER TO THE OPPOSITION

ਮਾਨਯੋਗ ਸਪੀਕਰ : ਮੁੱਖ ਮੰਤਰੀ ਜੀ ਬੋਲਣ ਲਈ ਖੜ੍ਹੇ ਹਨ, ਵਲਟੋਹਾ ਜੀ, ਬੈਠੋ ਪਲੀਜ਼।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਮੈਂ ਕੋਈ ਗੱਲ ਕਰਨਾ ਚਾਹੁੰਦਾ ਹਾਂ, ਜੇ ਇਜਾਜ਼ਤ ਦਿਉ। ਮੈਂ ਲੀਡਰ ਆਫ਼ ਦਿ ਆਪੋਜ਼ੀਸ਼ਨ ਅਤੇ ਸਾਰੇ ਲੈਜਿਸਲੇਟਰਜ਼ ਨੂੰ ਬੇਨਤੀ ਕਰਦਾ ਹਾਂ ਕਿ ਦੋ-ਤਿੰਨ ਤੁਹਾਡੇ ਗਿਲੇ-ਸ਼ਿਕਵੇ ਹਨ, (ਵਿਘਨ) (ਸ਼ੋਰ) ਗੁੱਸਾ ਨਾ ਕਰਿਓ, ਕਿਤੇ ਸ਼ੇਮ-ਸ਼ੇਮ ਮੈਨੂੰ ਹੀ ਨਾ ਕਰਨ ਲੱਗ ਜਾਣਾ। (ਹਾਸਾ) ਇੱਕ ਤਾਂ ਇਹ ਗੱਲ ਹੈ ਕਿ ਤੁਹਾਨੂੰ ਬਹਿਸ ਵਾਸਤੇ ਟਾਈਮ ਨਹੀਂ ਮਿਲਿਆ, ਇਹ ਗੱਲ ਬਿਲਕੁਲ

** Not recorded as ordered by the Chair.

[ ਮੁੱਖ ਮੰਤਰੀ ]

ਗਲਤ ਹੈ। ਸਪੀਕਰ ਸਾਹਿਬ ਨੇ ਕਿਹਾ ਹੈ ਕਿ ਤੁਹਾਨੂੰ ਬਹਿਸ ਵਾਸਤੇ ਟਾਈਮ ਮਿਲੇਗਾ। ਲਾਅ ਐਂਡ ਆਰਡਰ ਤੇ ਟਾਈਮ ਮਿਲੇਗਾ, ਇਹ ਕਿਹਾ ਗਿਆ ਸੀ। ਮੈਂ ਅੱਜ ਕਹਿੰਦਾ ਹਾਂ ਕਿ ਕੱਲ੍ਹ ਨੂੰ ਬੀਬੀ ਭੱਠਲ ਜੀ ਬੋਲ ਲੈਣ, ਮੈਂ ਬੋਲ ਲੈਂਦਾ ਹਾਂ ....(ਵਿਘਨ).... (ਸ਼ੋਰ) ਮੇਰੀ ਗੱਲ ਤਾਂ ਸੁਣ ਲਵੋ। ਮੈਂ ਇਸ ਗੱਲ ਨੂੰ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਕੌਣ ਐਗਰੈਸਿਵ ਸੀ। ਤੁਸੀਂ ਵੀ ਆਪਣੇ ਵੱਲੋਂ ਦੱਸ ਦੇਣਾ। ਮੈਂ ਵੀ ਦੱਸ ਦਿੰਦਾ ਹਾਂ। ਮੈਂ ਬਹਿਸ ਵਿਚ ਨਹੀਂ ਪੈਣਾ ਚਾਹੁੰਦਾ। ਮੈਂ ਇੱਕ ਬੇਨਤੀ ਕਰਦਾ ਹਾਂ ਕਿ ਆਪਾਂ ਸਾਰੇ ਸਿਆਸਤਦਾਨ ਹਾਂ। ਸਾਰੀ ਦੁਨੀਆਂ ਨੂੰ ਪਤਾ ਹੈ ਕਿ ਕੋਈ ਵੀ ਇਨਸਾਨ, ਜਦੋਂ ਤੱਕ ਕੋਰਟ ਉਸ ਨੂੰ ਗਿਲਟੀ ਕਰਾਰ ਨਹੀਂ ਦਿੰਦੀ, he is innocent. ਬੀਬੀ ਜੀ, ਗੁੱਸਾ ਨਾ ਕਰਿਓ। ਤੁਸੀਂ ਵੀ ਮਨਿਸਟਰ ਰਹੇ ਹੋ। ਤੁਹਾਡੇ ਤੇ ਵੀ ਕੇਸ ਚੱਲਦਾ ਸੀ, ....(ਵਿਘਨ).... (ਸ਼ੋਰ).... ਕੀ ਤੁਸੀਂ ਅਹੁਦਾ ਛੱਡ ਦਿੱਤਾ ਸੀ? ਮੇਰੀ ਗੱਲ ਤਾਂ ਸੁਣ ਲਵੋ। ਹੁਣ ਤੁਸੀਂ ਉਧਰ ਚਲੇ ਗਏ ਹੋ। ....(ਵਿਘਨ)... (ਸ਼ੋਰ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੈਂ ਜਵਾਬ ਦੇਣਾ ਚਾਹੁੰਦੀ ਹਾਂ..... (ਵਿਘਨ)

**ਮੁੱਖ ਮੰਤਰੀ :** ਇਕੱਲਾ ਬੀਬੀ ਜੀ ਦਾ ਹੀ ਨਹੀਂ ਹੈ। ਪਹਿਲਾਂ ਮੇਰੀ ਗੱਲ ਤਾਂ ਸੁਣ ਲਵੋ। ....(ਵਿਘਨ).... ਫੇਰ ਭਾਵੇਂ ਸਾਰਾ ਜਵਾਬ ਦੇ ਦਿਉ। ਮੈਂ ਤੁਹਾਨੂੰ ਅਪੀਲ ਕਰਨ ਵਾਸਤੇ ਆਇਆ ਹਾਂ ਕਿ ਕਿਸੇ ਕੇਸ ਵਿਚ ਪੰਜਾਬ ਦੇ ਇਕ ਲੈਜਿਸਲੇਟਰ ਦਾ ਨਾਂ ਆਇਆ ਹੈ। ਸ਼੍ਰੀ ਨਰਸਿਮ੍ਹਾਰਾਓ, ਸਰਦਾਰ ਬੂਟਾ ਸਿੰਘ ਤੋਂ ਇਲਾਵਾ ਅੱਜ ਯੂ.ਪੀ. ਦੀ ਚੀਫ ਮਨਿਸਟਰ ਤੇ ਵੀ ਕੇਸ ਚਲ ਰਿਹਾ ਹੈ, ਉਹ ਚੀਫ ਮਨਿਸਟਰ ਬੈਠੀ ਹੈ। ਮੈਂ ਤੁਹਾਡੇ ਅੱਗੇ ਚੀਫ ਮਨਿਸਟਰ ਖੜ੍ਹਾ ਹਾਂ, ਮੇਰੇ ਤੇ ਕੇਸ ਚਲ ਰਿਹਾ ਹੈ। ਜਦੋਂ ਤੱਕ ਇਹ ਕੇਸ ਪਰੂਵ ਨਹੀਂ ਹੁੰਦੇ, ਉਸ ਨੂੰ ਗਿਲਟੀ ਨਹੀਂ ਮੰਨਿਆ ਜਾ ਸਕਦਾ। ਫਿਰ ਮੈਂ ਹਟ ਜਾਵਾਂ? ਆਹ ਸੁਖਬੀਰ ਤੇ ਕੇਸ ਹੈ। ਮੈਂ ਬਹਿਸ ਵਿਚ ਨਹੀਂ ਆਉਂਦਾ..... (ਵਿਘਨ)..... ਸੁਖਬੀਰ ਹੱਟ ਜਾਏ?

(ਵਿਰੋਧੀ ਧਿਰਾਂ ਵੱਲੋਂ ਆਵਾਜ਼ਾਂ : ਤੁਸੀਂ ਸੈਂਕਸ਼ਨ ਤਾਂ ਦਿਉ।)

ਨਹੀਂ ਨਹੀਂ, ਉਹ ਅਸੀਂ ਮੈਰਿਟ ਤੇ ਦੇਣੀ ਹੈ, ਉਹ ਨਾ ਤਾਂ ਤੁਹਾਡੇ ਆਖੇ ਦੇਣੀ ਹੈ, ਨਾ ਸਪੀਕਰ ਸਾਹਿਬ ਦੇ ਆਖੇ ਰੋਕਣੀ ਹੈ। ਉਹ ਸਾਡੀ ਕੈਬਨਿਟ ਨੇ ਆਨ ਮੈਰਿਟ ਦੇਣੀ ਹੈ। ਮੇਰੇ ਕੋਲ ਤਾਂ ਅੱਜ ਕੇਸ ਆਇਆ ਹੈ ਤੇ ਮੈਂ ਕੈਬਨਿਟ ਨੂੰ ਭੇਜ ਦਿੰਦਾ ਹਾਂ। .....(ਵਿਘਨ)..... ਜੇ ਮੈਂ ਗਲਤੀ ਕੀਤੀ ਹੈ ਤਾਂ ਮੈਂ ਤੁਹਾਡੇ ਤੋਂ ਮੁਆਫੀ ਮੰਗ ਲੈਂਦਾ ਹਾਂ। ਇਸ ਦੇ ਵਿਚ ਕੀ ਗੱਲ ਹੈ? ਕੀ ਆਪਾਂ ਕੋਈ ਤਮਾਸ਼ਾ ਦਿਖਾਉਣਾ ਹੈ? ਦੋ ਦਿਨ ਹੋ ਗਏ ਹਨ..... ਇੱਕ ਮੇਰੀ ਅਰਜ਼ ਹੈ।

**ਮਾਨਯੋਗ ਸਪੀਕਰ :** ਤੁਸੀਂ ਆਪਣੀਆਂ ਸੀਟਾਂ ਤੇ ਚਲੇ ਜਾਓ ਅਤੇ ਗੱਲ ਸੁਣੋ ਤਾਂ ਕਿ ਚੰਗਾ ਲੱਗੇ।

(ਸ਼ੇਮ, ਸ਼ੇਮ ਦੀਆਂ ਆਵਾਜ਼ਾਂ) .....ਵਿਘਨ.... ਸ਼ੋਰ.....

**ਮੁੱਖ ਮੰਤਰੀ :** ਮੇਰੀ ਅਰਜ਼ ਹੈ, ਮੇਰੀ ਸਲਾਹ ਹੈ ਕਿ ਕੱਲ੍ਹ ਨੂੰ ਤੁਸੀਂ ਦੋ ਘੰਟੇ ਇਸ

ਤੇ ਬਹਿਸ ਰੱਖ ਲਓ ਕਿ who is aggressor, who is in the wrong and who is in the right. ਸਪੀਕਰ ਸਾਹਿਬ ਦੇ ਤੁਸੀਂ ਮਗਰ ਪੈ ਗਏ ਆ ਕੇ। ਪਹਿਲਾਂ ਮੈਨੂੰ ਅਫਸੋਸ ਹੈ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਇੰਨੇ ਸਤਿਕਾਰਯੋਗ ਹਨ। ਇਨ੍ਹਾਂ ਨੂੰ ਕੀ ਹੱਕ ਹੈ ਕੀ ਇਹ ਆ ਕੇ ਕਹਿਣ ਕਿ ਓਏ ਸਪੀਕਰ। .....(ਵਿਘਨ).....

ਓਏ ਕਾਹਲੋਂ .....(ਵਿਘਨ)..... ਚੌਧਰੀ ਸਾਹਿਬ, ਤੁਸੀਂ ਸਤਿਕਾਰਯੋਗ ਹੋ। ਮੇਰਾ ਖਿਆਲ ਨਹੀਂ ਹੈ ਕਿ ਬੀਬੀ ਜੀ ਕਹਿ ਦੇਣ ਕਿ ਜੇ ਇਨ੍ਹਾਂ ਨੇ ਕਾਹਲੋਂ ਸਾਹਿਬ ਆਖਿਆ ਹੋਵੇ? ਇਹ ਗੱਲ ਰਿਕਾਰਡ ਵਿਚ ਵੀ ਹੋਵੇਗੀ। ਪੁੱਛ ਲਓ, ਜੇ ਰਿਕਾਰਡ ਵਿਚ ਹੋਈ, ਬਈ ਜੇ ਇਨ੍ਹਾਂ ਨੇ ਕਾਹਲੋਂ ਸਾਹਿਬ ਕਿਹਾ ਹੈ। (ਵਿਘਨ.....ਸ਼ੋਰ.....) ਵੇਖੋ, ਪਤਾ ਨਹੀਂ ਕਿ ਕਿਸੇ ਤੇ ਕੀ ਦਿਨ ਆ ਜਾਣੇ ਹਨ। ਆਪਣੇ ਜਿਹੜੀ ਵੈਨਡੈਟੇ ਦੀ ਪਾਲਿਟਿਕਸ ਚੱਲੀ ਹੈ, ਮੈਂ ਇਸ ਦੇ ਖਿਲਾਫ ਹਾਂ। ਰੱਬ ਦੇ ਵਾਸਤੇ .....(ਵਿਘਨ)..... ਬੀਬੀ ਜੀ, ਸੁਣ ਲਓ। ਬਹਿ ਕੇ ਸੁਣ ਲਓ ਬੀਬੀ ਜੀ, ਮੇਰੀ ਗੱਲ ਬਹਿ ਕੇ ਸੁਣ ਲਓ। .....ਵਿਘਨ..... ਬੇਨਤੀ ਹੈ ਕਿ ਸਾਰੇ ਬੀਬੀ ਜੀ ਦਾ ਹੁਕਮ ਵੀ ਸੁਣ ਲਓ ਤੇ ਮੇਰੀ ਵੀ ਅਰਜ਼ ਸੁਣ ਲਓ। ਦੋਨੋਂ ਪਾਸਿਓਂ ਸੁਣ ਲਓ, ਕੀ ਫਰਕ ਪੈਂਦਾ ਹੈ?

ਮਾਨਯੋਗ ਸਪੀਕਰ : ਤੁਸੀਂ ਸੀਟਾਂ ਤੇ ਚਲੇ ਜਾਓ। ਜਿਹੜੀ ਵੀ ਕੋਈ ਗੱਲ ਹੈ, ਉਹ ਬੀਬੀ ਜੀ ਖੜ੍ਹੇ ਹੋ ਕੇ ਗੱਲ ਕਰ ਲੈਣਗੇ।

**ਕੁਝ ਆਵਾਜ਼ਾਂ :** ਆਹ ਮਾਈਕ ਚਲਾਓ .....(ਵਿਘਨ).....

**ਮਾਨਯੋਗ ਸਪੀਕਰ :** ਆਹ ਮਾਈਕ ਚਲਾਓ ਬਈ। .....ਵਿਘਨ..... ਜ਼ਰਾ ਹੌਸਲਾ ਵੀ ਕਰੋ।

**ਮੁੱਖ ਮੰਤਰੀ :** ਮੈਂ ਫਿਰ ਤੁਹਾਨੂੰ ਬੇਨਤੀ ਕਰਦਾ ਹਾਂ ਚਾਹੇ ਮੰਨੋ ਜਾ ਨਾ ਮੰਨੋ। ਤੁਸੀਂ ਪੰਜਾਬ ਤੇ ਰਹਿਮ ਕਰੋ, ਪੰਜਾਬ ਤੇ ਤਰਸ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਅਸੀਂ ਤੁਹਾਡੀ ਗੱਲ ਸੁਣ ਲਈ ਹੈ, ਹੁਣ ਸਾਡੀ ਗੱਲ ਸੁਣ ਲਓ। ਪਹਿਲੀ ਗੱਲ ਤਾਂ ਜਿਹੜਾ ਤੁਸੀਂ ਕਿਹਾ ਹੈ ਕਿ ਮੈਂ "ਓਏ ਸਪੀਕਰ" ਲਫਜ਼ ਕਿਹਾ ਹੈ, this is totally wrong. ਮੈਂ ਕਿਹਾ ਹੈ ਕਿ 'ਕਾਹਲੋਂ ਜੀ।' 'ਮਿਸਟਰ ਕਾਹਲੋਂ ਜੀ' ਮੈਂ ਕਿਹਾ ਹੈ। ਨੰਬਰ ਵੰਨ .....(ਵਿਘਨ)..... ਹੁਣ ਵਿਚ ਨਾ ਕੋਈ ਬੋਲੋ ਬਈ। ...ਸਾਡੇ ਬੰਦਿਆਂ ਨੇ ਤੁਹਾਡੀ ਗੱਲ ਸੁਣੀ ਹੈ, ਹੁਣ ਤੁਸੀਂ ਮੇਰੀ ਸੁਣੋ। ਅਸੀਂ ਹਮੇਸ਼ਾ ਸਪੀਕਰ ਸਾਹਿਬ ਦਾ ਸਤਿਕਾਰ ਕੀਤਾ ਹੈ। ਅੱਜ ਤੱਕ ਤੁਸੀਂ ਸਾਨੂੰ ਜਾਣਦੇ ਹੋ। ਤੁਸੀਂ ਭਾਵੇਂ ਪੱਗਾਂ ਲਾਹੀਆਂ ਹੋਣ, ਪਰ ਅਸੀਂ ਅੱਜ ਤੱਕ ਚੇਅਰ ਦਾ ਸਤਿਕਾਰ ਕੀਤਾ ਹੈ। ਅੱਜ ਵੀ ਜਦੋਂ ਇਹ ਆਏ ਹਨ, ਅਸੀਂ ਸਾਰੇ ਚੇਅਰ ਦੇ ਸਤਿਕਾਰ ਲਈ ਉਠ ਕੇ ਖੜ੍ਹੇ ਹੋਏ ਹਾਂ। ਇਸ ਤੋਂ ਬਾਅਦ, ਮੈਂ ਇਸੇ ਕਰਕੇ ਬਾਈਨੇਮ ਕਿਹਾ ਹੈ ਕਿਉਂਕਿ ਮੈਂ ਸਪੀਕਰ ਦੀ ਡਿਸਰਿਸਪੈਕਟ ਨਹੀਂ ਕਰ ਸਕਦੀ। ਮੈਂ ਸਪੀਕਰ ਸਾਹਿਬ ਕਹਿ ਕੇ ਕੁਝ ਨਹੀਂ ਕਿਹਾ, ਮੈਂ ਇਨ੍ਹਾਂ ਦਾ ਨਾਂ ਲੈ ਕੇ ਕਿਹਾ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਹੈ "ਕਾਹਲੋਂ ਜੀ"। ਤੁਸੀਂ ਸੁਣਿਆ ਹੈ ਜਾਂ ਨਹੀਂ ਸੁਣਿਆ, ਮੈਨੂੰ ਨਹੀਂ ਪਤਾ। ਮੈਂ ਕਿਹਾ ਹੈ ਕਿ ਕਾਹਲੋਂ ਜੀ, ਤੁਸੀਂ ਕੁਰਸੀ ਤੇ ਨਾ ਬੈਠਿਓ। ਮੈਂ ਇਹੀ ਕਿਹਾ ਹੈ ਕਿ ਜਿਹੜੀ ਅੱਜ ਇਨਡਿਕਸ਼ਨ ਹੋਈ ਹੈ, ਇਹ ਨਾ ਕਰੋ। ਇਹ ਤੁਹਾਡੀ ਨੰਬਰ ਇਕ ਗੱਲ "ਓਏ" ਕਹਿਣ ਦਾ ਜਵਾਬ ਹੈ। ਦੂਜਾ ਤੁਸੀਂ ਕਿਹਾ ਹੈ ਕਿ ਮੇਰੇ ਤੇ ਕੇਸ ਹੈ, ਤੁਹਾਡੇ ਤੇ ਕੇਸ ਹੈ। ਮੈਂ ਮੰਨਦੀ ਹਾਂ ਕਿ ਮਨਿਸਟਰਾਂ ਤੇ, ਚੀਫ ਮਨਿਸਟਰਾਂ ਤੇ ਕੇਸ ਹੁੰਦੇ ਹਨ ਲੇਕਿਨ according to protocol ਅੱਜ ਤੱਕ ਪੰਜਾਬ ਦੀ ਅਸੈਂਬਲੀ ਦੀਆਂ ਮਿਸਾਲਾਂ ਦੇ ਦਿਉ ਕਿ ਤੁਹਾਡੇ ਸਾਹਮਣੇ ਪਰਬੋਧ ਚੰਦਰ ਜੀ ਦਾ ਕੇਸ ਆਇਆ, ਫਿਰ ਦਰਬਾਰਾ ਸਿੰਘ ਸਪੀਕਰ ਤੇ ਕੇਸ ਹੋਇਆ, ਫਿਰ ਰਵੀਇੰਦਰ ਸਿੰਘ ਤੇ ਹੋਇਆ, ਇਨ੍ਹਾਂ ਸਾਰਿਆਂ ਨੇ ਫੌਰਨ ਕੁਰਸੀ ਛੱਡੀ। ਅੱਜ ਹਾਊਸ ਦੇ ਹੈੱਡ ਨੂੰ, ਅਸੀਂ ਬੇਸ਼ਕ ਸਪੀਕਰ ਦੀ ਰਿਸਪੈਕਟ ਕਰਦੇ ਸੀ ਅਤੇ ਕਰਦੇ ਹਾਂ ਲੇਕਿਨ ਮੈਂ ਕਾਹਲੋਂ ਸਾਹਿਬ ਨੂੰ ਕਹਿਣਾ ਚਾਹੁੰਦੀ ਹਾਂ ਕਿ ਕਿਉਂਕਿ ਇਨਡਿਕਸ਼ਨ ਦਾ ਮਾਮਲਾ ਆ ਗਿਆ ਹੈ, ਇਸ ਕਰਕੇ ਇਨ੍ਹਾਂ ਨੂੰ ਚਾਹੀਦਾ ਸੀ ਕਿ ਕਿਸੇ ਵੀ ਸੀਨੀਅਰ ਬੰਦੇ ਨੂੰ ਮਾਨਯੋਗ ਸਪੀਕਰ ਦੀ ਕੁਰਸੀ ਤੇ ਬਿਠਾਉਂਦੇ, ਕੋਈ ਚੇਅਰਮੈਨ ਬੈਠੇ ਜਾਂ ਕੋਈ ਹੋਰ ਬੈਠੇ। ਜਦੋਂ ਅਸੀਂ ਰਿਕੁਐਸਟ ਕੀਤੀ ਹੈ ਤਾਂ ਇਹ ਆਪ ਚੇਅਰ ਤੇ ਨਾ ਬੈਠਦੇ। ਤੀਜੀ ਗੱਲ ਅਸੀਂ ਕਹੀ ਹੈ ਕਿ ਜੋ ਕੁਝ ਅਸੀਂ ਕੀਤਾ, ਅਸੀਂ ਤਾਂ ਸਾਰੀਆਂ ਫਾਰਮੈਲਿਟੀਜ਼ ਪੂਰੀਆਂ ਕੀਤੀਆਂ ਹਨ। ਤੁਸੀਂ ਅੱਜ ਕਹਿੰਦੇ ਹੋ ਕਿ ਇਕ ਦਿਨ ਵਿਚ ਬਹਿਸ ਪੂਰੀ ਕਰ ਲਓ। ਕਾਹਲੋਂ ਸਾਹਿਬ ਦੱਸ ਦੇਣ ਸਾਡੇ ਮੈਂਬਰਾਂ ਨੇ ਕਿਹਾ ਕਿ ਤੁਸੀਂ ਟਾਈਮ ਵਧਾ ਲਓ। ਅਸੀਂ ਇਹ ਦੱਸਿਆ ਕਿ ਅਸੀਂ ਇੰਨੇ ਮੁੱਦੇ ਲੈ ਕੇ ਆਉਣੇ ਹਨ ਪਰ ਸਾਡੀ ਗੱਲ ਨਹੀਂ ਮੰਨੀ ਗਈ। ਫਿਰ ਅਸੀਂ ਕਿਹਾ ਐਡਜਰਨਮੈਂਟ ਮੋਸ਼ਨ। ਬਾਅਦ ਵਿਚ ਵੀ ਤਾਂ ਰੌਲਾ ਪਵਾ ਕੇ ਐਡਜਰਨ ਕੀਤਾ ਹੀ ਹੈ। ਤੁਸੀਂ ਅੱਧੇ ਘੰਟੇ ਵਾਸਤੇ ਪਹਿਲਾਂ ਹੀ ਹਾਊਸ ਐਡਜਰਨ ਕਰ ਦਿੰਦੇ। ਤੁਹਾਡੇ ਤੇ ਸਾਡੇ ਮੈਂਬਰਾਂ ਨੂੰ ਬੋਲਣ ਲਈ ਟਾਈਮ ਫਿਕਸ ਕਰ ਲੈਂਦੇ, ਸਾਨੂੰ ਬੋਲਣ ਦਿੰਦੇ। ਉਸ ਤੋਂ ਬਾਅਦ ਮੁੱਖ ਮੰਤਰੀ ਜਾਂ ਉਪ ਮੁੱਖ ਮੰਤਰੀ ਜਵਾਬ ਦੇ ਦਿੰਦੇ। ਇਸ ਤਰ੍ਹਾਂ ਸਾਰੇ ਮੁੱਦੇ ਆ ਜਾਂਦੇ, ਗੱਲ ਆ ਜਾਂਦੀ। ਬਾਅਦ ਵਿਚ ਉਸ ਦਾ ਜਵਾਬ ਹੋਮ ਮਨਿਸਟਰ ਦੇ ਦਿੰਦਾ। ਤੀਜੀ ਗੱਲ, ਅਸੀਂ ਤਾਂ ਪੂਰੇ ਚੈਨਲ ਕਰਾਸ ਕੀਤੇ ਹਨ। ਤੀਜਾ ਚੈਨਲ ਮੇਰੇ ਕੋਲ ਇੱਕੋ ਹੀ ਜ਼ੀਰੋ ਆਵਰ ਦਾ ਰਹਿ ਗਿਆ ਸੀ। ਸਾਡਾ ਉਹ ਰਾਈਟ ਵੀ ਤੁਸੀਂ ਨਹੀਂ ਦਿੱਤਾ। ਮੈਂ ਜ਼ੀਰੋ ਆਵਰ ਵਿਚ ਉਠੀ ਪਰ ਸਾਡਾ ਰਾਈਟ ਕੱਟਿਆ ਗਿਆ। ਤੁਸੀਂ ਜ਼ੀਰੋ ਆਵਰ ਵਿਚ ਹੀ ਮੇਰੀ ਗੱਲ ਸੁਣ ਲੈਂਦੇ। ਅਸੀਂ ਐਡਜਰਨਮੈਂਟ ਮੋਸ਼ਨ ਵੀ ਦਿੱਤਾ। ਸਾਨੂੰ ਜ਼ੀਰੋ ਆਵਰ ਵਿਚ ਟਾਈਮ ਨਹੀਂ ਮਿਲਿਆ। ਇੰਨੇ ਸਾਰੇ ਲੋਕਾਂ ਦੇ ਅਤੇ ਪੰਜਾਬ ਦੇ ਮੁੱਦੇ ਹਨ। ਅਸੀਂ ਸਾਰਿਆਂ ਨੇ ਪੰਜਾਬ ਵਿਚ ਅੱਤਵਾਦ ਦਾ ਸਮਾਂ ਹੰਢਾਇਆ ਹੈ। ਆਪਾਂ ਸਾਰੇ ਕਨਸਰਨਡ ਹਾਂ। ਅਸੀਂ ਚਾਹੁੰਦੇ ਹਾਂ ਕਿ ਅੱਜ ਫਿਰ ਅੱਤਵਾਦ ਵਰਗੀ ਸਿਚੂਏਸ਼ਨ ਨਾ ਬਣੇ। ਅੱਜ ਫਿਰ ਬੈਡ ਐਲੀਮੈਂਟ ਸਿਰ ਚੁੱਕ ਰਿਹਾ ਹੈ। ਇਨ੍ਹਾ ਸਾਰੀਆਂ ਚੀਜ਼ਾਂ ਵਿਚ ਸਰਕਾਰ ਦੀ ਕਿੱਥੇ ਕਮੀ ਹੈ, ਕਿੱਥੇ ਢਿੱਲ ਹੈ, ਅਸੀਂ ਇਹ ਸਾਰੀਆਂ ਗੱਲਾਂ ਕਹਿ ਦਿੰਦੇ ਅਤੇ ਤੁਸੀਂ ਐਸ਼ਿਓਰੈਂਸ ਦੇ ਦਿੰਦੇ। ਤੁਸੀਂ ਆਲ-ਪਾਰਟੀ ਮੀਟਿੰਗ ਬੁਲਾ ਲੈਂਦੇ। ਇਹ ਜਿਹੜੇ ਸਾਡੇ 15-20 ਪੁਆਇੰਟ ਸਨ, ਚਾਹੇ

ਉਹ ਮੁਲਾਜ਼ਮਾਂ ਦੇ ਸਨ, ਚਾਹੇ ਕਿਸਾਨੀ ਦੇ ਸਨ ਜਾਂ ਹਸਪਤਾਲਾਂ ਦੇ ਸਨ ਜਾਂ ਸੈਂਟਰ ਦੀਆਂ ਗ੍ਰਾਂਟਾਂ ਦੇ ਸਨ, ਅਸੀਂ ਇਹ ਸਾਰੇ ਮਾਮਲੇ ਇਥੇ ਲਿਆਉਣਾ ਚਾਹੁੰਦੇ ਸਾਂ ਪਰ ਤੁਸੀਂ ਤਾਂ ਸਾਡੀ ਆਵਾਜ਼ ਹੀ ਬੰਦ ਕਰ ਦਿੱਤੀ। ਜੇ ਅਪੋਜ਼ੀਸ਼ਨ ਵੱਲੋਂ ਉਠਾਏ ਮੁੱਦੇ ਲੈ ਕੇ ਹੀ ਨਹੀਂ ਆਉਣੇ, ਅਪੋਜ਼ੀਸ਼ਨ ਨੂੰ ਬੋਲਣ ਹੀ ਨਹੀਂ ਦੇਣਾ ਅਤੇ ਸਿਰਫ ਚਾਰ ਬਿੱਲ ਹੀ ਪਾਸ ਕਰਾਉਣੇ ਹਨ, ਤਾਂ ਉਹ ਤਾਂ ਫਿਰ ਚੈਂਬਰ ਵਿਚ ਬੈਠ ਕੇ ਵੀ ਪਾਸ ਕਰਵਾ ਲੈਂਦੇ। ਫਿਰ ਸਾਨੂੰ ਬੁਲਾਉਣ ਦੀ ਕੀ ਲੋੜ ਹੈ? ਜੇ ਸਾਡੀ ਗੱਲ ਹੀ ਨਾ ਸੁਣੀ ਜਾਵੇ ਤਾਂ ਸਾਡੇ ਕੋਲ ਦੱਸੋ ਕਿਹੜਾ ਤਰੀਕਾ ਰਹਿ ਜਾਂਦਾ ਹੈ। ਅਸੀਂ ਇਹੋ ਕੁਝ ਕਰ ਸਕਦੇ ਸੀ ਕਿ ਇਸ ਗੈਲਰੀ ਵਿਚ ਆ ਕੇ ਅਸੀਂ ਰੋਸ ਪ੍ਰਗਟ ਕਰੀਏ। ਅਸੀਂ ਕੋਈ ਤੁਹਾਡੇ ਬੈਂਚਾਂ ਵੱਲ ਨਹੀਂ ਗਏ, ਅੱਜ ਵੀ ਅਸੀਂ ਖੜ੍ਹੇ ਰਹੇ ਹਾਂ। ਨਾ ਅਸੀਂ ਸੀ.ਐਮ. ਵੱਲ, ਨਾ ਡਿਪਟੀ ਸੀ.ਐਮ. ਵੱਲ ਅਤੇ ਨਾ ਕਿਸੇ ਹੋਰ ਮੈਂਬਰ ਵੱਲ ਗਏ ਹਾਂ। ਸਾਡੀ ਪਾਰਟੀ ਹਿੰਸਾ ਦੇ ਖਿਲਾਫ ਹੈ। ਅਸੀਂ ਸਾਰੇ ਖੜ੍ਹੇ ਰਹੇ ਅਤੇ ਕੋਈ ਗੱਲ ਨਹੀਂ ਹੋਈ। ਨਾ ਅਸੀਂ ਕੋਈ ਗੱਲ ਕਰਨੀ ਸੀ ਅਤੇ ਨਾ ਹੀ ਕੀਤੀ ਹੈ। ਤੁਹਾਡੇ ਮੈਂਬਰ ਕੋਰੀਡੋਰ ਵਿਚ ਆਏ। ਵਲਟੋਹਾ ਜੀ ਆਏ, ਚਾਰ ਜਾਂ ਪੰਜ ਹੋਰ ਆਏ ਅਤੇ ਤੁਸੀਂ ਬੈਠੇ ਤਮਾਸ਼ਾ ਦੇਖਦੇ ਰਹੇ। ਤੁਸੀਂ ਆਪਣੇ ਬੰਦਿਆਂ ਨੂੰ ਕਿਉਂ ਨਹੀਂ ਰੋਕਿਆ? ...(ਵਿਘਨ)... ਮੈਂ ਆਪਣੇ ਬੰਦਿਆਂ ਨੂੰ ਰੋਕਿਆ। ਮੈਂ ਵਿੱਚ ਖੜੀ ਸੀ, ਮੇਰੀ ਸ਼ਾਲ ਵੀ ਡਿੱਗੀ ਸੀ ਪਰ ਫਿਰ ਵੀ ਮੈਂ ਆਪਣੇ ਬੰਦਿਆਂ ਨੂੰ ਰੋਕਿਆ। ਤੁਹਾਡਾ ਵੀ ਫਰਜ਼ ਸੀ ਕਿ ਤੁਸੀਂ ਆਪਣੇ ਬੰਦਿਆਂ ਨੂੰ ਰੋਕਦੇ। ਇਹ ਸਾਰੀਆਂ ਚੀਜ਼ਾਂ ਕਰਾਉਣ ਤੋਂ ਬਾਅਦ, ਤੁਸੀਂ ਹੁਣ ਕਹਿੰਦੇ ਹੋ ਕਿ ਬਹਿਸ ਕਰ ਲਈਏ। ਹੁਣ ਅਸੀਂ ਬਹਿਸ ਇਸ ਕਰਕੇ ਨਹੀਂ ਕਰ ਸਕਦੇ ਕਿਉਂਕਿ ਇਹ ਇੱਕ ਤਾਜ਼ਾ ਮੁੱਦਾ ਆ ਗਿਆ ਹੈ। ਇਸ ਕਰਕੇ ਕਾਹਲੋਂ ਸਾਹਿਬ ਦੇ ਹੁੰਦਿਆਂ ਬਹਿਸ ਨਹੀਂ ਹੋ ਸਕਦੀ ...(ਸ਼ੋਰ)...(ਵਿਘਨ)

**ਮੁੱਖ ਮੰਤਰੀ :** ਬੀਬੀ ਜੀ, ਮੇਰੀ ਇਕ ਗੱਲ ਸੁਣੋ। ਸਾਰੇ ਲੈਜਿਸਲੇਟਰ ਸਾਹਿਬਾਨ ਖੜ੍ਹੇ ਹਨ। ਸਾਰੇ ਹਿੰਦੁਸਤਾਨ ਵਿਚ ਜਦੋਂ ਵੀ ਕਿਸੇ ਏ.ਬੀ.ਸੀ. ਬੰਦੇ ਦੇ ਕੇਸ ਵਿਚ ਕਿਸੇ ਏਜੰਸੀ ਨੇ ਇਨਕੁਆਇਰੀ ਕਰਕੇ ਆਪਣੀ ਗੱਲ ਕੀਤੀ ਹੈ, ਉਹ ਆਪਾਂ ਕਾਨੂੰਨ ਦੇ ਨਜ਼ਰੀਏ ਤੋਂ ਵੇਖ ਲੈਂਦੇ ਹਾਂ। ਮੈਂ ਐਡਵੋਕੇਟ ਜਨਰਲ ਨੂੰ ਬੁਲਾ ਲੈਂਦਾ ਹਾਂ ਕਿ ਕੀ ਤੁਸੀਂ ਇਨ੍ਹਾਂ ਨੂੰ ਗੁਨਾਹਗਾਰ ਸਮਝਦੇ ਹੋ? ਬੀਬੀ ਜੀ, ਕਿਸੇ ਦੀ ਵੀ ਨਾ ਸੁਣੋ। ਕੀ ਤੁਸੀਂ ਆਪ ਅਸਤੀਫਾ ਦਿੱਤਾ ਸੀ? ਨਹੀਂ ਸੀ ਦਿੱਤਾ। ਨਾ ਹੀ ਅਸੀਂ ਮੰਗਿਆ ਸੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਠੀਕ ਹੈ, ਮੈਂ ਨਹੀਂ ਸੀ ਦਿੱਤਾ। ਚੀਫ ਮਨਿਸਟਰ ਦੀ ਹੋਰ ਗੱਲ ਹੈ। ਸਪੀਕਰ ਦੀ ਹੋਰ ਗੱਲ ਹੈ। ਤੁਸੀਂ ਵੀ ਸਪੀਕਰ ਦੀ ਕੁਰਸੀ ਅੱਗੇ ਸਿਰ ਝੁਕਾਉਂਦੇ ਹੋ ਅਤੇ ਅਸੀਂ ਵੀ ਸਿਰ ਝੁਕਾਉਂਦੇ ਹਾਂ। ਇਸ ਕਰਕੇ ਅਸੀਂ ਬਰਦਾਸ਼ਤ ਨਹੀਂ ਕਰ ਸਕਦੇ।

**ਮੁੱਖ ਮੰਤਰੀ :** ਬੀਬੀ ਜੀ, ਮੇਰਾ ਮਤਲਬ ਹੈ ਜਦੋਂ ਸ਼੍ਰੀ ਨਰਸਿਮਹਾ ਰਾਉ, ਜੋ ਦੇਸ਼ ਦੇ ਪ੍ਰਾਈਮ ਮਨਿਸਟਰ ਸਨ, ਕੀ ਉਨ੍ਹਾਂ ਨੇ ਅਸਤੀਫਾ ਦਿੱਤਾ ਸੀ? ਕੀ ਯੂ.ਪੀ. ਦੀ ਚੀਫ

[ ਮੁੱਖ ਮੰਤਰੀ ]

ਮਨਿਸਟਰ ਨੇ ਅਸਤੀਫਾ ਦਿੱਤਾ ਸੀ? ਜੈ ਲਲਿਤਾ ਦੀ ਗੱਲ ਲੈ ਲਵੋ। ਕੀ ਉਸ ਨੇ ਅਸਤੀਫਾ ਦਿੱਤਾ ਹੈ? ਆਪਾਂ ਭਾਵੇਂ ਕੁਝ ਕਹੀਏ। ਆਪਾਂ ਬਾਰ ਦੇ ਵਕੀਲਾਂ ਤੋਂ ਪੁੱਛ ਲੈਂਦੇ ਹਾਂ। ਜਦੋਂ ਤੱਕ ਬੰਦਾ ਗਿਲਟੀ ਪਰੂਵ ਨਹੀਂ ਹੁੰਦਾ ...(ਵਿਘਨ)...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਤੁਹਾਡੀ ਨੀਅਤ ਮਾੜੀ ਹੈ। ਤੁਹਾਡਾ ਮਨ ਸਾਫ ਹੁੰਦਾ ਤਾਂ ਤੁਸੀਂ ਪ੍ਰੈੱਸ ਨੂੰ ਆਉਣ ਦਿੰਦੇ ਅਤੇ ਵੇਖ ਲੈਂਦੇ ਕਿ ਕਿਸ ਨੇ ਕੀ ਕੀਤਾ।

**ਮੁੱਖ ਮੰਤਰੀ :** ਜੇਕਰ ਬੀਬੀ ਜੀ ਤੁਸੀਂ ਜ਼ਿਦ ਹੀ ਕਰਨੀ ਹੈ ਤਾਂ ਫਿਰ ਤੁਸੀਂ ਵੇਖ ਲਵੋ। ਮੈਨੂੰ ਤਾਂ ਕੋਈ ਇਤਰਾਜ਼ ਨਹੀਂ। ...(ਵਿਘਨ)... ਆਖਦੇ ਹੁੰਦੇ ਹਨ ਕਿ ਬੀਬੀਆਂ ਦੀ ਜ਼ਿਦ ਜਿਹੜੀ ਹੁੰਦੀ ਹੈ, ਇਹ ਤਾਂ ਬੜੀ ਵੱਡੀ ਚੀਜ਼ ਹੁੰਦੀ ਹੈ। ...(ਵਿਘਨ)... ਇਹ ਤਾਂ ਸਾਰੇ ਤਿਆਰ ਹਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਤੁਸੀਂ ਸਪੀਕਰ ਸਾਹਿਬ ਨੂੰ ਚਿਟ ਭੇਜ ਕੇ ਹਾਊਸ ਐਡਜਰਨ ਕਰਵਾ ਦਿੰਦੇ ਤਾਂ ਪਹਿਲੇ ਦਿਨ ਹੀ ਬਹਿਸ ਹੋ ਜਾਣੀ ਸੀ। ਤੁਸੀਂ ਸਪੀਕਰ ਦੀ ਕੁਰਸੀ ਤੇ ਕਿਸੇ ਹੋਰ ਨੂੰ ਬਿਠਾਉ। ਭਾਵੇਂ ਚੇਅਰਮੈਨ ਦੇ ਪੈਨਲ ਵਿਚੋਂ ਹੀ ਬਿਠਾ ਲਵੋ।

**ਮੁੱਖ ਮੰਤਰੀ :** ਤੁਹਾਡੀ ਕਦੇ ਮੈਂ ਗੱਲ ਮੋੜੀ ਨਹੀਂ। ਤੁਸੀਂ ਇਸ ਸਟੇਜ ਤੇ ਇਹ ਦੱਸ ਦਿਉ, ਕਿ ਫਿਰ ਮੇਰੀ ਥਾਂ, ਸੁਖਬੀਰ ਦੀ ਥਾਂ ਅਤੇ ਕਾਲੀਆ ਸਾਹਿਬ ਦੀ ਥਾਂ ਤੇ ਦੱਸੋ ਕਿਸ ਨੂੰ ਬਿਠਾਈਏ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਤੁਸੀਂ ਮੇਰੇ ਤੇ ਦੂਜੀ ਵਾਰ ਕੇਸ ਬਣਾਇਆ। ਦੋ ਵਾਰੀ ਪ੍ਰਕਾਸ਼ ਸਿੰਘ ਬਾਦਲ, ਸੀ.ਐਮ. ਦੇ ਸਮੇਂ ਮੇਰੇ ਤੇ ਕੇਸ ਬਣਾਏ ਗਏ। ਇਹ ਇਨ੍ਹਾਂ ਦੀ ਨੀਅਤ ਹੈ। ਅੱਜ ਤੱਕ ਜੇਕਰ ਰਾਜਿੰਦਰ ਕੌਰ ਭੱਠਲ ਤੇ ਦੋ ਕੇਸ ਬਣੇ ਹਨ ਤਾਂ ਉਹ ਪ੍ਰਕਾਸ਼ ਸਿੰਘ ਬਾਦਲ ਦੀ ਸੀ.ਐਮ. ਸ਼ਿਪ ਥੱਲੇ ਬਣੇ ਹਨ। ਇਹ ਤੁਹਾਡਾ ਮੈਨੂੰ ਨਿਉਂਦਾ ਪਾਇਆ ਹੋਇਆ ਹੈ। ਜੇ ਹਾਊਸ ਨੂੰ ਚਲਾਉਣਾ ਚਾਹੁੰਦੇ ਹੋ ਤਾਂ ਭਾਵੇਂ ਕੋਈ ਹੋਰ ਚੇਅਰਮੈਨ ਬਣਾ ਦਿਉ।

**ਮੁੱਖ ਮੰਤਰੀ :** ਇਹ ਮੇਰਾ ਦਿਲ ਜਾਣਦਾ ਹੈ ਜਾਂ ਬੀਬੀ ਜੀ ਤੁਹਾਡਾ ਦਿਲ ਜਾਣਦਾ ਹੈ। ਸਾਰੀ ਦੁਨੀਆਂ ਜਾਣਦੀ ਹੈ ਕਿ ਕਿਸ ਨੇ ਇਹ ਕੇਸ ਬਣਾਏ। ਜਿਸ ਨੇ ਕੇਸ ਬਣਾਇਆ, ਉਹ ਅੱਜ ਗੁਰਦਾਸਪੁਰ ਫਿਰਦਾ ਹੈ। ਮੈਂ ਕਸਮ ਖਾਂਦਾ ਹਾਂ ਜੇ ਮੈਂ ਕੇਸ ਬਣਾਇਆ ਹੋਵੇ। ਬੀਬੀ ਜੀ ਤੁਸੀਂ ਦਰਬਾਰ ਸਾਹਿਬ ਜਾ ਕੇ ਕਸਮ ਖਾਓ ਕਿ ਕੇਸ ਮੈਂ ਬਣਾਇਆ ਹੈ। ਨਹੀਂ ਤਾਂ ਫਿਰ ਮੈਂ ਕਸਮ ਖਾਂਦਾ ਹਾਂ ਕਿ ਮੈਂ ਕੇਸ ਨਹੀਂ ਬਣਾਇਆ। ਇਸ ਤੋਂ ਵੱਧ ਹੋਰ ਮੈਂ ਕੀ ਕਰ ਸਕਦਾ ਹਾਂ। ਬੀਬੀ ਜੀ, ਮੈਂ ਦਰਬਾਰ ਸਾਹਿਬ ਜਾ ਕੇ ਕਸਮ ਖਾ ਸਕਦਾ ਹਾਂ ਕਿ ਮੈਂ ਬੀਬੀ ਭੱਠਲ ਦਾ ਨਾ ਬੁਰਾ ਤੱਕਿਆ ਹੈ ਅਤੇ ਨਾ ਕਿਸੇ ਹੋਰ ਦਾ

ਤੱਕਿਆ ਹੈ। ਕੀ ਤੁਸੀਂ ਉਥੇ ਜਾ ਕੇ ਕਸਮ ਖਾ ਸਕਦੇ ਹੋ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੈਂ ਪੁੱਛਣਾ ਚਾਹੁੰਦੀ ਹਾਂ ਕਿ ਉਸ ਸਮੇਂ ਕੌਣ ਮੁੱਖ ਮੰਤਰੀ ਸੀ?

**ਮੁੱਖ ਮੰਤਰੀ :** ਤੁਸੀਂ ਇਸ ਤਰ੍ਹਾਂ ਦਾ ਰੌਲਾ ਪਾ ਕੇ ਦਿੱਲੀ ਵਿਚ ਆਪਣੇ ਨੰਬਰ ਬਣਾਉਣੇ ਹਨ, ਤੁਸੀਂ ਪੰਜਾਬ ਨੂੰ ਕਾਹਨੂੰ ਮਰਵਾਉਂਦੇ ਹੋ? ਪਹਿਲਾਂ ਵੀ ਤੁਸੀਂ ਅਤੇ ਕੈਪਟਨ ਅਮਰਿੰਦਰ ਸਿੰਘ ਨੇ ਪੰਜਾਬ ਨੂੰ ਮਰਵਾ ਦਿੱਤਾ ਹੈ।...

(ਇਸ ਸਮੇਂ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਪਹਿਲਾ ਕੇਸ ਤੁਸੀਂ ਤਰੀਕ ਕਢਵਾ ਕੇ ਦੇਖ ਲਓ ਮੇਰੇ ਤੇ ਜਦੋਂ ਬਣਿਆ, ਉਸ ਸਮੇਂ ਮੁੱਖ ਮੰਤਰੀ ਕੌਣ ਸੀ ਅਤੇ ਦੂਜਾ ਕੇਸ ਵੀ ਤੁਸੀਂ ਕਢਵਾ ਕੇ ਦੇਖ ਲਓ ਕਿ ਉਸ ਸਮੇਂ ਵੀ ਮੁੱਖ ਮੰਤਰੀ ਕੌਣ ਸੀ? ਮੈਨੂੰ ਨਹੀਂ ਪਤਾ ਕਿ ਤੁਸੀਂ ਸੌਹਾਂ ਕਿੰਨੀ ਕੁ ਵਾਰ ਚੁੱਕੀਆਂ ਹਨ, ਸੱਚੀਆਂ ਚੁੱਕੀਆਂ ਹਨ ਜਾਂ ਝੂਠੀਆਂ ਚੁੱਕੀਆਂ ਹਨ, ਮੈਨੂੰ ਨਹੀਂ ਪਤਾ। ਮੇਰੇ ਤੇ ਦੋ ਵਾਰ ਕੇਸ ਬਣੇ ਹਨ, ਉਹ ਤੁਹਾਡੀ ਸੀ.ਐਮ. ਸ਼ਿਪ ਦੇ ਥੱਲੇ ਬਣੇ ਹਨ। ਲੇਕਿਨ ਮੈਂ ਇਸ ਗੱਲ ਨੂੰ ਛੱਡਦੀ ਹਾਂ। ...(ਵਿਘਨ)... ਵਲਟੋਹਾ ਸਾਡੇ ਮੈਂਬਰ ਕੋਲ ਆਇਆ ਹੈ ਅਤੇ ਉਸ ਨੇ ਉਸ ਦੀ ਪੱਗ ਲਾਹੀ ਹੈ, ਉਸ ਦੇ ਖਿਲਾਫ ਐਕਸ਼ਨ ਲਿਆ ਜਾਵੇ। ...(ਵਿਘਨ)...(ਸ਼ੋਰ)... ** ** **

**ਮਾਨਯੋਗ ਸਪੀਕਰ :** ਵਲਟੋਹਾ ਸਾਹਿਬ, ਤੁਸੀਂ ਬੋਲੋ। ਜੋ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਹੀਂ ਕਰਨਾ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਇਹ ਜੋ ਅੱਜ ਘਟਨਾਕਰਮ ਵਾਪਰਿਆ ਹੈ, ਇਹ ਬਹੁਤ ਦੁਖਦਾਈ ਹੈ। ਸਦਨ ਦੇ ਮੈਂਬਰ ਜੋ ਇੱਥੇ ਆਉਂਦੇ ਹਨ, ਉਨ੍ਹਾਂ ਵਲੋਂ ਪੰਜਾਬ ਦੀ ਵਿਧਾਨ ਸਭਾ ਦੇ ਅੰਦਰ ਸਪੀਕਰ ਦੀ ਚੇਅਰ ਦੀ ਸਭ ਤੋਂ ਵਧ ਰਿਸਪੈਕਟ ਕੀਤੀ ਜਾਂਦੀ ਹੈ, ...(ਵਿਘਨ)...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਤੁਸੀਂ ਸਪੀਕਰ ਦੀ ਚੇਅਰ ਤੇ ਕਿਸੇ ਚੇਅਰਮੈਨ ਨੂੰ ਬਿਠਾਵੋ, ਅਸੀਂ ਬਹਿਸ ਲਈ ਤਿਆਰ ਹਾਂ।.....

(ਇਸ ਸਮੇਂ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲੀਡਰ ਆਫ ਦਿ ਆਪੋਜ਼ੀਸ਼ਨ) ** ** ਬੋਲ ਰਹੇ ਸਨ ਪਰ ਉਨ੍ਹਾਂ ਦਾ ਮਾਇਕ ਬੰਦ ਕਰ ਦਿੱਤਾ ਗਿਆ ਇਸ ਕਰਕੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ। ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ। ਇੰਡੀਅਨ

** Not recorded as ordered by the Chair.

ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਅਤੇ ਆਜ਼ਾਦ ਮੈਂਬਰ ਸਰਦਾਰ ਸੰਗਤ ਸਿੰਘ ਗਿਲਜੀਆਂ, ਸ਼੍ਰੀ ਮਦਨ ਲਾਲ ਠੇਕੇਦਾਰ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ ** ** ਨਾਅਰੇ ਮਾਰ ਰਹੇ ਸਨ। ਮਾਇਕ ਬੰਦ ਹੋਣ ਕਾਰਨ ਕੁਝ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਜੋ ਅੱਜ ਨਾਅਰੇ ਬਾਜ਼ੀ ਕੀਤੀ ਗਈ ਹੈ, ਉਸ ਨੇ ਸਦਨ ਦੇ ਸਾਰੇ ਮੈਂਬਰਾਂ ਦੇ ਹਿਰਦੇ ਵਲੂੰਧਰ ਕੇ ਰੱਖ ਦਿੱਤੇ ਹਨ। ਤੁਸੀਂ ਜਦੋਂ ਚੇਅਰ ਤੇ ਆਉਂਦੇ ਹੋ ਤਾਂ ਸਾਰਾ ਹਾਊਸ ਖੜ੍ਹਾ ਹੋ ਜਾਂਦਾ ਹੈ। ਇੱਥੇ ਜਿਹੜੇ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ, ਉਸ ਨੇ ਸਾਰੇ ਹਾਊਸ ਨੂੰ ਦੁੱਖ ਪਹੁੰਚਾਇਆ ਹੈ। ਚੇਅਰ ਦੀ ਡਿਸਰਿਸਪੈਕਟ ਕੀਤੀ ਗਈ ਹੈ, ਇਸ ਦਾ ਸਾਡੇ ਮੈਂਬਰਾਂ ਨੂੰ ਬਹੁਤ ਦੁੱਖ ਹੋਇਆ ਹੈ। ਮੇਰੇ ਤੋਂ ਪਹਿਲਾਂ ਸਤਿਕਾਰਯੋਗ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਮੇਰੇ ਤੇ ਵੀ ਇਨ੍ਹਾਂ ਦੀ ਸਰਕਾਰ ਨੇ ਕੇਸ ਬਣਾਏ ਹਨ ਅਤੇ ਬੀਬੀ ਜੀ ਦੇ ਉਤੇ ਬੀਬੀ ਜੀ ਦੀ ਸਰਕਾਰ ਨੇ ਕੇਸ ਬਣਾਏ ਸੀ। ਨਾ ਬੀਬੀ ਜੀ ਨੇ ਗੱਦੀ ਛੱਡੀ ਅਤੇ ਨਾ ਹੀ ਇਨ੍ਹਾਂ ਦੇ ਹੋਰ ਚਹੇਤਿਆਂ ਨੇ ਛੱਡੀ। ਸਪੀਕਰ ਸਾਹਿਬ, 1984 ਦੇ ਸਿੱਖ ਕਤਲੇਆਮ ਦੇ ਦੋਸ਼ੀਆਂ ਸੱਜਣ ਕੁਮਾਰ ਅਤੇ ਜਗਦੀਸ਼ ਟਾਈਟਲਰ ਨੂੰ ਇਨ੍ਹਾਂ ਨੇ ਟਿਕਟਾਂ ਦਿੱਤੀਆਂ ਅਤੇ ਮੰਤਰੀ ਬਣਾਇਆ। ਇਨ੍ਹਾਂ ਨੂੰ ਸ਼ਰਮ ਨਹੀਂ ਆਉਂਦੀ। ਅੱਜ ਪੰਜਾਬ ਦੀ ਅਸੈਂਬਲੀ ਦੇ ਸਪੀਕਰ ਸਰਦਾਰ ਕਾਹਲੋਂ ਦੇ ਲਈ ਜੋ ਇਨ੍ਹਾਂ ਨੇ ਸ਼ਬਦ ਵਰਤੇ ਹਨ, ਉਹ ਬਹੁਤ ਦੁਖਦਾਈ ਹਨ। ਸਪੀਕਰ ਸਾਹਿਬ, ਅੱਜ ਵਿਧਾਨ ਸਭਾ ਦੇ ਅੰਦਰ ਨਿੰਦਾ ਪ੍ਰਸਤਾਵ ਆਉਣਾ ਚਾਹੀਦਾ ਹੈ ਕਿਉਂਕਿ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਹੋਈ ਹੈ। ਤੁਹਾਡੀ ਚੇਅਰ ਦੀ ਬੇਹੁਰਮਤੀ ਕੀਤੀ ਗਈ ਹੈ। ਸਪੀਕਰ ਸਾਹਿਬ ਦੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਹੋਈ ਹੈ। ਇਸ ਕਰਕੇ ਇਨ੍ਹਾਂ ਦੇ ਵਿਰੁੱਧ ਕਾਰਵਾਈ ਹੋਣੀ ਚਾਹੀਦੀ ਹੈ ਅਤੇ ਪ੍ਰਸਤਾਵ ਪੇਸ਼ ਕਰਨਾ ਚਾਹੀਦਾ ਹੈ।

(ਇਸ ਸਮੇਂ ਫਿਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਸੰਗਤ ਸਿੰਘ ਗਿਲਜੀਆਂ, ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਹਾਊਸ ਦੇ ਵੈੱਲ ਵਿਚ ** ** ** ਨਾਅਰੇ ਮਾਰ ਰਹੇ ਸਨ ਅਤੇ ਉਨ੍ਹਾਂ ਨੇ ਸਦਨ ਵਿਚ ਰਿਪੋਰਟਰਜ਼ ਦੇ ਟੇਬਲ ਤੇ ਪਏ ਸਪੀਕਰ ਬੰਦ ਕਰ ਦਿੱਤੇ। ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਹੋਣ ਕਾਰਨ ਕੁਝ ਵੀ ਸੁਣਾਈ ਨਹੀਂ ਦੇ ਰਿਹਾ ਸੀ।)

------

** Not recorded as ordered by the Chair.

# RESOLUTION REG. BREACH OF PRIVILEGES OF THE HON'BLE SPEAKER AND THE AUGUST HOUSE BY THE LEADER OF THE OPPOSITION

ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) : ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ -

"ਇਹ ਸਦਨ ਅੱਜ ਮਿਤੀ 10.12.2009 ਨੂੰ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਵਿਰੋਧੀ ਧਿਰ ਦੀ ਨੇਤਾ ਵੱਲੋਂ ਪ੍ਰਸ਼ਨ ਕਾਲ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਉਸ ਵਿਚ ਵਿਘਨ ਪਾਉਂਦਿਆਂ ਹੋਇਆਂ ਅਖਬਾਰਾਂ ਲਹਿਰਾ ਕੇ, ਮਾਨਯੋਗ ਸਪੀਕਰ ਸਾਹਿਬ ਦੀ ਪਦਵੀ ਦੇ ਖਿਲਾਫ ਅਪਮਾਨਜਨਕ ਲਹਿਜ਼ੇ ਵਿਚ ਜਿਹੜੇ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ ਅਤੇ ਇਸ ਪਵਿੱਤਰ ਸਦਨ ਦੇ ਅੰਦਰ ਬਹੁਤ ਹੀ ਅਪਮਾਨਜਨਕ ਨਾਅਰੇਬਾਜ਼ੀ ਸਪੀਕਰ ਸਾਹਿਬ ਦੇ ਖਿਲਾਫ ਜ਼ਾਤੀ ਤੌਰ ਤੇ ਕੀਤੀ ਗਈ ਹੈ ਅਤੇ ਉਸ ਨਾਲ ਸਦਨ ਦੀ ਜੋ ਮਰਿਆਦਾ ਭੰਗ ਕੀਤੀ ਗਈ ਹੈ, ਨੂੰ ਇਸ ਪਵਿੱਤਰ ਸਦਨ ਦੀ ਤੌਹੀਨ ਸਮਝਦਾ ਹੈ ਅਤੇ ਇਸ ਦੀ ਪੁਰਜ਼ੋਰ ਸ਼ਬਦਾਂ ਵਿਚ ਨਿਖੇਧੀ ਕਰਦਾ ਹੈ ਅਤੇ ਮਾਨਯੋਗ ਸਪੀਕਰ ਸਾਹਿਬ ਅਤੇ ਪਵਿੱਤਰ ਸਦਨ ਦੇ ਵਿਸ਼ੇਸ਼ ਅਧਿਕਾਰਾਂ ਦੇ ਹਨਨ ਦੇ ਮਾਮਲੇ ਦੀ ਕਾਰਵਾਈ ਦੀ ਮੰਗ ਕਰਦਾ ਹੈ।" (ਵਿਘਨ) (ਸ਼ੋਰ)

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ ਕਿ -

"ਇਹ ਸਦਨ ਅੱਜ ਮਿਤੀ 10.12.2009 ਨੂੰ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਵਿਰੋਧੀ ਧਿਰ ਦੀ ਨੇਤਾ ਵੱਲੋਂ ਪ੍ਰਸ਼ਨ ਕਾਲ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਉਸ ਵਿਚ ਵਿਘਨ ਪਾਉਂਦਿਆਂ ਹੋਇਆਂ ਅਖਬਾਰਾਂ ਲਹਿਰਾ ਕੇ, ਮਾਨਯੋਗ ਸਪੀਕਰ ਸਾਹਿਬ ਦੀ ਪੱਦਵੀ ਦੇ ਖਿਲਾਫ ਅਪਮਾਨਜਨਕ ਲਹਿਜ਼ੇ ਵਿਚ ਜਿਹੜੇ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ ਅਤੇ ਇਸ ਪਵਿੱਤਰ ਸਦਨ ਦੇ ਅੰਦਰ ਬਹੁਤ ਹੀ ਅਪਮਾਨਜਨਕ ਨਾਅਰੇਬਾਜ਼ੀ ਸਪੀਕਰ ਸਾਹਿਬ ਦੇ ਖਿਲਾਫ ਜਾਤੀ ਤੌਰ ਤੇ ਕੀਤੀ ਗਈ ਹੈ ਅਤੇ ਉਸ ਨਾਲ ਸਦਨ ਦੀ ਜੋ ਮਰਿਆਦਾ ਭੰਗ ਕੀਤੀ ਗਈ ਹੈ, ਨੂੰ ਇਸ ਪਵਿੱਤਰ ਸਦਨ ਦੀ ਤੌਹੀਨ ਸਮਝਦਾ ਹੈ ਅਤੇ ਇਸ ਦੀ ਪੁਰਜ਼ੋਰ ਸ਼ਬਦਾਂ ਵਿਚ ਨਿਖੇਧੀ ਕਰਦਾ ਹੈ ਅਤੇ ਮਾਨਯੋਗ ਸਪੀਕਰ ਸਾਹਿਬ ਅਤੇ ਪਵਿੱਤਰ ਸਦਨ ਦੇ ਵਿਸ਼ੇਸ਼ ਅਧਿਕਾਰਾਂ ਦੇ ਹਨਨ ਦੇ ਮਾਮਲੇ ਦੀ ਕਾਰਵਾਈ ਦੀ ਮੰਗ ਕਰਦਾ ਹੈ।" (ਵਿਘਨ) (ਸ਼ੋਰ)

ਬਹਿਸ, ਜੇਕਰ ਕੋਈ ਹੋਵੇ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ ਕਿ -

"ਇਹ ਸਦਨ ਅੱਜ ਮਿਤੀ 10.12.2009 ਨੂੰ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਵਿਰੋਧੀ ਧਿਰ ਦੀ ਨੇਤਾ ਵੱਲੋਂ ਪ੍ਰਸ਼ਨ ਕਾਲ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਉਸ ਵਿਚ ਵਿਘਨ ਪਾਉਂਦਿਆਂ ਹੋਇਆਂ ਅਖਬਾਰਾਂ ਲਹਿਰਾ ਕੇ, ਮਾਨਯੋਗ ਸਪੀਕਰ ਸਾਹਿਬ ਦੀ ਪੱਦਵੀ ਦੇ ਖਿਲਾਫ ਅਪਮਾਨਜਨਕ ਲਹਿਜੇ ਵਿਚ ਜਿਹੜੇ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ ਅਤੇ ਇਸ ਪਵਿੱਤਰ ਸਦਨ ਦੇ ਅੰਦਰ ਬਹੁਤ ਹੀ ਅਪਮਾਨਜਨਕ ਨਾਅਰੇਬਾਜ਼ੀ ਸਪੀਕਰ ਸਾਹਿਬ ਦੇ ਖਿਲਾਫ ਜਾਤੀ ਤੌਰ ਤੇ ਕੀਤੀ ਗਈ ਹੈ ਅਤੇ ਉਸ ਨਾਲ ਸਦਨ ਦੀ ਜੋ ਮਰਿਆਦਾ ਭੰਗ ਕੀਤੀ ਗਈ ਹੈ, ਨੂੰ ਇਸ ਪਵਿੱਤਰ ਸਦਨ ਦੀ ਤੌਹੀਨ ਸਮਝਦਾ ਹੈ ਅਤੇ ਇਸ ਦੀ ਪੁਰਜ਼ੋਰ ਸ਼ਬਦਾਂ ਵਿਚ ਨਿਖੇਧੀ ਕਰਦਾ ਹੈ ਅਤੇ ਮਾਨਯੋਗ ਸਪੀਕਰ ਸਾਹਿਬ ਅਤੇ ਪਵਿੱਤਰ ਸਦਨ ਦੇ ਵਿਸ਼ੇਸ਼ ਅਧਿਕਾਰਾਂ ਦੇ ਹਨਨ ਦੇ ਮਾਮਲੇ ਦੀ ਕਾਰਵਾਈ ਦੀ ਮੰਗ ਕਰਦਾ ਹੈ।"

ਪ੍ਰਸਤਾਵ ਪ੍ਰਵਾਨ ਹੋਇਆ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸ਼੍ਰੀ ਮਦਨ ਲਾਲ ਠੇਕੇਦਾਰ ਅਤੇ ਸਰਦਾਰ ਸੰਗਤ ਸਿੰਘ ਗਿਲਜ਼ੀਆਂ ਹਾਊਸ ਦੇ ਵੈੱਲ ਵਿਚ ਉੱਚੀ ਉੱਚੀ ** ** ਨਾਅਰੇ ਲਗਾ ਰਹੇ ਸਨ ਅਤੇ ਹਾਊਸ ਵਿਚ ਬਹੁਤ ਸ਼ੋਰ ਸੀ। ਫਿਰ ਉਹ ਹਾਊਸ ਵਿਚ ਰਿਪੋਰਟਰਾਂ ਦੀ ਟੇਬਲ ਦੇ ਚਾਰੇ ਪਾਸੇ ਖੜ੍ਹੇ ਹੋ ਗਏ। ਨਾਲੋ ਨਾਲ ਉਹ ਉਚੀ ਉਚੀ ** ** ਨਾਅਰੇ ਮਾਰ ਰਹੇ ਸਨ। ਇਸ ਦੇ ਨਾਲ ਹੀ ਉਨ੍ਹਾਂ ਨੇ ਰਿਪੋਰਟਰਾਂ ਦੀ ਟੇਬਲ ਤੇ ਮੌਜੂਦ ਸਪੀਕਰਾਂ ਨੂੰ ਬੰਦ ਕਰ ਦਿੱਤਾ। ਹਾਊਸ ਵਿਚ ਬਹੁਤ ਸ਼ੋਰ ਸੀ ਜਿਸ ਕਾਰੰਨ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ। ਅਗਲੀ ਆਈਟਮ। ਕਾਲ ਅਟੈਨਸ਼ਨ ਨੋਟਿਸ। ਬ੍ਰਹਮ ਮਹਿੰਦਰਾ ਜੀ।

---

## CALL ATTENTION NOTICES UNDER RULE 66

(ਕ੍ਰਮ ਨੰ: 5)

(ਸਬੰਧਿਤ ਮਾਨਯੋਗ ਮੈਂਬਰ ਵੱਲੋਂ ਇਹ ਧਿਆਨ ਦਿਵਾਊ ਮਤਾ ਪੇਸ਼ ਨਹੀਂ ਕੀਤਾ ਗਿਆ।)

**ਮਾਨਯੋਗ ਸਪੀਕਰ** : ਅਗਲਾ ਕਾਲ ਅਟੈਨਸ਼ਨ ਨੋਟਿਸ। ਚੰਨੀ ਜੀ।

** Not recorded as ordered by the Chair.

(ਕ੍ਰਮ ਨੰ: 7)

**ਸਰਦਾਰ ਚਰਨਜੀਤ ਸਿੰਘ ਚੰਨੀ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਪੰਜਾਬ ਰਾਜ ਵਿਚ ਖਾਸ ਕਰਕੇ ਨੌਜਵਾਨ ਵਰਗ ਵਿਚ ਨਸ਼ਿਆਂ ਦੇ ਰੁਝਾਨ ਵਿਚ ਬੇਤਹਾਸ਼ਾ ਵਾਧਾ ਹੋ ਰਿਹਾ ਹੈ ਜਿਸ ਨਾਲ ਨੌਜਵਾਨ ਵਰਗ ਨਾ ਕੇਵਲ ਗਲਤ ਰਸਤੇ ਤੇ ਪੈ ਰਿਹਾ ਹੈ ਬਲਕਿ ਸਮਾਜਕ ਅਵਿਵਸਥਾ ਦਾ ਕਾਰਨ ਵੀ ਬਣ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

**ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ, ਸਮਾਜਿਕ ਸੁਰੱਖਿਆ ਅਤੇ ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ੍ਰੀ ਸਵਰਨਾ ਰਾਮ) :** ਸਪੀਕਰ ਸਾਹਿਬ, ਨੌਜਵਾਨ ਵਰਗ ਵਿਚ ਨਸ਼ਿਆਂ ਦੇ ਰੁਝਾਨ ਨੂੰ ਰੋਕਣ ਲਈ ਵਿਭਾਗ ਵੱਲੋਂ ਰਾਜ ਪੱਧਰ, ਜ਼ਿਲ੍ਹਾ ਪੱਧਰ ਅਤੇ ਪਿੰਡ ਪੱਧਰ ਤੱਕ ਨਸ਼ਿਆਂ ਦੀਆਂ ਬੁਰਾਈਆਂ ਬਾਰੇ ਵਰਕਸ਼ਾਪ/ ਕੈਂਪ, ਸੈਮੀਨਾਰ, ਡਰਾਮੇ, ਪ੍ਰਿੰਟ ਮਟੀਰੀਅਲ ਜਿਵੇਂ ਪੋਸਟਰ-ਕਮ-ਕਲੰਡਰ, ਸਟਿੱਕਰ, ਫੋਲਡਰ ਆਦਿ ਵੰਡ ਕੇ ਪੰਜਾਬ ਰਾਜ ਵਿਚ ਨਸ਼ਿਆਂ ਦੀ ਬੁਰਾਈ ਵਿਰੁੱਧ ਆਮ ਜਨਤਾ ਨੂੰ ਜਾਗਰੂਕ ਕਰਨ ਲਈ ਮੁਹਿੰਮ ਚਲਾਈ ਹੋਈ ਹੈ। ਇਸ ਮੰਤਵ ਲਈ ਸਾਲ 2007-08 ਦੌਰਾਨ 23.22 ਲੱਖ ਰੁਪਏ ਅਤੇ 2008-09 ਦੌਰਾਨ 82.37 ਲੱਖ ਰੁਪਏ ਦੀ ਰਾਸ਼ੀ ਖਰਚ ਕੀਤੀ ਗਈ। ਚਾਲੂ ਵਿੱਤੀ ਸਾਲ ਦੌਰਾਨ 1 ਕਰੋੜ ਰੁਪਏ ਦੇ ਬਜਟ ਦਾ ਉਪਬੰਧ ਹੈ। ਰਕਮ ਰਿਲੀਜ਼ ਕਰਵਾਉਣ ਲਈ ਵਿੱਤ ਵਿਭਾਗ ਨੂੰ ਫਾਈਲ ਭੇਜੀ ਹੋਈ ਹੈ। ਨਸ਼ਿਆਂ ਦੀ ਬੁਰਾਈ ਨੂੰ ਰੋਕਣ ਲਈ ਭਾਰਤ ਸਰਕਾਰ ਵੱਲੋਂ ਵੀ ਨਸ਼ੇ ਨਾਲ ਗ੍ਰਸਤ ਸਮਾਜ ਦੇ ਹਰ ਵਰਗ ਦੀ ਭਲਾਈ ਲਈ ਕੰਮ ਕਰ ਰਹੀਆਂ ਸਵੈ-ਇਛੱਕ ਸੰਸਥਾਵਾਂ ਨੂੰ ਗ੍ਰਾਂਟ-ਇਨ-ਏਡ ਸਕੀਮ ਅਧੀਨ ਡਰੱਗ ਡੀ-ਅਡਿੱਕਸ਼ਨ ਸੈਂਟਰ, ਡਰੱਗ ਅਵੇਅਰਨੈੱਸ, ਕੌਂਸਲਿੰਗ ਸੈਂਟਰ ਅਤੇ ਟ੍ਰੀਟਮੈਂਟ-ਕਮ-ਰੀਹੈਬਲੀਟੇਸ਼ਨ ਸੈਂਟਰਾਂ ਲਈ ਕ੍ਰਮਵਾਰ 15, 30 ਅਤੇ 50 ਬੈੱਡਾਂ ਦੇ ਹਸਪਤਾਲਾਂ ਲਈ 90% ਗ੍ਰਾਂਟ ਸਿੱਧੇ ਤੌਰ ਤੇ ਦਿੱਤੀ ਜਾਂਦੀ ਹੈ। ਭਾਰਤ ਸਰਕਾਰ ਤੋਂ ਐਨ.ਜੀ.ਓਜ਼. ਲਈ ਇਸ ਮੰਤਵ ਵਾਸਤੇ ਗ੍ਰਾਂਟ ਲੈਣ ਲਈ ਸਾਲ 2008-09 ਦੌਰਾਨ 20 ਸਵੈ-ਇਛੱਕ ਸੰਸਥਾਵਾਂ ਲਈ 143.10 ਲੱਖ ਰੁਪਏ ਅਤੇ ਸਾਲ 2009-10 ਦੌਰਾਨ 14 ਸਵੈ-ਇਛੱਕ ਸੰਸਥਾਵਾਂ ਲਈ 122.76 ਲੱਖ ਰੁਪਏ ਦੇ ਕੇਸ ਰਾਜ ਸਰਕਾਰ ਦੀ ਸਿਫਾਰਸ਼ ਸਹਿਤ ਭੇਜੇ ਗਏ ਹਨ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਅਗਲਾ ਕਾਲ ਅਟੈਨਸ਼ਨ ਨੋਟਿਸ। ਬ੍ਰਹਮ ਮਹਿੰਦਰਾ ਜੀ।

(ਕ੍ਰਮ ਨੰ: 6)

(ਸਬੰਧਤ ਮਾਨਯੋਗ ਮੈਂਬਰ ਵੱਲੋਂ ਇਹ ਧਿਆਨ ਦਿਵਾਊ ਮਤਾ ਪੇਸ਼ ਨਹੀਂ ਕੀਤਾ ਗਿਆ।)

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ, ਸ਼੍ਰੀ ਮਦਨ ਲਾਲ ਠੇਕੇਦਾਰ ਅਤੇ ਸਰਦਾਰ ਸੰਗਤ ਸਿੰਘ ਗਿਲਜੀਆਂ ਹਾਊਸ ਦੇ ਵੈੱਲ ਵਿਚ ਰਿਪੋਰਟਰਾਂ ਦੀ ਟੇਬਲ ਦੇ ਚਾਰੇ ਪਾਸੇ ਖੜ੍ਹੇ ਸਨ ਅਤੇ ਉੱਚੀ-ਉੱਚੀ ** ** ਨਾਅਰੇ ਮਾਰ ਰਹੇ ਸਨ। ਇਸ ਦੇ ਨਾਲ ਹੀ ਉਨ੍ਹਾਂ ਨੇ ਰਿਪੋਰਟਰਾਂ ਦੀ ਟੇਬਲ ਤੇ ਮੌਜੂਦ ਸਪੀਕਰਾਂ ਨੂੰ ਚੱਲਣ ਨਾ ਦਿੱਤਾ। ਹਾਊਸ ਵਿਚ ਬਹੁਤ ਸ਼ੋਰ ਸੀ ਜਿਸ ਕਾਰਨ ਰਿਕਾਰਡ ਕਰਨ ਵਿਚ ਬਹੁਤ ਮੁਸ਼ਕਲ ਆ ਰਹੀ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

------

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਸੂਦ ਸਾਹਿਬ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਮੈਂ

1. ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ ਅਤੇ ਵੈਧਤਾ) ਆਰਡੀਨੈਂਸ 2009 (2009 ਦਾ ਪੰਜਾਬ ਆਰਡੀਨੈਂਸ ਨੰ 3) ਸਦਨ ਦੀ ਮੇਜ ਤੇ ਰੱਖਦਾ ਹਾਂ, ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ।
2. ਸਾਲ 2006-07 ਅਤੇ 2007-08 ਲਈ ਪੰਜਾਬ ਲੋਕ ਸੇਵਾ ਕਮਿਸ਼ਨ ਦੀਆਂ ਸਾਲਾਨਾ ਰਿਪੋਰਟਾਂ ਸਦਨ ਦੀ ਮੇਜ ਤੇ ਰੱਖਦਾ ਹਾਂ, ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 323 (2) ਅਧੀਨ ਲੋੜੀਂਦਾ ਹੈ।
3. ਸਾਲ 2005-06 ਲਈ ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਲਿਮਟਿਡ ਦੀ ਸਾਲਾਨਾ ਰਿਪੋਰਟ ਅਤੇ ਲੇਖੇ ਸਦਨ ਦੀ ਮੇਜ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619 (ੳ) ਅਧੀਨ ਲੋੜੀਂਦਾ ਹੈ।
4. ਸਾਲ 2007-08 ਲਈ ਪੰਜਾਬ ਸੂਚਨਾ ਅਤੇ ਸੰਚਾਰ ਤਕਨਾਲੋਜੀ ਕਾਰਪੋਰੇਸ਼ਨ ਲਿਮਟਿਡ ਦੀ 32ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619 (ੳ) ਅਧੀਨ ਲੋੜੀਂਦਾ ਹੈ।
5. ਸਾਲ 2005-06, 2006-07 ਅਤੇ 2007-08 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ (ਪੁੱਡਾ) ਦੀਆਂ ਸਾਲਾਨਾ ਰਿਪੋਰਟਾਂ ਸਦਨ ਦੀ ਮੇਜ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995

** Not recorded as ordered by the Chair.

ਦੀ ਧਾਰਾ 54 (2) ਅਧੀਨ ਲੋੜੀਂਦਾ ਹੈ।

6. ਸਾਲ 2006-07 ਲਈ ਗਰੇਟਰ ਮੁਹਾਲੀ ਖੇਤਰ ਵਿਕਾਸ ਅਥਾਰਟੀ (ਗਮਾਡਾ) ਦੀ ਸਾਲਾਨਾ ਰਿਪੋਰਟ ਸਦਨ ਦੀ ਮੇਜ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ।

7. ਸਾਲ 1997-98 ਅਤੇ 1998-99 ਲਈ ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ, ਚੰਡੀਗੜ੍ਹ ਦੇ ਲੇਖਿਆਂ ਤੇ ਸਾਲਾਨਾ ਰਿਪੋਰਟਾਂ ਸਦਨ ਦੀ ਮੇਜ ਤੇ ਰੱਖਦਾ ਹਾਂ, ਜਿਵੇਂ ਕਿ ਮਨੁੱਖੀ ਅਧਿਕਾਰ ਦੀ ਸੁਰੱਖਿਆ ਐਕਟ, 1993 ਦੀ ਧਾਰਾ 34 (4) ਅਧੀਨ ਲੋੜੀਂਦਾ ਹੈ।

8. ਸਾਲ 2006-07 ਲਈ ਸਥਾਨਕ ਆਡਿਟ ਵਿਭਾਗ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਸਦਨ ਦੀ ਮੇਜ ਤੇ ਰੱਖਦਾ ਹਾਂ।

9. ਸਾਲ 2004-05 ਲਈ ਪੰਜਾਬ ਜਲ ਸੰਸਾਧਨ ਮੈਨੇਜਮੈਂਟ ਅਤੇ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 34ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619 (ੳ) ਅਧੀਨ ਲੋੜੀਂਦਾ ਹੈ।

10. ਸਾਲ 2007-08 ਲਈ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੀ ਸਾਲਾਨਾ ਰਿਪੋਰਟ ਸਦਨ ਦੀ ਮੇਜ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਐਕਟ, 1996 ਦੀ ਧਾਰਾ 21 (4) ਅਧੀਨ ਲੋੜੀਂਦਾ ਹੈ।

11. ਸਾਲ 2006-07 ਲਈ ਪੰਜਾਬ ਰਾਜ ਵੇਅਰ ਹਾਊਸਿੰਗ ਕਾਰਪੋਰੇਸ਼ਨ ਦੀ 40ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ ਤੇ ਰੱਖਦਾ ਹਾਂ, ਜਿਵੇਂ ਕਿ ਵੇਅਰ ਹਾਊਸਿੰਗ ਕਾਰਪੋਰੇਸ਼ਨ ਐਕਟ, 1962 ਦੀ ਧਾਰਾ 31 (11) ਅਧੀਨ ਲੋੜੀਂਦਾ ਹੈ।

------

## PRESENTATION OF THE REPORT OF THE COMMITTEE OF PRIVILEGES

**ਮਾਨਯੋਗ ਸਪੀਕਰ** : ਹੁਣ ਮੱਕੜ ਸਾਹਿਬ ਵਿਸ਼ੇਸ਼ ਅਧਿਕਾਰ ਕਮੇਟੀ ਦੀ ਰਿਪੋਰਟ ਪੇਸ਼ ਕਰਨਗੇ।

**ਸਭਾਪਤੀ, ਵਿਸ਼ੇਸ਼ ਅਧਿਕਾਰ ਕਮੇਟੀ (ਸਰਦਾਰ ਸਰਬਜੀਤ ਸਿੰਘ ਮੱਕੜ)** : ਮਾਨਯੋਗ ਸਪੀਕਰ ਸਾਹਿਬ, ਮੈਂ ਸਰਦਾਰ ਵਿਰਸਾ ਸਿੰਘ ਵਲਟੋਹਾ, ਐਮ. ਐਲ.ਏ. ਵੱਲੋਂ ਕੈਪਟਨ ਅਮਰਿੰਦਰ ਸਿੰਘ ਅਤੇ ਸਰਦਾਰ ਮੱਖਣ ਸਿੰਘ, ਐਮ.ਐਲ.ਏ. ਦੁਆਰਾ ਅਖਬਾਰਾਂ ਵਿਚ ਬਿਆਨਬਾਜੀ ਕਰਨ ਕਰਕੇ ਸਦਨ, ਮਾਨਯੋਗ ਸਪੀਕਰ, ਸਦਨ ਦੀ ਕਮੇਟੀ ਅਤੇ ਸਦਨ ਦੇ ਮਾਨਯੋਗ ਮੈਂਬਰਾਂ ਦੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਕਰਨ

[ ਸਭਾਪਤੀ, ਵਿਸ਼ੇਸ਼ ਅਧਿਕਾਰ ਕਮੇਟੀ ]

ਤੇ ਉਨ੍ਹਾਂ ਵਿਰੁੱਧ ਮਿਤੀ 10.09.2008 ਨੂੰ ਸਦਨ ਵਿਚ ਉਠਾਏ ਗਏ ਪ੍ਰਸ਼ਨ ਤੇ ਵਿਸ਼ੇਸ਼ ਅਧਿਕਾਰ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

ਮੈਂ ਇਸ ਦੇ ਨਾਲ ਇਹ ਵੀ ਬੇਨਤੀ ਕਰਦਾ ਹਾਂ ਕਿ ਕਿਉਂ ਜੋ ਇਸ ਮਾਮਲੇ ਸਬੰਧੀ ਕੈਪਟਨ ਅਮਰਿੰਦਰ ਸਿੰਘ ਦੀ ਮੈਂਬਰਸ਼ਿਪ ਖਤਮ ਹੋ ਜਾਣ ਕਾਰਨ ਉਨ੍ਹਾਂ ਨੂੰ ਕਮੇਟੀ ਨੇ ਨਹੀਂ ਸੁਣਿਆ ਅਤੇ ਸਰਦਾਰ ਮੱਖਣ ਸਿੰਘ, ਐਮ.ਐਲ.ਏ. ਦੇ ਬਿਆਨਾਂ ਤੋਂ ਪਤਾ ਲੱਗਦਾ ਹੈ ਕਿ ਉਹ ਇਸ ਮਾਮਲੇ ਵਿਚ ਦੋਸ਼ੀ ਨਹੀਂ ਹਨ, ਇਸ ਲਈ ਕਮੇਟੀ ਨੇ ਇਸ ਮਾਮਲੇ ਨੂੰ ਇੱਥੇ ਹੀ ਛੱਡਣ ਦੀ ਸਿਫਾਰਸ਼ ਕੀਤੀ ਹੈ।

ਇਸ ਲਈ ਮੈਂ ਸਦਨ ਨੂੰ ਇਹ ਬੇਨਤੀ ਕਰਦਾ ਹਾਂ ਕਿ ਕਮੇਟੀ ਦੀਆਂ ਸਿਫਾਰਸ਼ਾਂ ਦੇ ਆਧਾਰ ਤੇ ਇਸ ਮਾਮਲੇ ਨੂੰ ਇੱਥੇ ਹੀ ਛੱਡ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਜੇਕਰ ਹਾਊਸ ਐਗਰੀ ਕਰਦਾ ਹੈ ਤਾਂ ਕੀ ਇਹ ਰਿਪੋਰਟ ਇਥੇ ਹੀ ਡਰਾੱਪ ਕਰ ਦਿੱਤੀ ਜਾਵੇ ? ਇਹ ਗੱਲ ਠੀਕ ਹੈ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਇਹ ਰਿਪੋਰਟ ਇਥੇ ਹੀ ਡਰਾਪ ਕੀਤੀ ਜਾਂਦੀ ਹੈ।

**ਮਾਨਯੋਗ ਸਪੀਕਰ :** ਹੁਣ ਸਦਨ ਸ਼ੁੱਕਰਵਾਰ, ਮਿਤੀ 11 ਦਸੰਬਰ, 2009 ਦੇ 10.00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*3.57 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਸ਼ੁੱਕਰਵਾਰ, ਮਿਤੀ 11 ਦਸੰਬਰ, 2009 ਦੇ 10.00 ਵਜੇ ਪੂਰਵ ਦੁਪਹਿਰ ਤੱਕ ਸਥੱਗਿਤ ਹੋ ਗਿਆ।)

———

4

# PUNJAB VIDHAN SABHA

## DEBATES

*Friday, the 11th December, 2009*

**Vol. VIII – No. 4**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.________.

# PUNJAB VIDHAN SABHA

*Friday, the 11th December, 2009*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

**ਮਾਨਯੋਗ ਸਪੀਕਰ :** ਹਾਂ ਜੀ, ਪ੍ਰਸ਼ਨ ਕਾਲ। ਡਾਕਟਰ ਦਲਬੀਰ ਸਿੰਘ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ** ** (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਬੀਬੀ ਜੀ, ਇਹ ਰਿਕਾਰਡ ਨਹੀਂ ਕੀਤਾ ਜਾਵੇਗਾ। ਤੁਸੀਂ ਕੁਐਸਚਨ ਆਵਰ ਤੋਂ ਬਾਅਦ ਇਹ ਗੱਲ ਕਰਿਓ।

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਆਪਣੀ ਸੀਟ ਤੇ ਖੜ੍ਹੇ ਹੋ ਕੇ ਚੇਅਰ ਦੀ ਆਗਿਆ ਤੋਂ ਬਿਨਾਂ ਬੋਲ ਰਹੇ ਸਨ। ਇਸ ਦੇ ਨਾਲ ਹੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਵੀ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਜੋ ਕਿ ਸੁਣਾਈ ਨਹੀਂ ਸੀ ਦੇ ਰਿਹਾ।)

**ਮਾਨਯੋਗ ਸਪੀਕਰ :** ਬੀਬੀ ਜੀ, ਕੁਐਸਚਨ ਆਵਰ ਤੋਂ ਪਹਿਲਾਂ ਕੋਈ ਵੀ ਗੱਲ ਨਹੀਂ ਕੀਤੀ ਜਾ ਸਕਦੀ। ਹਾਂ ਜੀ, ਵੇਰਕਾ ਜੀ।

---

## ਸਬ-ਤਹਿਸੀਲ ਤਰਸਿੱਕਾ ਵਿਖੇ ਕਾਲਜ ਖੋਲ੍ਹਣਾ

***1227. ਡਾਕਟਰ ਦਲਬੀਰ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਬ-ਤਹਿਸੀਲ ਤਰਸਿੱਕਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਲੜਕੀਆਂ ਅਤੇ ਲੜਕਿਆਂ ਦਾ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਾਲਜ ਕਦੋਂ ਤੱਕ ਖੋਲ੍ਹ ਦਿੱਤਾ ਜਾਵੇਗਾ ?

**ਡਾਕਟਰ ਉਪਿੰਦਰਜੀਤ ਕੌਰ :** ਨਹੀਂ, ਸ਼੍ਰੀਮਾਨ ਜੀ। ਹਾਲ ਦੀ ਘੜੀ ਸਬ-ਤਹਿਸੀਲ, ਤਰਸਿੱਕਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਲੜਕੀਆਂ ਅਤੇ ਲੜਕਿਆਂ ਦਾ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

**Not recorded as ordered by the Chair.

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ, ਮੈਂ ਮਾਨਯੋਗ ਵਿੱਦਿਆ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ... (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਜੋ ਕਿ ਸਦਨ ਵਿਚ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਸੀ ਦੇ ਰਿਹਾ।)

**ਮਾਨਯੋਗ ਸਪੀਕਰ :** ਬੀਬੀ ਜੀ, ਤੁਸੀਂ ਸੀਰੀਅਸਲੀ ਗੱਲ ਕੁਐਸਚਨ ਆਵਰ ਤੋਂ ਬਾਅਦ ਕਰ ਲੈਣੀ। ਹੁਣ ਇਹ ਗੱਲ ਕਰਨ ਦਾ ਵਕਤ ਨਹੀਂ ਹੈ ਅਤੇ ਇਹ ਰਿਕਾਰਡ ਨਹੀਂ ਕੀਤਾ ਜਾਵੇਗਾ। (ਵਿਘਨ) (ਸ਼ੋਰ)

**ਡਾਕਟਰ ਦਲਬੀਰ ਸਿੰਘ :** ਮੈਂ ਸਿੱਖਿਆ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਤਰਸਿੱਕਾ ਅਜਿਹੀ ਥਾਂ ਉਤੇ ਸਿਚੂਏਟਿਡ ਹੈ ਜਿਥੇ ਨਾ ਤਾਂ ਕੋਈ ਚੰਗੀਆਂ ਸੜਕਾਂ ਹਨ ਅਤੇ ਨਾ ਹੀ ਕੋਈ ਟਰਾਂਸਪੋਰਟ ਜਾਂਦੀ ਹੈ। ਉਥੇ 15-15 ਕਿਲੋਮੀਟਰ ਦੇ ਨਜ਼ਦੀਕ ਕੋਈ ਹੋਰ ਕਾਲਜ ਨਹੀਂ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ਼੍ਰੀ ਮਦਨ ਲਾਲ ਠੇਕੇਦਾਰ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ ਵੈੱਲ ਆਫ ਦੀ ਹਾਊਸ ਵਿਚ ਆ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ਜੋ ਕੁਝ ਵੀ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਥੇ ਲੜਕੀਆਂ ਅਤੇ ਲੜਕਿਆਂ ਦਾ ਕਾਲਜ ਖੋਲ੍ਹਿਆ ਜਾਵੇ। (ਵਿਘਨ) (ਸ਼ੋਰ) ਮੈਂ ਇਥੇ ਇਹ ਵੀ ਕੋਟ ਕਰਨਾ ਚਾਹੁੰਦਾ ਹਾਂ ਕਿ ਮਾਨਯੋਗ ਡਿਪਟੀ ਮੁੱਖ ਮੰਤਰੀ ਜੀ ਨੇ ਇਸ ਦੇ ਵਾਸਤੇ ਅਨਾਊਂਸ ਵੀ ਕੀਤਾ ਸੀ। ਇਸ ਲਈ ਮੈਂ ਸਿੱਖਿਆ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬਹੁਤ ਜ਼ਰੂਰੀ ਮਸਲਾ ਹੈ, ਇਸ ਉਤੇ ਜ਼ਰੂਰ ਵਿਚਾਰ ਕੀਤਾ ਜਾਵੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ਼੍ਰੀ ਮਦਨ ਲਾਲ ਠੇਕੇਦਾਰ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ ਵੈੱਲ ਆਫ ਦਿ ਹਾਊਸ ਵਿਚ ਆ ਕੇ ਉਚੀ-ਉਚੀ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**Not recorded as ordered by the Chair.

**ਮਾਨਯੋਗ ਸਪੀਕਰ :** ਕੋਈ ਗੱਲ ਜਾਂ ਕੋਈ ਵੀ ਨਾਅਰਾ ਰਿਕਾਰਡ ਨਾ ਕੀਤਾ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਸਬ-ਤਹਿਸੀਲ ਤਰਸਿੱਕਾ ਵਿਖੇ ਸਰਕਾਰੀ ਕਾਲਜ ਖੋਲ੍ਹਣ ਦੀ ਸਰਕਾਰ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ। ਤਰਸਿੱਕਾ ਤੋਂ 20-25 ਕਿਲੋਮੀਟਰ ਦੇ ਘੇਰੇ ਅੰਦਰ ਦੋ ਕਾਲਜ ਚੱਲ ਰਹੇ ਹਨ ਜਿਨ੍ਹਾਂ ਵਿਚੋਂ ਇੱਕ ਸਰਕਾਰੀ ਕਾਲਜ ਹੈ ਅਤੇ ਇੱਕ ਸਰਕਾਰੀ ਸਹਾਇਤਾ ਪ੍ਰਾਪਤ ਕਾਲਜ ਹੈ। ਇਨ੍ਹਾਂ ਦੋਨਾਂ ਕਾਲਜਾਂ ਵਿਚ ਕੁੱਲ ਵਿਦਿਆਰਥੀਆਂ ਦੀ ਗਿਣਤੀ 758 ਹੈ। ਸੋ, ਹਾਲ ਦੀ ਘੜੀ ਕੋਈ ਵੀ ਸਰਕਾਰੀ ਕਾਲਜ ਖੋਲ੍ਹਣਾ ਜਸਟੀਫਾਈਡ ਨਹੀਂ ਹੈ।

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਥੇ ਨਾ ਕੋਈ ਚੰਗੀ ਸੜਕ ਹੈ ਅਤੇ ਨਾ ਹੀ ਟਰਾਂਸਪੋਰਟ ਹੈ। ਇਸ ਕਰਕੇ ਇਹੋ ਜਿਹੇ ਹਾਲਾਤ ਦੇ ਵਿਚ ਅਤੇ ਇੰਟੀਰੀਅਰ ਦੇ ਵਿਚ ਤਰਸਿੱਕਾ ਸਿਚੂਏਟਿਡ ਹੈ। ਜਿਸ ਤਰ੍ਹਾਂ ਸਿੱਖਿਆ ਮੰਤਰੀ ਜੀ ਨੇ ਦੇ ਦੱਸਿਆ ਹੈ ਕਿ 25-25 ਕਿਲੋਮੀਟਰ ਦੀ ਦੂਰੀ ਤੇ ਕਾਲਜ ਹਨ ਤਾਂ ਅਜਿਹੇ ਹਾਲਾਤ ਵਿਚ ਖ਼ਾਸ ਕਰਕੇ ਲੜਕੀਆਂ ਦਾ ਕਾਲਜ ਤੱਕ ਪਹੁੰਚਣਾ ਬਹੁਤ ਹੀ ਮੁਸ਼ਕਲ ਹੈ। ਕਈ ਬੱਚੀਆਂ ਨੂੰ ਉਨ੍ਹਾਂ ਕਾਲਜਾਂ ਵਿਚ ਜਾਣ ਦਾ ਮੌਕਾ ਹੀ ਨਹੀਂ ਮਿਲਦਾ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜੇਕਰ ਹੁਣ ਨਹੀਂ ਤਾਂ ਉਸ ਦੇ ਬਾਰੇ ਵਿਸ਼ਵਾਸ ਹੀ ਦੇ ਦਿੱਤਾ ਜਾਵੇ ਕਿ ਕਦੋਂ ਤੱਕ ਉਸ ਨੂੰ ਵਿਚਾਰ ਅਧੀਨ ਲਿਆਂਦਾ ਜਾਵੇਗਾ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦੀ ਹਾਂ ਕਿ ਮਾਨਯੋਗ ਮੈਂਬਰ ਸਾਹਿਬ ਦੀ ਜੋ ਐਂਗੁਇਸ਼ ਹੈ, ਉਸ ਦੀ ਮੈਂ ਪ੍ਰਸ਼ੰਸਾ ਕਰਦੀ ਹਾਂ ਪ੍ਰੰਤੂ ਉਥੇ ਲੋੜ ਇਹ ਹੈ ਕਿ ਜਿਹੜੇ ਆਲਰੇਡੀ ਕਾਲਜ ਚੱਲ ਰਹੇ ਹਨ, ਉਨ੍ਹਾਂ ਲਈ ਸੜਕਾਂ ਬਣਾ ਕੇ ਬੱਚਿਆਂ ਨੂੰ ਕਾਲਜਾਂ ਤੱਕ ਪਹੁੰਚਾਇਆ ਜਾਵੇ ਪਰ ਫਿਰ ਵੀ ਜੇਕਰ ਇਹ ਇਸ ਦੀ ਜ਼ਰੂਰਤ ਬਹੁਤ ਅਨੁਭਵ ਕਰਦੇ ਹਨ ਤਾਂ ਅਸੀਂ ਇਸ ਦੇ ਉਤੇ ਵਿਚਾਰ ਕਰ ਲਵਾਂਗੇ।

---

## WALK-OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਸਦਨ ਵਿਚ ਪਿਛਲੇ ਦਿਨੀਂ ਉਠਾਏ ਗਏ ਮੁੱਦਿਆਂ ਬਾਰੇ ਗੱਲ ਕਰਨ ਲਈ ਵਿਰੋਧੀ ਧਿਰ ਦੀ ਨੇਤਾ ਨੂੰ ਮਾਨਯੋਗ ਸਪੀਕਰ ਸਾਹਿਬ ਵਲੋਂ ਪ੍ਰਸ਼ਨ ਕਾਲ ਤੋਂ ਪਹਿਲਾਂ ਕੋਈ ਵੀ ਮੁੱਦਾ ਨਾ ਉਠਾਏ ਜਾਣ ਬਾਰੇ ਕਹਿਣ ਦੇ ਵਿਰੋਧ ਵਜੋਂ ** ** ਨਾਅਰੇ ਮਾਰਦੇ

---

**Not recorded as ordered by the Chair.

ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ।)

**ਮਾਨਯੋਗ ਸਪੀਕਰ :** ਨਾਅਰੇ ਰਿਕਾਰਡ ਨਾ ਕੀਤੇ ਜਾਣ।

---

## STARRED QUESTIONS AND ANSWERS *(RESUMPTION)*

### ਮਿਲਾਵਟ ਕਰਨ ਵਾਲੇ ਪਕੜੇ ਗਏ ਵਿਅਕਤੀਆਂ ਦੀ ਗਿਣਤੀ

***1172. ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) 1 ਮਾਰਚ 2007 ਤੋਂ ਹੁਣ ਤੱਕ ਮਿਲਾਵਟ ਕਰਨ ਵਾਲੇ ਕਿੰਨੇ ਲੋਕਾਂ ਨੂੰ ਫੜਿਆ ਗਿਆ,

(ਅ) ਉਪਰੋਕਤ ਭਾਗ (ੳ) ਵਿਚ ਦਰਸਾਏ ਗਏ ਲੋਕਾਂ ਵਿਚੋਂ ਕਿੰਨਿਆਂ ਤੇ ਕੇਸ ਦਰਜ ਕੀਤੇ ਗਏ ਹਨ ਅਤੇ ਕਿੰਨਿਆਂ ਨੂੰ ਸਜ਼ਾ ਹੋਈ ਹੈ ?

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** (ੳ) 1 ਮਾਰਚ 2007 ਤੋਂ ਲੈ ਕੇ 31 ਅਕਤੂਬਰ 2009 ਤੱਕ ਪ੍ਰਿਵੈਨਸ਼ਨ ਆਫ ਫੂਡ ਅਡਲਟ੍ਰੇਸ਼ਨ ਐਕਟ (ਪੀ.ਐਫ.ਏ) ਅਧੀਨ ਕੁੱਲ 8765 ਖਾਦ ਪਦਾਰਥਾਂ ਦੇ ਸੈਂਪਲ ਭਰੇ ਗਏ ਜਿਨ੍ਹਾਂ ਵਿਚੋਂ 1552 ਸੈਂਪਲ ਫੇਲ੍ਹ ਪਾਏ ਗਏ।

(ਅ) ਉਕਤ ਫੇਲ੍ਹ ਸੈਂਪਲਾਂ ਵਿਚੋਂ 1112 ਤੇ ਕੇਸ ਅਦਾਲਤਾਂ ਵਿਚ ਦਾਇਰ ਹੋ ਚੁੱਕੇ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪਲੀਮੈਂਟਰੀ, ਸਪੀਕਰ ਸਾਹਿਬ। ਹੁਣ ਤਾਂ ਬੱਚੇ ਵੀ ਮਠਿਆਈਆਂ ਖਾਣ ਤੋਂ ਹਟ ਗਏ ਹਨ। ਜੇ ਕਿਸੇ ਬੱਚੇ ਅੱਗੇ ਮਠਿਆਈ ਰੱਖ ਦਿਓ ਤਾਂ ਕਹਿੰਦੇ ਹਨ ਕਿ ਇਹ ਜ਼ਹਿਰ ਹੈ। ਅਖ਼ਬਾਰਾਂ ਵਿਚ ਅਸੀਂ ਇਹ ਕਈ ਵਾਰ ਪੜ੍ਹਦੇ ਹਾਂ। ਮੈਂ ਬੀਬੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਲੋਕਾਂ ਦੇ ਸੈਂਪਲ ਫੇਲ੍ਹ ਹੋਏ ਹਨ ਕੀ ਉਨ੍ਹਾਂ ਦੀਆਂ ਦੁਕਾਨਾਂ ਬੰਦ ਕੀਤੀਆਂ ਹਨ ਤਾਂ ਕਿ ਅੱਗੇ ਤੋਂ ਉਹ ਦੁਬਾਰਾ ਅਜਿਹਾ ਕੰਮ ਕਰਨ ਦੀ ਜੁਰਅੱਤ ਨਾ ਕਰਨ?

**ਮੰਤਰੀ :** ਸਪੀਕਰ ਸਾਹਿਬ, ਮੈਂ ਜੋ ਵੀ ਕਰ ਸਕਦੀ ਹਾਂ ਜਾਂ ਸਿਹਤ ਵਿਭਾਗ ਜੋ ਵੀ ਕਰ ਸਕਦਾ ਹੈ, ਉਹ ਅਸੀਂ ਭਾਰਤ ਸਰਕਾਰ ਦੇ ਪ੍ਰਿਵੈਨਸ਼ਨ ਆਫ ਫੂਡ ਅਡੱਲਟ੍ਰੇਸ਼ਨ ਐਕਟ ਦੇ ਅਧੀਨ ਕਰ ਰਹੇ ਹਾਂ। ਉਸ ਵਿਚ ਕੀ ਵਿਵਸਥਾ ਹੈ ਕਿ ਦੁਕਾਨ ਬੰਦ ਕਰ ਦਿੱਤੀ ਜਾਵੇ ਅਤੇ ਅਦਾਲਤ ਨੂੰ ਕੇਸ ਦਿੱਤਾ ਜਾਵੇ। ਅਦਾਲਤ ਜੋ ਸਜ਼ਾ ਦੇਵੇਗੀ, ਉਹੀ ਸਜ਼ਾ ਹੈ। ਉਸ ਤੋਂ ਜ਼ਿਆਦਾ ਕੁਝ ਨਹੀਂ ਹੈ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 1203 ਅਤੇ 1144

(ਸਬੰਧਿਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1220*

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਧਰਤੀ ਹੇਠਲੇ ਪਾਣੀ ਦੇ ਪੱਧਰ ਵਿਚ ਗਿਰਾਵਟ

*1242. **ਕੈਪਟਨ ਬਲਬੀਰ ਸਿੰਘ ਬਾਠ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸੂਬੇ ਵਿਚ ਸਾਲ 2005 ਤੋਂ ਹੁਣ ਤੱਕ ਧਰਤੀ ਹੇਠਲੇ ਪਾਣੀ ਵਿਚ ਕੋਈ ਗਿਰਾਵਟ ਆਈ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਅਤੇ ਵੇਰਵਾ ਮਾਝਾ, ਮਾਲਵਾ ਤੇ ਦੁਆਬਾ ਜ਼ੋਨਾਂ ਅਨੁਸਾਰ ਦਿੱਤਾ ਜਾਵੇ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਰਾਜ ਦੇ ਉਨ੍ਹਾਂ ਭਾਗਾਂ ਵਿਚ ਧਰਤੀ ਹੇਠਲੇ ਪਾਣੀ ਦੀ ਸਤਹ ਥੱਲੇ ਜਾ ਰਹੀ ਹੈ, ਜਿਥੇ ਆਮ ਤੌਰ ਤੇ ਸਿੰਚਾਈ ਲਈ ਵਰਤੋਂਯੋਗ ਪਾਣੀ ਹੈ। ਪੰਜਾਬ ਸਿੰਚਾਈ ਵਿਭਾਗ ਦੇ ਜਲ ਸਾਧਨ ਅਤੇ ਵਾਤਾਵਰਣ ਡਾਇਰੈਕਟੋਰੇਟ ਵਿਚ ਉਪਲਬਧ ਡਾਟੇ ਅਨੁਸਾਰ ਧਰਤੀ ਹੇਠਲੇ ਸਤਹ ਦਾ ਗਿਰਨਾ ਸਮਾਂ ਜੂਨ, 2005 ਤੋਂ ਜੂਨ, 2009 ਤੱਕ, ਮਾਝਾ, ਮਾਲਵਾ ਅਤੇ ਦੁਆਬਾ ਜ਼ੋਨਾਂ ਵਿਚ ਕ੍ਰਮਵਾਰ ਸਭ ਤੋਂ ਜ਼ਿਆਦਾ 3.36 ਮੀਟਰ, 8.45 ਮੀਟਰ ਅਤੇ 6.80 ਮੀਟਰ ਵਾਚਿਆ ਗਿਆ ਹੈ। ਧਰਤੀ ਹੇਠਲੇ ਪਾਣੀ ਦੀ ਡਿੱਗਦੀ ਸਤਹ ਦੇ ਕਾਰਨਾਂ ਵਿਚ ਕਣਕ ਅਤੇ ਝੋਨੇ ਦੀਆਂ ਜ਼ਿਆਦਾ ਝਾੜ ਵਾਲੀਆਂ ਕਿਸਮਾਂ ਨੂੰ ਵੱਧ ਅਪਣਾਉਣਾ ਜੋ ਕਿ ਪਾਣੀ ਦੀ ਖਪਤ ਜ਼ਿਆਦਾ ਕਰਦੀਆਂ ਹਨ, ਬਾਰਸ਼ ਦਾ ਘੱਟਣਾ ਅਤੇ ਸਰਫੇਸ ਪਾਣੀ ਦੀ ਉਪਲਬਧਤਾ ਹਨ। ਇਨ੍ਹਾਂ ਤੋਂ ਇਲਾਵਾ ਹੋਰ ਕਾਰਨ ਜਿਵੇਂ ਕਿ ਲੈਥੋਲੋਜੀ ਸੈੱਟ-ਅਪ ਪਾਣੀ ਦੀ ਸਤਹ (ਐਕਿਉਫਰਜ਼) ਦੀਆਂ ਕਿਸਮਾਂ ਤੇ ਸਥਿਤੀ ਅਤੇ ਧਰਤੀ ਹੇਠਲੇ ਪਾਣੀ ਦੀ ਗੁਣਵੱਤਾ ਵੀ ਪਾਣੀ ਦੀ ਸਤਹ ਨੂੰ ਥੱਲੇ ਲਿਆਉਣ ਵਿਚ ਮਹੱਤਤਾ ਰੱਖਦੇ ਹਨ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਜਿਸ ਰੇਸ਼ੋ ਨਾਲ ਧਰਤੀ ਹੇਠਲਾ ਪਾਣੀ 5-6 ਸਾਲਾਂ ਵਿਚ ਘੱਟ ਹੋਇਆ ਹੈ, ਉਸ ਅਨੁਸਾਰ ਆਉਂਦੇ 10 ਸਾਲਾਂ

---

*For Starred Question No. 1220 and reply thereto, please see Appendix to this Debates.

[ ਕੈਪਟਨ ਬਲਬੀਰ ਸਿੰਘ ਬਾਠ ]

ਵਿਚ ਜਿਹੜਾ ਮਾਝੇ ਦਾ ਪਾਣੀ ਹੈ, ਉਹ ਘੱਟੋ ਘੱਟ 20 ਫੁੱਟ ਥੱਲੇ ਚਲਾ ਜਾਵੇਗਾ, ਮਾਲਵੇ ਦਾ ਪਾਣੀ 70-80 ਫੁੱਟ ਅਤੇ ਦੁਆਬੇ ਦਾ ਪਾਣੀ ਘੱਟੋ ਘੱਟ 22 ਫੁੱਟ ਥੱਲੇ ਚਲਾ ਜਾਵੇਗਾ। ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇੰਨਾ ਜ਼ਿਆਦਾ ਪਾਣੀ ਘਟਣ ਨਾਲ ਹੋਰ ਪਾਣੀ ਕਿੱਥੋਂ ਲੱਭੇਗਾ? ਇਸ ਪਾਣੀ ਨੂੰ ਪੂਰਾ ਕਰਨ ਲਈ ਮਹਿਕਮਾ ਜਾਂ ਸਰਕਾਰ ਕੀ ਕੁਝ ਸੋਚ ਰਹੀ ਹੈ, ਕੀ ਕੋਈ ਪਲੈਨ ਹੈ?

ਮੰਤਰੀ : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜੋ ਸਵਾਲ ਕੀਤਾ ਹੈ, ਇਹ ਬਹੁਤ ਹੀ ਅਹਿਮ ਹੈ। ਧਰਤੀ ਹੇਠਲੇ ਪਾਣੀ ਦੀ ਸਤਹ ਦਿਨ-ਬ-ਦਿਨ ਘਟਦੀ ਜਾ ਰਹੀ ਹੈ। ਇਸ ਦਾ ਮੇਨ ਕਾਰਨ ਕਣਕ ਅਤੇ ਝੋਨੇ ਦੀ ਕਾਸ਼ਤ ਵਾਲੀਆਂ ਜ਼ਿਆਦਾ ਝਾੜ ਵਾਲੀਆਂ ਫਸਲਾਂ ਉਗਾਉਣਾ ਹੈ। ਬਾਰਸ਼ ਦਾ ਘਟਣਾ, ਜ਼ਮੀਨ ਹੇਠਲੇ ਪਾਣੀ ਦੀ ਜ਼ਿਆਦਾ ਵਰਤੋਂ, ਸਰਫੇਸ ਪਾਣੀ ਦੀ ਘੱਟ ਉਪਲਬਧਤਾ ਅਤੇ ਧਰਤੀ ਹੇਠ ਸਤਹ ਦੀ ਬਣਾਵਟ, ਇਸ ਵਾਸਤੇ ਜੋ ਕੁਝ ਅਸੀਂ ਕਰ ਰਹੇ ਹਾਂ, ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ :

1. ਪ੍ਰੀਜ਼ਰਵੇਸ਼ਨ ਆਫ਼ ਸਬ ਸੋਆਇਲ ਵਾਟਰ ਐਕਟ, 2009
2. ਆਰਟੀਫੀਸ਼ੀਅਲ ਰੀਚਾਰਜ ਸਕੀਮਾਂ
3. ਨੀਵੇਂ ਬੰਨ੍ਹ ਕੰਢੀ ਖੇਤਰ ਵਿਚ
4. ਰੂਫ ਟਾਪ ਰੇਨ ਵਾਟਰ ਹਾਰਵੈਸਟਿੰਗ ਸ਼ਹਿਰੀ ਖੇਤਰ ਵਿਚ ਲਾਜ਼ਮੀ ਅਪਣਾਉਣਾ
5. ਲਗਾਤਾਰ ਜ਼ਮੀਨ ਹੇਠਲੇ ਪਾਣੀ ਦੇ ਪੱਧਰ ਨੂੰ ਮੌਨੀਟਰ ਕਰਨਾ
6. ਆਧੁਨਿਕ ਯੰਤਰਾਂ ਨਾਲ ਪਾਣੀ ਨਾਲ ਸਬੰਧਿਤ ਡਾਟਾ ਇਕੱਠਾ ਕਰਨ ਲਈ ਨਵੇਂ ਯੰਤਰ ਲਗਾਏ ਗਏ ਹਨ/ਜਾਂ ਲਗਾਏ ਜਾ ਰਹੇ ਹਨ
7. ਸਪਰਿੰਕਲਰ ਅਤੇ ਡਰਿੱਪ ਇਰੀਗੇਸ਼ਨ ਪ੍ਰੋਜੈਕਟ
8. ਐਕਸਪਲੋਰੇਸ਼ਨ ਆਫ਼ ਡੀਪਰ ਐਕਿਊਫਰਜ਼
9. ਛੱਪੜਾਂ ਨੂੰ ਪੁਨਰ ਸੰਜੀਵਤ ਕਰਨਾ ਅਤੇ ਨਾਲਿਆਂ ਦੀ ਸਫਾਈ।

ਕੈਪਟਨ ਬਲਬੀਰ ਸਿੰਘ ਬਾਠ : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ। ਜਿਵੇਂ ਮੰਤਰੀ ਸਾਹਿਬ ਨੇ ਦੱਸਿਆ ਹੈ, ਪਾਣੀ ਦੇ ਮੁੱਖ ਸਰੋਤ ਬਾਰਸ਼ਾਂ, ਛੱਪੜਾਂ ਅਤੇ ਨਹਿਰਾਂ ਹਨ। ਦਰਖਤ ਵੀ ਇਸ ਵਿਚ ਸ਼ਾਮਲ ਹਨ। ਕੁਦਰਤ ਦਾ ਸਾਰਾ ਪਸਾਰਾ ਇਨ੍ਹਾਂ ਸਰੋਤਾਂ ਵਿਚ ਸ਼ਾਮਲ ਹੈ। ਸਵਾਲ ਇਹ ਹੈ ਕਿ ਇਨ੍ਹਾਂ ਨੂੰ ਫਰਦਰ ਡਿਵੈਲਪ ਅਤੇ ਮੇਨਟੇਨ ਕਰਨ ਲਈ ਤਾਂ ਕੋਈ ਯਤਨ ਇਸ ਵੇਲੇ ਨਹੀਂ ਹਨ। ਇਨ੍ਹਾਂ ਨੇ ਜੋ ਸਾਰੇ ਸਵਾਲ ਦਾ ਜਵਾਬ ਦਿੱਤਾ ਹੈ, ਇਸ ਤੇ ਕਿਤੇ ਵੀ ਅਮਲ ਨਹੀਂ ਹੋ ਰਿਹਾ। ਨਹਿਰਾਂ ਅਤੇ ਛੱਪੜ

ਬੰਦ ਹਨ ਅਤੇ ਦਰਖਤ ਕੱਟੇ ਜਾਂਦੇ ਹਨ। ਕੀ ਇਨ੍ਹਾਂ ਸਾਰੀਆਂ ਚੀਜ਼ਾਂ ਤੇ ਅਮਲ ਕਰਨ ਲਈ ਇਹ ਕੋਈ ਪ੍ਰਭਾਵਸ਼ਾਲੀ ਯਤਨ ਕਰਨਗੇ ?

**ਮਾਨਯੋਗ ਸਪੀਕਰ :** ਬਾਠ ਸਾਹਿਬ, ਇਨ੍ਹਾਂ ਨੇ ਅਮਲ ਕਰਨ ਦੀ ਗੱਲ ਤਾਂ ਦੱਸ ਦਿੱਤੀ ਹੈ। ਛੱਪੜਾਂ ਦੀਆਂ ਸਫਾਈਆਂ ਅਤੇ ਹੋਰ ਯਤਨਾਂ ਬਾਰੇ ਦੱਸ ਦਿੱਤਾ ਹੈ...

**ਕੈਪਟਨ ਬਲਬੀਰ ਸਿੰਘ ਬਾਠ :** ਨਹੀਂ, ਸਪੀਕਰ ਸਾਹਿਬ। ਸੌਰੀ, ਖਿਮਾਂ ਕਰ ਦਿਓ ਜੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਸਾਡੇ ਦਰਖਤਾਂ ਦਾ ਕੀ ਹਾਲ ਹੈ, ਦਰਿਆਵਾਂ ਦਾ ਕੀ ਹਾਲ ਹੈ ਅਤੇ ਨਹਿਰਾਂ ਦਾ ਕੀ ਹਾਲ ਹੈ? ਇਹ ਜੋ ਇਨ੍ਹਾਂ ਨੇ ਦੱਸਿਆ ਹੈ, ਇਹ ਜਵਾਬ ਸੈਟਿਸਫਾਈ ਕਰਨ ਵਾਲਾ ਨਹੀਂ ਹੈ। ਮੈਂ ਵੀ ਇਨ੍ਹਾਂ ਚੀਜ਼ਾਂ ਬਾਰੇ ਜਾਣਦਾ ਹਾਂ ਅਤੇ ਤੁਸੀਂ ਵੀ ਜਾਣਦੇ ਹੋ।

**ਮਾਨਯੋਗ ਸਪੀਕਰ :** ਦਰਖਤਾਂ ਸਬੰਧੀ ਇਨ੍ਹਾਂ ਦਾ ਸਬਜੈਕਟ ਨਹੀਂ ਹੈ। ਨੈਕਸਟ ਕੁਐਸਚਨ ਵੀ ਤੁਹਾਡਾ ਹੀ ਹੈ...

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਜੀ। ਮੈਂ ਵੀ ਇਸ ਅਹਿਮ ਮੁੱਦੇ ਤੇ ਆਪ ਜੀ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ। ਮੈਂ ਕਈ ਦੇਸ਼ਾਂ ਵਿਚ ਅਤੇ ਆਪਣੇ ਦੇਸ਼ ਦੇ ਕਈ ਸ਼ਹਿਰਾਂ ਵਿਚ ਦੇਖਿਆ ਹੈ, ਜਿਹੜਾ ਨਹਿਰਾਂ, ਦਰਿਆਵਾਂ ਦਾ ਪਾਣੀ ਹੈ, ਉਸ ਨੂੰ ਟਰੀਟ ਕਰਕੇ, ਚੰਗੇ ਪਾਣੀ ਵਾਲੇ ਪਾਣੀ ਵਿਚ ਬਦਲ ਕੇ, ਉਸ ਨੂੰ ਪੀਣਯੋਗ ਬਣਾਇਆ ਜਾਂਦਾ ਹੈ ਅਤੇ ਪੀਤਾ ਵੀ ਜਾਂਦਾ ਹੈ। ਚੰਡੀਗੜ੍ਹ ਵਿਚ ਵੀ ਪਾਣੀ ਕਜੌਲੀ ਵਾਟਰ ਵਰਕਸ ਤੋਂ ਲਿਆ ਕੇ ਟਰੀਟ ਕਰਕੇ ਪੀਤਾ ਜਾਂਦਾ ਹੈ। ਲੇਕਿਨ ਜਿਹੜਾ ਸਾਡੇ ਪੰਜਾਬ ਦਾ ਰੁਝਾਨ ਹੈ, ਉਹ ਇਹ ਹੈ ਕਿ ਅਸੀਂ ਧਰਤੀ ਵਿਚੋਂ ਹੀ ਪਾਣੀ ਕੱਢੀ ਜਾਂਦੇ ਹਾਂ। ਸਾਡਾ ਜਿਹੜਾ ਆਪਣਾ ਨਹਿਰਾਂ ਅਤੇ ਦਰਿਆਵਾਂ ਦਾ ਪਾਣੀ ਹੈ, ਉਹ ਵੇਸਟ ਹੋ ਕੇ ਦੂਸਰੇ ਸੂਬਿਆਂ ਵਿਚ ਜਾ ਰਿਹਾ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿੱਥੇ-ਜਿੱਥੇ ਵੀ ਨਹਿਰ ਜਾਂ ਦਰਿਆ ਅਵੇਲੇਬਲ ਹਨ, ਕੀ ਇਹ ਉਥੇ ਟਰੀਟਮੈਂਟ ਪਲਾਂਟ ਲਗਾ ਕੇ ਨਾਲ ਦੇ ਸ਼ਹਿਰਾਂ ਨੂੰ ਪਾਣੀ ਦਰਿਆਵਾਂ ਤੋਂ ਜਾਂ ਨਹਿਰਾਂ ਵਿਚੋਂ ਦੇਣ ਦਾ ਵਿਚਾਰ ਕਰ ਰਹੇ ਹਨ?

**ਮਾਨਯੋਗ ਸਪੀਕਰ :** ਸੇਖੋਂ ਸਾਹਿਬ, ਇਸ ਤੇ ਵਿਚਾਰ ਕਰੋ। ਇਹ ਚੰਗੀ ਤਜਵੀਜ਼ ਹੈ।

**ਮੰਤਰੀ :** ਠੀਕ ਹੈ ਜੀ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੇਰੀ ਤਾਂ ਇੱਕ ਸਪਲੀਮੈਂਟਰੀ ਰਹਿ ਗਈ। ਤੁਸੀਂ ਮੈਨੂੰ ਸੁਣਿਆ ਨਹੀਂ। ਇਸੇ ਪ੍ਰਸ਼ਨ ਤੇ ਮੇਰੀ ਹੋਰ ਸਪਲੀਮੈਂਟਰੀ ਹੈ ਜੀ।

**ਮਾਨਯੋਗ ਸਪੀਕਰ :** ਕਾਫ਼ੀ ਹੋ ਗਈਆਂ ਹਨ ਜੀ।

**ਕੈਪਟਨ ਬਲਬੀਰ ਸਿੰਘ ਬਾਠ :** ਮੈਂ ਅਹਿਮ ਸਵਾਲ ਇਸ ਮੁੱਦੇ ਤੇ ਕਰਨਾ ਚਾਹੁੰਦਾ ਹਾਂ। ਪੰਜਾਬ ਦੇ ਕਿਸਾਨ ਹਰ ਸਾਲ ਜਿੰਨਾ ਪਾਣੀ ਭਾਖੜਾ ਡੈਮ ਵਿਚ ਹੈ, ਇਸ ਤੋਂ ਵੱਧ ਪਾਣੀ ਆਪਣੀ ਝੋਨੇ ਦੀ ਫਸਲ ਤੇ ਹੋਰ ਫਸਲਾਂ ਤੇ ਲਗਾ ਦਿੰਦੇ ਹਨ, ਵਰਤ ਲੈਂਦੇ ਹਨ। ਕੀ ਇਸ ਨੂੰ ਪੂਰਾ ਰੱਖਣ ਲਈ, ਪਾਣੀ ਪੂਰਾ ਕਾਇਮ ਰੱਖਣ ਲਈ ਕੀ ਕਿਸਾਨਾਂ ਤੇ ਕੋਈ ਪਾਬੰਦੀ ਲਗਾਉਣ ਦੇ ਯਤਨ ਸਰਕਾਰ ਕਰ ਰਹੀ ਹੈ?

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਕ ਸਿੰਜਾਈ ਲਈ ਇਹ ਪਾਣੀ ਵਰਤਣ ਦੀ ਗੱਲ ਹੈ, ਇਹ ਟਿਊਬਵੈਲਾਂ ਦੇ ਵੱਧ ਕੁਨੈਕਸ਼ਨ ਦੇਣ ਨਾਲ ਸਬੰਧਤ ਮਸਲਾ ਹੈ। ਇਹ ਮੇਰਾ ਤਾਂ ਹੈ ਨਹੀਂ ਜੀ ਪਰ ਫਿਰ ਵੀ ਜੋ ਮੈਨੂੰ ਦੱਸਿਆ ਗਿਆ ਹੈ, ਉਸ ਦੇ ਮੁਤਾਬਕ ਹੈ ਕਿ ਨਵੇਂ ਟਿਊਬਵੈਲ ਕੁਨੈਕਸ਼ਨ ਸਿੰਚਾਈ ਵਾਸਤੇ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਦਿੱਤੇ ਜਾਂਦੇ ਹਨ। ਇਹ ਵੀ ਦੱਸਿਆ ਗਿਆ ਹੈ ਕਿ ਇਹ ਟਿਊਬਵੈਲ ਕੁਨੈਕਸ਼ਨ ਸਿਰਫ ਤਰਜੀਹੀ ਖੇਤਰਾਂ ਜਿਵੇਂ ਕਿ ਮੰਡ, ਬੇਟ, ਕੰਢੀ ਏਰੀਆ, ਸੇਮ ਨਾਲ ਪ੍ਰਭਾਵਿਤ ਇਲਾਕੇ, ਅੰਤਰਰਾਸ਼ਟਰੀ ਸੀਮਾ ਦੇ ਨਾਲ ਲੱਗਦੇ ਇਲਾਕੇ ਅਤੇ ਜਿਨ੍ਹਾਂ ਇਲਾਕਿਆਂ ਲਈ ਨਹਿਰੀ ਪਾਣੀ ਉਪਲਬਧ ਨਹੀਂ ਹੈ, ਨੂੰ ਹੀ ਦਿੱਤੇ ਜਾਂਦੇ ਹਨ। ਬਾਕੀ ਖੇਤਰਾਂ ਨੂੰ ਨਹੀਂ ਦਿੱਤੇ ਜਾ ਰਹੇ ਤਾਂ ਜੋ ਧਰਤੀ ਹੇਠਲੇ ਪਾਣੀ ਤੇ ਨਿਰਭਰਤਾ ਘਟਾਈ ਜਾ ਸਕੇ...

**ਮਾਨਯੋਗ ਸਪੀਕਰ :** ਅਗਲਾ ਕੁਐਸਚਨ ਕਰ ਲਵੋ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1216

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਸੁਜਾਨਪੁਰ ਇਲਾਕੇ ਵਿਚ ਸਰਕਾਰੀ ਕਾਲਜ ਖੋਲ੍ਹਣ ਬਾਰੇ

***1218. ਸ਼੍ਰੀ ਦਿਨੇਸ਼ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸੁਜਾਨਪੁਰ ਏਰੀਏ ਵਿਚ ਕੋਈ ਸਰਕਾਰੀ ਕਾਲਜ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਖੋਲ੍ਹ ਦਿੱਤਾ ਜਾਵੇਗਾ?

**ਡਾਕਟਰ ਉਪਿੰਦਰਜੀਤ ਕੌਰ :** ਸ਼੍ਰੀਮਾਨ ਜੀ, ਜ਼ਿਲ੍ਹਾ ਗੁਰਦਾਸਪੁਰ ਵਿਖੇ ਸੁਜਾਨਪੁਰ ਏਰੀਏ ਵਿਚ ਸਰਕਾਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਇਹ ਠੀਕ ਹੈ ਕਿ ਸਰਕਾਰ ਵੱਲੋਂ ਮਿਤੀ 7.4.2006 ਨੂੰ ਸਰਕਾਰੀ

ਕਾਲਜ, ਸੁਜਾਨਪੁਰ ਖੋਲ੍ਹਣ ਦੀ ਪ੍ਰਵਾਨਗੀ ਦਿੱਤੀ ਗਈ ਸੀ, ਪਰੰਤੂ ਤਦ ਦੀ ਸਰਕਾਰ ਵੱਲੋਂ ਲੋੜੀਂਦੇ ਸਟਾਫ ਅਤੇ ਫੰਡਜ਼ ਮੁਹੱਈਆ ਨਾ ਕਰਵਾਉਣ ਕਾਰਣ ਇਹ ਕਾਲਜ ਸ਼ੁਰੂ ਨਹੀਂ ਕੀਤਾ ਜਾ ਸਕਿਆ। ਨਰੋਟ ਜੈਮਲ ਸਿੰਘ ਵਿਖੇ ਸਥਿਤ ਸਰਕਾਰੀ ਕਾਲਜ ਨੂੰ ਪ੍ਰਭਾਵੀ ਰੂਪ ਵਿਚ ਚਲਾਉਣ ਲਈ ਸਰਕਾਰ ਯਤਨਸ਼ੀਲ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1175

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਚਹੁੰ ਮਾਰਗੀ ਸੜਕਾਂ ਦੀ ਉਸਾਰੀ

*1243. **ਕੈਪਟਨ ਬਲਬੀਰ ਸਿੰਘ ਬਾਠ :** ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸੂਬੇ ਵਿਚ ਆਰਥਕ ਸਾਲ 2002 ਤੋਂ ਹੁਣ ਤੱਕ ਦੋਹਰੀਆਂ ਜਾਂ ਚਹੁੰ ਮਾਰਗੀ ਉਸਾਰੀਆਂ ਗਈਆਂ ਸੜਕਾਂ ਦੀ ਜ਼ਿਲ੍ਹਾਵਾਰ ਲੰਬਾਈ ਕਿੰਨੀ ਕਿੰਨੀ-ਕਿੰਨੀ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸੂਬੇ ਵਿਚ ਆਰਥਕ ਸਾਲ 2002 ਤੋਂ ਹੁਣ ਤੱਕ ਦੋਹਰੀਆਂ ਜਾਂ ਚਹੁੰ ਮਾਰਗੀ ਉਸਾਰੀਆਂ ਗਈਆਂ ਸੜਕਾਂ ਦੀ ਜ਼ਿਲ੍ਹਾਵਾਰ ਲੰਬਾਈ ਦਾ ਵੇਰਵਾ ਅਨੁਲੱਗ-1 ਤੇ ਨੱਥੀ ਕੀਤਾ ਜਾਂਦਾ ਹੈ।

[ ਲੋਕ ਨਿਰਮਾਣ (ਭ ਅਤੇ ਮ) ਮੰਤਰੀ ]

## ਅਨੁਲੱਗ-1

### ਜ਼ਿਲ੍ਹੇ ਵਿਚ ਆਰਥਿਕ ਸਾਲ 2002 ਤੋਂ ਹੁਣ ਤੱਕ ਦੋਹਰੀਆਂ ਜਾਂ ਚਹੁੰ-ਮਾਰਗੀ ਉਸਾਰੀਆਂ ਗਈਆਂ ਸੜਕਾਂ ਦਾ ਵੇਰਵਾ

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਸਾਲ 2002-03 | | 2003-04 | | 2004-05 | | 2005-06 | | 2006-07 | | 2007-08 | | 2008-09 | | 2009-10 | | ਜੋੜ | |
|---|---|---|---|---|---|---|---|---|---|---|---|---|---|---|---|---|---|---|---|
| | | 2-ਲੇਨ | 4-ਲੇਨ | 2-ਲੇਨ | 4-ਲੇਨ | 2-ਲੇਨ | 4-ਲੇਨ | 2-ਲੇਨ | 4-ਲੇਨ | 2-ਲੇਨ | 4-ਲੇਨ | 2-ਲੇਨ | 4-ਲੇਨ | 2-ਲੇਨ | 4-ਲੇਨ | 2-ਲੇਨ | 4-ਲੇਨ | 2-ਲੇਨ | 4-ਲੇਨ |
| 1. | ਅੰਮ੍ਰਿਤਸਰ | 3.57 | | | 8.50 | | | 2.38 | | 26.50 | | | | 12.00 | | 8.00 | 1.40 | 52.45 | 9.90 |
| 2. | ਬਠਿੰਡਾ | 36.66 | 0.93 | | | 29.75 | | 1.00 | | | 2.74 | | 5.64 | - | | 34.39 | 5.80 | 101.80 | 15.11 |
| 3. | ਬਰਨਾਲਾ | | | | | | | | | | | 17.50 | | 1.17 | | 19.50 | | 38.17 | 0.0 |
| 4. | ਫਰੀਦਕੋਟ | | | | | | | | | | | 47.83 | | | | | | 47.83 | 0.0 |
| 5. | ਫਿਰੋਜ਼ਪੁਰ | 0.69 | | 5.00 | | | | 12.38 | | 7.10 | | 84.55 | | 56.94 | | | | 166.66 | 0.0 |
| 6. | ਫਤਿਹਗੜ੍ਹ ਸਾਹਿਬ | | | | | | | | | | | 8.70 | | 23.00 | | 11.75 | | 43.45 | 0.0 |
| 7. | ਗੁਰਦਾਸਪੁਰ | 16.40 | | 78.55 | | 63.98 | | 48.64 | | | | | | | | 8.00 | | 215.57 | 0.0 |
| 8. | ਹੁਸ਼ਿਆਰਪੁਰ | | | 19.19 | | 7.00 | | 10.00 | | 16.14 | | 132.84 | | | | 25.20 | | 210.37 | 0.0 |
| 9. | ਜਲੰਧਰ | | | | | | | 22.60 | | | | | | 29.46 | | | | 52.06 | 0.0 |
| 10. | ਕਪੂਰਥਲਾ | 9.20 | | 18.14 | | | | | | | | 20.06 | | 34.05 | | | | 81.45 | 0.0 |
| 11. | ਲੁਧਿਆਣਾ | | | 10.06 | | 7.80 | | 4.80 | | 96.26 | 0.65 | 34.66 | | 32.50 | 6.09 | 87.42 | 22.00 | 273.50 | 28.74 |
| 12. | ਮੋਗਾ | | | | | | | | | 16.12 | | 51.50 | | 15.00 | | | | 82.62 | 0.00 |
| 13. | ਮੁਕਤਸਰ | 0.17 | | | | | | | | 0.95 | | | 5.09 | | | | | 1.12 | 5.09 |

| | | | | | | | | | | | | | | | | | | |
|---|---|---|---|---|---|---|---|---|---|---|---|---|---|---|---|---|---|---|
| 14. ਮਾਨਸਾ | | | | | | | | | 15.58 | | | | | | 8.59 | | 24.17 | 0.00 |
| 15. ਮੋਹਾਲੀ | | | 7.89 | | | | | | 12.60 | | 0.97 | 0.83 | 27.00 | | 31.28 | 9.00 | 79.74 | 9.83 |
| 16. ਨਵਾਂ ਸ਼ਹਿਰ | 21.56 | | 73.93 | | | | 13.40 | | 19.93 | | | | 56.90 | | | | 185.72 | 0.00 |
| 17. ਪਟਿਆਲਾ | 9.60 | | 27.20 | | 2.52 | | 13.37 | | 48.60 | | 3.14 | 2.55 | | 3.96 | 17.00 | | 121.43 | 6.51 |
| 18. ਰੋਪੜ | | | | | | | | | | | 28.845 | 13.80 | | | 31.41 | 9.26 | 60.26 | 23.06 |
| 19. ਸੰਗਰੂਰ | | | | | | | | | 18.30 | | 56.85 | 2.90 | | | 75.79 | 29.75 | 150.94 | 32.65 |
| 20. ਤਰਨ ਤਾਰਨ | | | | 1.49 | | | | | | | | | | | 54.00 | | 54.00 | 1.49 |
| ਜੋੜ | 97.85 | 0.93 | 239.96 | 9.99 | 111.05 | 0.00 | 128.57 | 0.00 | 278.08 | 3.39 | 487.45 | 30.81 | 288.02 | 10.05 | 412.33 | 77.21 | 2043.31 | 132.39 |

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਸੜਕਾਂ ਨੂੰ ਦੋ-ਮਾਰਗੀ ਜਾਂ ਚਹੁੰ-ਮਾਰਗੀ ਕਰਨ ਲਈ ਕੀ ਕਰਾਈਟੇਰੀਆ ਅਪਣਾਇਆ ਜਾਂਦਾ ਹੈ, ਕੀ ਮੰਤਰੀ ਸਾਹਿਬ ਇਸ ਬਾਰੇ ਦੱਸਣਗੇ?

**ਮੰਤਰੀ :** ਸਪੀਕਰ ਸਾਹਿਬ, ਟਰੈਫਿਕ ਡੈਨਸਿਟੀ ਦੇ ਮੁਤਾਬਿਕ ਔਰ ਜਦੋਂ ਆਵਾਜਾਈ ਵਧ ਜਾਂਦੀ ਹੈ, ਉਸ ਮੁਤਾਬਿਕ ਅਸੀਂ ਪਰਪੋਜ਼ਲ ਭੇਜਦੇ ਹਾਂ। ਇਸ ਤੋਂ ਇਲਾਵਾ ਜਿਹੜੇ ਸਾਡੇ ਨੁਮਾਇੰਦੇ ਹਨ, ਉਨ੍ਹਾਂ ਦੀਆਂ ਵੀ ਸਿਫਾਰਸ਼ਾਂ ਆਉਂਦੀਆਂ ਹਨ, ਉਸ ਨੂੰ ਲੈ ਕੇ ਅਸੀਂ ਵੱਖ-ਵੱਖ ਪਰਪੋਜ਼ਲਜ਼ ਤਿਆਰ ਕਰਕੇ ਭੇਜਦੇ ਹਾਂ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਫਿਰ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਟਰੈਫਿਕ ਡੈਨਸਿਟੀ ਦੀ ਗੱਲ ਕੀਤੀ ਹੈ, ਮਾਝੇ ਵਿਚ ਸਭ ਤੋਂ ਵਧ ਟਰੈਫਿਕ ਡੈਨਸਿਟੀ ਹੈ ਔਰ ਸੜਕਾਂ ਸਭ ਤੋਂ ਘੱਟ ਹਨ। ਹੁਣ ਮੈਂ ਪੂਰੀ ਡਿਟੇਲ ਤਾਂ ਨਹੀਂ ਦੇ ਸਕਦਾ। ਕੀ ਮੰਤਰੀ ਜੀ ਇਸ ਬਾਰੇ ਦੱਸਣਗੇ।

**ਮੰਤਰੀ :** ਸਪੀਕਰ ਸਾਹਿਬ, ਐਸੀ ਗੱਲ ਕੋਈ ਨਹੀਂ ਹੈ। ਜਿਥੋਂ ਤਕ ਗੁਰਦਾਸਪੁਰ ਜ਼ਿਲ੍ਹੇ ਦੀ ਗੱਲ ਹੈ, ਜੋ ਕਿ ਐਮ.ਐਲ.ਏ ਸਾਹਿਬ ਨਾਲ ਸਬੰਧਿਤ ਹੈ, ਉਸ ਵਿਚ 215 ਕਿਲੋਮੀਟਰ ਸੜਕਾਂ ਚੌੜੀਆਂ ਹੋਈਆਂ ਹਨ। ਰਾਜ ਵਿਚ ਦੂਜੇ ਨੰਬਰ ਤੇ ਇੱਥੇ ਸੜਕਾਂ ਨੂੰ ਚੌੜਾ ਕੀਤਾ ਗਿਆ ਹੈ। ਪਹਿਲੇ ਨੰਬਰ ਤੇ ਲੁਧਿਆਣਾ ਆਉਂਦਾ ਹੈ, ਔਰ ਲੁਧਿਆਣੇ ਤੋਂ ਬਾਅਦ ਇਸ ਜ਼ਿਲ੍ਹੇ ਵਿਚ ਹੀ ਸਭ ਤੋਂ ਵੱਧ ਸੜਕਾਂ ਚੌੜੀਆਂ ਹੋਈਆਂ ਹਨ ਔਰ ਦੋ ਮਾਰਗੀ ਬਣਾਈਆਂ ਗਈਆਂ ਹਨ। ਇਸ ਸਥਿਤੀ ਵਿਚ ਅਸੀਂ ਸਮੇਂ-ਸਮੇਂ ਤੇ ਓਵਰਆਲ ਦੇਖਦੇ ਹਾਂ। ਜ਼ਿਲ੍ਹਾਵਾਰ ਥੋੜ੍ਹਾ ਬਹੁਤ ਫਰਕ ਹੋ ਸਕਦਾ ਹੈ ਕਿਉਂਕਿ ਕੁਝ ਵੱਡੇ ਜ਼ਿਲ੍ਹੇ ਹੁਣ ਛੋਟੇ ਹੋ ਗਏ ਹਨ। ਇਸ ਸਬੰਧੀ ਅਸੀਂ ਸਾਰੀ ਲਿਸਟ ਐਮ.ਐਲ.ਏ ਸਾਹਿਬ ਤੱਕ ਪਹੁੰਚਾਈ ਹੈ। ਇਸ ਵਿਚ ਥੋੜ੍ਹਾ-ਬਹੁਤ ਹੀ ਫਰਕ ਹੋ ਸਕਦਾ ਹੈ ਪਰ ਅਸੀਂ ਕੋਸ਼ਿਸ਼ ਕੀਤੀ ਹੈ ਕਿ ਸਾਰੇ ਪੰਜਾਬ ਵਿਚ ਇਕਸਾਰਤਾ ਨਾਲ ਪਰਪੋਜ਼ਲਜ਼ ਤਿਆਰ ਕੀਤੀਆਂ ਜਾਣ।

**ਕੈਪਟਨ ਬਲਬੀਰ ਸਿੰਘ ਬਾਠ :** ਚਲੋ, ਸਪੀਕਰ ਸਾਹਿਬ, ਇਨ੍ਹਾਂ ਨੇ ਸ਼ਾਇਦ ਉਹ ਸੜਕਾਂ ਵੀ ਸ਼ਾਮਲ ਕਰ ਲਈਆਂ ਹਨ ਜਿਹੜੀਆਂ ਇਸ ਸਾਲ ਵਿਚ ਡਿਵੈਲਪ ਹੋਣੀਆਂ ਹਨ। Anyway, Thank you, Sir.

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਅਸੀਂ ਪਰਪੋਜ਼ਲ ਇਨ੍ਹਾਂ ਨੂੰ ਦਿੱਤੀ ਹੈ, ਇਹ ਅਗਲੇ ਸਾਲ ਤੱਕ ਕੰਪਲੀਟ ਹੋਣ ਵਾਲੀਆਂ ਸੜਕਾਂ ਹਨ। ਜਿਹੜੀਆਂ ਨਵੀਆਂ ਬਣਨੀਆਂ ਹਨ, ਉਹ ਇਸ ਵਿਚ ਇਨਕਲੂਡ ਨਹੀਂ ਹਨ। ਇਹ ਤਾਂ ਜਿਹੜਾ ਕੰਮ 2010 ਤੱਕ ਮੁਕੰਮਲ ਹੋ ਜਾਵੇਗਾ, ਉਸ ਬਾਰੇ ਹਾਲੇ ਵੇਰਵਾ ਦਿੱਤਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ

ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸੜਕਾਂ ਨੂੰ ਚੌੜੀ ਕਰਨ ਦੀ ਇਹ ਪਰਪੋਜ਼ਲ ਤਿਆਰ ਕਰਦੇ ਹਨ ਜਾਂ ਫੋਰ-ਲੇਨਿੰਗ ਦੀ ਪਰਪੋਜ਼ਲ ਤਿਆਰ ਕਰਦੇ ਹਨ, ਕੀ ਇਹ ਪਰੈਜ਼ੈਂਟ ਆਵਾਜਾਈ ਨੂੰ ਹੀ ਮੱਦੇ-ਨਜ਼ਰ ਰੱਖ ਕੇ ਕਰਦੇ ਹਨ ਜਾਂ ਆਉਣ ਵਾਲੇ 10-20 ਸਾਲਾਂ ਨੂੰ ਵੀ ਦੇਖ ਕੇ ਕਰਦੇ ਹਨ? ਕਈ ਵਾਰ ਸਰਕਾਰ ਦੀ ਤਜਵੀਜ਼ ਹੁੰਦੀ ਹੈ ਕਿ ਆਉਣ ਵਾਲੇ ਸਾਲਾਂ ਵਿਚ ਆਵਾਜਾਈ ਵਧ ਜਾਣੀ ਹੈ, ਇਸ ਕਰਕੇ ਇੱਕੋ ਵਾਰ ਹੀ ਸੜਕ ਨੂੰ ਚੌੜਾ ਕਰ ਦਿੱਤਾ ਜਾਵੇ। ਆਮ ਤੌਰ ਤੇ ਇਹ ਹੁੰਦਾ ਹੈ ਕਿ ਜੇ ਕੋਈ ਸੜਕ ਦਸ ਫੁੱਟ ਚੌੜੀ ਹੈ ਤਾਂ ਉਸਨੂੰ ਬਾਰਾਂ ਫੁੱਟ ਕਰ ਦਿੰਦੇ ਹਾਂ ਜਾਂ ਥੋੜ੍ਹੀ ਬਹੁਤ ਚੌੜੀ ਕਰ ਦਿੰਦੇ ਹਨ। ਅਗਰ ਫਿਰ ਆਵਾਜਾਈ ਵਧ ਜਾਂਦੀ ਹੈ ਤਾਂ ਦੋ ਸਾਲ ਨੂੰ ਸੜਕਾਂ ਦੀ ਪੁਟਾਈ ਦੁਬਾਰਾ ਸ਼ੁਰੂ ਹੋ ਜਾਂਦੀ ਹੈ। ਹੁਣ ਜਿਸ ਤਰ੍ਹਾਂ ਆਵਾਜਾਈ ਦੇ ਸਾਧਨ ਵਧ ਰਹੇ ਹਨ, ਉਸ ਹਿਸਾਬ ਨਾਲ ਸੜਕਾਂ ਦੀ ਚੌੜਾਈ ਨਹੀਂ ਰੱਖੀ ਜਾ ਰਹੀ। ਦੂਸਰਾ, ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਨੁਮਾਇੰਦਿਆਂ ਨੂੰ ਪੁੱਛ ਕੇ ਕਰਦੇ ਹਾਂ। ਮੇਰੇ ਚਮਕੌਰ ਸਾਹਿਬ ਨੂੰ ਸੜਕ ਪੱਕੀ ਹੋਈ ਹੈ, ਉਥੇ ਹਰ ਸਾਲ ਜੋੜ ਮੇਲਾ ਵੀ ਲੱਗਦਾ ਹੈ ਔਰ ਉੱਥੇ ਆਵਾਜਾਈ ਵੀ ਬਹੁਤ ਹੈ, ਪਰ ਕੁਝ ਦਰਖਤ ਵਿਚ ਆਉਂਦੇ ਸਨ। ਅਫਸਰਾਂ ਨੇ ਕਿਹਾ ਕਿ ਇਹ ਗੱਲ ਲੰਮੀ ਹੋ ਜਾਵੇਗੀ ਔਰ ਇਸ ਕਰਕੇ ਸੜਕ ਨੂੰ ਹੀ ਚੌੜਾ ਨਹੀਂ ਕੀਤਾ। ਇਸ ਨਾਲ ਸਾਨੂੰ ਪਰੇਸ਼ਾਨੀ ਵੀ ਬਹੁਤ ਆਉਂਦੀ ਹੈ ਔਰ ਇਸ ਤੇ ਸਰਕਾਰ ਦਾ ਖਰਚਾ ਵੀ ਬਹੁਤ ਹੋ ਗਿਆ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਮੰਤਰੀ ਸਾਹਿਬ ਮੇਰੇ ਸੁਝਾਅ ਅਤੇ ਬੇਨਤੀਆਂ ਤੇ ਗੌਰ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਇਹ ਸਕੀਮ ਤੇ ਡਿਪੈਂਡ ਕਰਦਾ ਹੈ ਜੀ। ਜੋ ਗੌਰਮਿੰਟ ਆਫ ਇੰਡੀਆ ਦੀਆਂ ਸਕੀਮਜ਼ ਹਨ, ਇਨ੍ਹਾਂ ਵਿਚ ਤਾਂ ਅਸੀਂ ਪਰੈਜ਼ੈਂਟ ਟਰੈਫਿਕ ਸੈਂਸਿਜ਼ ਨੂੰ ਲੈ ਕੇ ਪਰਪੋਜ਼ਲ ਭੇਜਦੇ ਹਾਂ ਔਰ ਜਿਹੜੀਆਂ ਸਟੇਟ ਦੀਆਂ ਸਕੀਮਜ਼ ਹਨ, ਉਸ ਵਿਚ ਅਸੀਂ ਫੰਡਜ਼ ਦੀ ਅਵੇਲੇਬਿਲਟੀ ਦੇਖਦੇ ਹਾਂ। ਕਈ ਸੜਕਾਂ ਚੌੜੀਆਂ ਕਰਨ ਵਾਲੀਆਂ ਵੀ ਬਹੁਤ ਹੁੰਦੀਆਂ ਹਨ ਪਰ ਅਸੀਂ ਫੰਡਜ਼ ਦੀ ਪਾਸੀਟੀ (Paucity) ਕਰਕੇ ਲੌਂਗ ਟਰਮ ਫੈਸਲਾ ਨਹੀਂ ਕਰ ਸਕਦੇ। ਗੱਲ ਜਿਹੜੀ ਇਨ੍ਹਾਂ ਨੇ ਕੀਤੀ ਹੈ, ਇਹ ਬਿਲਕੁਲ ਜਾਇਜ਼ ਹੈ ਪਰ, ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ ਕਿ ਫੰਡਜ਼ ਦੀ ਘਾਟ ਕਰਕੇ ਕਈ ਵਾਰ ਸਾਨੂੰ ਲਿਮਟਿਡ ਸਕੇਲ ਵਿਚ ਹੀ ਕੰਮ ਕਰਨਾ ਪੈਂਦਾ ਹੈ। ਜੋ ਸਟੇਟ ਦੀਆਂ ਸਕੀਮਜ਼ ਹਨ, ਅਸੀਂ ਕੋਸ਼ਿਸ਼ ਕਰਦੇ ਹਾਂ ਕਿ ਆਉਣ ਵਾਲੇ ਸਮੇਂ ਨੂੰ ਮੁੱਖ ਰੱਖ ਕੇ ਪਰਪੋਜ਼ਲ ਤਿਆਰ ਕਰੀਏ। ਇਸ ਵਿਚ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਸੜਕ ਦੀ ਇਨ੍ਹਾਂ ਨੇ ਗੱਲ ਕੀਤੀ ਹੈ, ਉਹ ਪੀ.ਐਮ.ਜੀ.ਐਸ.ਵਾਈ. ਸਕੀਮ ਦੇ ਅੰਡਰ ਅਪਗ੍ਰੇਡ ਹੋਣੀ ਸੀ। ਅਸੀਂ ਰਿਵਾਈਜ਼ਡ ਪ੍ਰਪੋਜ਼ਲ ਭੇਜੀ ਸੀ ਪਰ ਗੌਰਮਿੰਟ ਆਫ ਇੰਡੀਆ ਨੇ ਸਾਡੀ ਉਹ ਪ੍ਰਪੋਜ਼ਲ ਮੰਨੀ ਨਹੀਂ। ਜਿਹੜੀ ਅਸੀਂ 4-5 ਸਾਲ ਪਹਿਲਾਂ ਟਰੈਫਿਕ ਡੈਨਸਿਟੀ ਦੇ ਮੁਤਾਬਿਕ ਪ੍ਰਪੋਜ਼ਲ ਭੇਜੀ ਸੀ, ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਉਹ ਐਕਸੈਪਟ ਕਰਾਂਗੇ। ਇਸ ਕਰਕੇ ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਅਸੀਂ ਇਸ ਨੂੰ ਨਹੀਂ ਕਰ ਸਕੇ।

**ਮਾਨਯੋਗ ਸਪੀਕਰ :** ਵੈਸੇ ਤਾਂ ਇਹ ਇਤਿਹਾਸਕ ਜਗ੍ਹਾ ਹੈ ਇਸ ਕਰਕੇ ਜੇ ਕਰ ਉਚੇਚਾ ਧਿਆਨ ਕਰੋ ਤਾਂ ਮੈਂ ਸਮਝਦਾ ਹਾਂ ਕਿ ਚੰਗੀ ਗੱਲ ਹੋਵੇਗੀ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1224*

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਸਬ-ਤਹਿਸੀਲ ਤਰਸਿੱਕਾ ਵਿਖੇ ਸੜਕਾਂ ਦੀ ਮੁਰੰਮਤ

*1228. **ਡਾਕਟਰ ਦਲਬੀਰ ਸਿੰਘ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਖੁਜਾਲਾ-ਤਰਸਿੱਕਾ ਅਤੇ ਤਰਸਿੱਕਾ-ਸੈਦੋਲਹਲ ਸੜਕਾਂ ਬੁਰੀ ਤਰ੍ਹਾਂ ਟੁੱਟੀਆਂ ਹੋਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਸੜਕਾਂ ਨੂੰ ਕਦੋਂ ਤੱਕ ਰਿਪੇਅਰ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ :** ਇਹ ਠੀਕ ਹੈ ਕਿ ਖੁਜਾਲਾ-ਤਰਸਿੱਕਾ ਸੜਕ ਕਈ ਥਾਂ ਤੇ ਟੁੱਟ ਗਈ ਹੈ, ਪਰ ਜਬੋਵਾਲ-ਤਰਸਿੱਕਾ ਸੜਕ ਦੀ ਹਾਲਤ ਠੀਕ ਹੈ। ਹਾਲ ਦੀ ਘੜੀ ਇਨ੍ਹਾਂ ਸੜਕਾਂ ਨੂੰ ਮੁਰੰਮਤ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਖੁਜਾਲਾ ਤੋਂ ਤਰਸਿੱਕਾ, ਟਾਂਗਰਾ ਤੋਂ ਜਬੋਵਾਲ, ਸੈਦਪੁਰ ਤੋਂ ਤਰਸਿਕਾ, ਡੇਰੀਵਾਲ ਤੋਂ ਤਰਸਿੱਕਾ, ਇਹ ਛੋਟੇ-ਛੋਟੇ ਟੋਟੇ ਹਨ। ਇਹ ਸਾਰੀਆਂ ਹੀ ਸੜਕਾਂ ਕਾਫੀ ਟੁੱਟ ਚੁੱਕੀਆਂ ਹਨ। ਇਹ ਠੀਕ ਹੈ ਕਿ ਇਕ ਸੜਕ ਘੱਟ ਟੁੱਟੀ ਹੋਈ ਹੈ, ਜਿਹੜੀ ਜਬੋਵਾਲ ਤੋਂ ਤਰਸਿੱਕਾ ਨੂੰ ਜਾਂਦੀ ਹੈ। ਬਾਕੀ ਸਾਰੀਆਂ ਸੜਕਾਂ ਟੁੱਟੀਆਂ ਹੋਈਆਂ ਹਨ। ਇਸ ਬਾਰੇ ਮੰਤਰੀ ਸਾਹਿਬ ਨੇ ਵੀ ਮੰਨਿਆ ਹੈ। ਇਹ ਇਲਾਕਾ ਇੰਟੀਰੀਅਰ ਵਿਚ ਪੈਂਦਾ ਹੈ। ਇਸ ਪਿੰਡ ਦੀਆਂ ਦੋ ਪੰਚਾਇਤਾਂ ਹਨ ਅਤੇ ਇਹ ਲਗਭਗ ਟਾਊਨ ਹੈ। ਤਰਸਿੱਕਾ-ਡੇਰੀਵਾਲ, ਟਾਂਗਰਾ ਤੇ ਗਿੱਲ ਸਬ-ਯਾਰਡ ਹਨ। ਉਥੇ ਕਿਸਾਨ ਲੋਕ ਮਹਿਕਮੇ ਨੂੰ ਟੈਕਸ ਵੀ ਦਿੰਦੇ ਹਨ। ਬਾਦਲ ਸਾਹਿਬ ਵੀ ਸੜਕਾਂ ਵਾਸਤੇ ਬਹੁਤ ਪੈਸੇ ਦੇ ਰਹੇ ਹਨ। ਪਿੰਡਾਂ ਵਿਚ ਇਨ੍ਹਾਂ ਸੜਕਾਂ ਤੇ ਪੈਦਲ ਲੰਘਣਾ ਵੀ ਬਹੁਤ ਮੁਸ਼ਕਲ ਹੋ ਗਿਆ ਹੈ। ਇਸ ਦੇ ਵਾਸਤੇ ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਰਿਪੇਅਰ ਕਰਨ ਵਾਸਤੇ ਕੀ ਕੋਈ ਉਪਰਾਲੇ ਕਰਨਗੇ, ਜੇਕਰ ਇਨ੍ਹਾਂ ਨੇ ਇਹ ਸੜਕਾਂ ਨਵੀਆਂ ਨਹੀਂ ਬਣਾਉਣੀਆਂ? ਲੋਕੀਂ ਬਹੁਤ ਹੀ ਖੱਜਲ ਖੁਆਰ ਹੁੰਦੇ ਹਨ।

**ਮੰਤਰੀ :** ਸਪੀਕਰ ਸਾਹਿਬ, ਜਿਹੜੀ ਸੜਕ ਦੀ ਹਾਲਤ ਬਹੁਤ ਮਾੜੀ ਹੈ ਉਸ

ਨੂੰ ਚੰਗੀ ਤਰ੍ਹਾਂ ਪੈਚ ਵਰਕ ਕਰਵਾ ਕੇ ਠੀਕ ਕਰਵਾ ਦਿਆਂਗੇ। ਜਦੋਂ ਸਮਾਂ ਆਵੇਗਾ ਤਾਂ ਉਨ੍ਹਾਂ ਨੂੰ ਬਣਾ ਦਿਆਂਗੇ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਟਾਂਗਰਾ ਤੋਂ ਜੱਬੋਵਾਲ ਅਤੇ ਖੁਜਾਲਾ ਤੋਂ ਤਰਸਿੱਕਾ ਸੜਕਾਂ ਤੇ ਤਾਂ ਸਾਈਕਲ ਤੇ ਲੰਘਣਾ ਵੀ ਬਹੁਤ ਮੁਸ਼ਕਲ ਹੋ ਗਿਆ ਹੈ। ਜੇਕਰ ਹੋਰ ਕੁਝ ਨਹੀਂ ਹੋ ਸਕਦਾ ਤਾਂ ਕ੍ਰਿਪਾ ਕਰਕੇ ਪੈਚ ਵਰਕ ਹੀ ਕਰਵਾ ਦਿਓ। ਇਸ ਗੱਲ ਦਾ ਮੰਤਰੀ ਜੀ ਤੋਂ ਵਿਸ਼ਵਾਸ ਦਿਵਾ ਦਿਓ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਪੈਚ-ਵਰਕ ਕਰਕੇ ਮੁਰੰਮਤ ਕਰਵਾ ਦਿਆਂਗੇ। ਹੁਣ ਦੁਬਾਰਾ ਫਿਰ ਕਹਿ ਦਿੰਦਾ ਹਾਂ ਕਿ ਪੈਚ-ਵਰਕ ਕਰਾ ਕੇ ਠੀਕ ਕਰਵਾ ਦਿਆਂਗੇ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਲਿੰਕ ਰੋਡਜ਼ ਬਾਰੇ ਸਵਾਲ ਹੈ। ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹੈ ਕਿ ਲਿੰਕ ਰੋਡਜ਼ ਦੀ ਹਾਲਤ ਬਹੁਤ ਮਾੜੀ ਹੈ। ਅੱਠ-ਅੱਠ ਸਾਲ ਹੋ ਗਏ ਹਨ ਸੜਕਾਂ ਨੂੰ ਰਿਪੇਅਰ ਹੋਈਆਂ ਨੂੰ, ਇਹ ਕਦੋਂ ਤੱਕ ਰਿਪੇਅਰ ਕਰਵਾ ਦਿੱਤੀਆਂ ਜਾਣਗੀਆਂ?

**ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ ਸੜਕਾਂ ਡਿਊ ਹਨ, ਉਨ੍ਹਾਂ ਨੂੰ ਤੇਜ਼ੀ ਨਾਲ ਬਣਾ ਰਹੇ ਹਾਂ ਲੇਕਿਨ ਜਿਸ ਦਾ ਸਮਾਂ ਲੰਘ ਗਿਆ ਹੋਵੇ ਔਰ ਉਹ ਨਹੀਂ ਬਣੀਆਂ, ਉਸ ਦੇ ਬਾਰੇ ਦੱਸ ਦਿਓ। ਉਹ ਵੀ ਠੀਕ ਕਰਵਾ ਦਿਆਂਗੇ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਸਵਾਲ ਦਾ ਜਵਾਬ ਠੀਕ ਨਹੀਂ ਆਇਆ। ਪੰਜਾਬ ਵਿਚ ਕਿੰਨੀਆਂ ਰੋਡਜ਼ ਹਨ ਜਿਨ੍ਹਾਂ ਦੀ ਹਾਲਤ ਬਹੁਤ ਮਾੜੀ ਹੈ? ਮੇਰੇ ਆਪਣੇ ਹਲਕੇ ਵਿਚ ਹੀ ਤਕਰੀਬਨ ਸਾਰੀਆਂ ਹੀ ਸੜਕਾਂ ਖਰਾਬ ਹਨ...

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਵਿਚ ਲਗਭਗ 24-25,000 ਕਿਲੋਮੀਟਰ ਸੜਕਾਂ ਹਨ। ਮੈਨੂੰ ਹਰ ਇਕ ਸੜਕ ਬਾਰੇ ਜ਼ਬਾਨੀ ਤਾਂ ਪਤਾ ਨਹੀਂ ਹੈ। ਤੁਸੀਂ ਦੱਸ ਦਿਓ ਜਿਨ੍ਹਾਂ ਸੜਕਾਂ ਦੀ ਹਾਲਤ ਬਹੁਤ ਮਾੜੀ ਹੈ, ਉਨ੍ਹਾਂ ਨੂੰ ਪ੍ਰਾਇਰਟੀ ਦੇ ਕੇ ਠੀਕ ਕਰਵਾ ਦਿਆਂਗੇ। ਲੇਕਿਨ ਮੈਨੂੰ ਹੁਣ ਇਹ ਪਤਾ ਨਹੀਂ ਕਿ ਕਿਹੜੀ ਸੜਕ ਕਿਸ ਡੇਟ ਨੂੰ ਮੁਰੰਮਤ ਵਾਸਤੇ ਡਿਊ ਹੋਈ ਹੈ।

**ਮਾਨਯੋਗ ਸਪੀਕਰ** : ਜਿਹੜਾ ਵੇਰਕਾ ਜੀ ਦਾ ਸਵਾਲ ਸੀ, ਉਸ ਦਾ ਜਵਾਬ ਤਾਂ ਆ ਗਿਆ ਹੈ। ਇਹ ਠੀਕ ਹੈ ਕਿ ਕਈ ਸੜਕਾਂ ਸਮੇਂ ਤੋਂ ਪਹਿਲਾਂ ਹੀ ਖਰਾਬ ਹੋ ਜਾਂਦੀਆਂ ਹਨ, ਉਨ੍ਹਾਂ ਵੱਲ ਵੀ ਧਿਆਨ ਦੇਣ ਦੀ ਲੋੜ ਹੈ।

**ਮੰਤਰੀ** : ਠੀਕ ਹੈ ਜੀ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ

[ ਕੈਪਟਨ ਬਲਬੀਰ ਸਿੰਘ ਬਾਠ ]

ਜਿਹੜੀਆਂ ਸੜਕਾਂ ਹਨ, ਉਨ੍ਹਾਂ ਦੀ ਇਹ ਆਪ ਪੜਤਾਲ ਕਰਵਾਉਣ ਅਤੇ ਜਿਹੜੀਆਂ ਡਿਉ ਹਨ, ਉਨ੍ਹਾਂ ਬਾਰੇ ਪੜਤਾਲ ਕਰਾਕੇ ਉਨ੍ਹਾਂ ਦੀ ਰਿਪੇਅਰ ਕਰਵਾਉਣ ਦੀ ਖੇਚਲ ਕਰਨ।

**ਮੰਤਰੀ :** ਮੈਂ ਇਨ੍ਹਾਂ ਦੇ ਹਲਕੇ ਦੀਆਂ ਸਾਰੀਆਂ ਸੜਕਾਂ ਦੀ ਪੜਤਾਲ ਕਰਵਾ ਕੇ ਰਿਪੇਅਰ ਕਰਵਾ ਦਿਆਂਗਾ।

---

## ਤਲਵਾੜਾ ਵਿਖੇ ਬੀ.ਬੀ.ਐਮ.ਬੀ. ਦੇ ਖਾਲੀ ਪਏ ਕੁਆਰਟਰ

*1124. **ਸਰਦਾਰ ਅਮਰਜੀਤ ਸਿੰਘ ਸਾਹੀ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮੌਜੂਦਾ ਸਮੇਂ ਵਿਚ ਭਾਖੜਾ ਬਿਆਸ ਮਨੇਜਮੈਂਟ ਬੋਰਡ, ਤਲਵਾੜਾ ਦੇ ਲਗ-ਭਗ 700 ਕੁਆਰਟਰ ਖਾਲੀ ਪਏ ਹੋਏ ਹਨ, ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਕੁਆਰਟਰਾਂ ਨੂੰ ਟੇਕ ਓਵਰ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਜੀ ਹਾਂ, ਭਾਖੜਾ ਬਿਆਸ ਮੈਨੇਜਮੈਂਟ ਬੋਰਡ ਦੇ 678 ਕੁਆਰਟਰ ਤਲਵਾੜਾ ਵਿਖੇ ਖਾਲੀ ਪਏ ਹਨ। ਇਨ੍ਹਾਂ ਕੁਆਰਟਰਾਂ ਨੂੰ ਟੇਕ-ਓਵਰ ਕਰਨ ਦੀ ਤਜਵੀਜ਼ ਕਾਨੂੰਨੀ ਸਲਾਹ ਲਈ ਕਾਨੂੰਨੀ ਮਸ਼ੀਰ, ਪੰਜਾਬ ਨੂੰ ਭੇਜੀ ਗਈ ਹੈ। ਕਾਨੂੰਨੀ ਸਲਾਹ ਆਉਣ ਉਪਰੰਤ ਕੁਆਰਟਰਾਂ ਨੂੰ ਟੇਕ ਓਵਰ ਕਰਨ ਦੀ ਕਾਰਵਾਈ ਕੀਤੀ ਜਾਵੇਗੀ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਗੱਲ ਕਹੀ ਹੈ ਕਿ ਫਾਈਲ ਕਾਨੂੰਨੀ ਰਾਏ ਵਾਸਤੇ ਭੇਜੀ ਹੋਈ ਹੈ, ਇਸ ਫਾਈਲ ਨੂੰ ਤਕਰੀਬਨ ਦੋ ਸਾਲ ਹੋ ਗਏ ਹਨ। ਮੈਂ ਸਕੱਤਰ ਸਾਹਿਬ ਨੂੰ ਇਸ ਸਬੰਧ ਵਿਚ 2-3 ਵਾਰ ਪਹਿਲਾਂ ਵੀ ਮਿਲ ਚੁੱਕਾ ਹਾਂ। ਸਪੀਕਰ ਸਾਹਿਬ, ਮੈਂ ਕੁਝ ਫੋਟੋਸਟੇਟ ਕਾਗਜ਼ ਲਿਆਇਆ ਹਾਂ ਜਿਨ੍ਹਾਂ ਵਿਚ ਬੀ.ਬੀ.ਐਮ.ਬੀ. ਦੀ ਸਾਲ 2002 ਵਿਚ ਜਿਹੜੀ ਮੀਟਿੰਗ ਹੋਈ ਸੀ, ਉਸ ਵਿਚ ਏਜੰਡਾ ਆਈਟਮ ਨੰਬਰ 174/6 ਹੈ, ਇਸ ਵਿਚ ਸਾਰਾ ਵੇਰਵਾ ਦਿੱਤਾ ਹੋਇਆ ਹੈ: "Charges of the lease money at concessional rates of the BBMB land surplus to BBMB required leased out at partner states for public utility purpose." ਸਾਡੇ ਪੰਜਾਬ ਦੇ ਵਾਸਤੇ ਇੰਨੀ ਦੇਰੀ ਕਿਉਂ ਕੀਤੀ ਗਈ ਹੈ? ਹਿਮਾਚਲ ਨੇ ਟੈਰੇਸ ਇੰਡਸਟਰੀ ਏਰੀਏ ਵਾਸਤੇ 500 ਏਕੜ ਜ਼ਮੀਨ ਸਾਲ 1991-92 ਵਿਚ ਲੈ ਲਈ ਸੀ। ਮੈਂ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਤਕਰੀਬਨ 700 ਕੁਆਰਟਰਜ਼ ਖਾਲੀ ਪਏ ਹਨ ਜਿਹੜੇ ਕਿ ਬਰਬਾਦ ਹੋ ਰਹੇ ਹਨ ਅਤੇ ਉਹ ਪੰਜਾਬ ਦੀ ਪ੍ਰਾਪਰਟੀ ਹੈ ਕਿਉਂਜੋ ਪੰਜਾਬ ਦਾ ਬੀ.ਬੀ.ਐਮ.ਬੀ. ਵਿਚ 60% ਸ਼ੇਅਰ ਹੈ। ਇਸੇ ਤਰ੍ਹਾਂ

870 ਏਕੜ ਜ਼ਮੀਨ ਖਾਲੀ ਪਈ ਹੈ ਅਤੇ ਬਰਬਾਦ ਹੋ ਰਹੀ ਹੈ। ਕੀ ਮੰਤਰੀ ਜੀ ਪਹਿਲ ਅਤੇ ਪ੍ਰਾਇਆਰਟੀ ਦੇ ਆਧਾਰ ਤੇ ਇਸ ਨੂੰ ਹੱਲ ਕਰਨਗੇ ਤਾਂ ਜੋ ਜਿਹੜੇ ਗਰੀਬ ਹਨ ਜਾਂ ਇੰਪਲਾਈਜ਼ ਹਨ...

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਸਰਦਾਰ ਅਮਰਜੀਤ ਸਿੰਘ ਸਾਹੀ :** ਇਸ ਮਸਲੇ ਨੂੰ ਜਲਦੀ ਤੋਂ ਜਲਦੀ ਹੱਲ ਕੀਤਾ ਜਾਵੇ ਕਿਉਂਜੋ ਉਹ ਸਾਰੇ ਮਕਾਨ ਢੱਠ ਰਹੇ ਹਨ।

**ਮੰਤਰੀ :** ਸਪੀਕਰ ਸਾਹਿਬ, ਮੈਂ ਉਸ ਫਾਈਲ ਦਾ ਪਤਾ ਕਰਵਾ ਲਵਾਂਗਾ ਕਿ ਇਹ ਕਿਉਂ ਲੇਟ ਹੋ ਰਹੀ ਹੈ ਅਤੇ ਫਾਈਲ ਕਿਉਂ ਨਹੀਂ ਵਾਪਸ ਆਈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1226

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1214

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਸਿਵਲ ਹਸਪਤਾਲ, ਜਲੰਧਰ ਵਿਚ ਵੱਖ-ਵੱਖ ਮਸ਼ੀਨਾਂ ਦੀ ਗਿਣਤੀ

*1232. **ਸ਼੍ਰੀ ਕੇ.ਡੀ. ਭੰਡਾਰੀ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਸਿਵਲ ਹਸਪਤਾਲ, ਜਲੰਧਰ ਵਿਚ ਕਿਸ-ਕਿਸ ਕੰਮ ਲਈ ਕਿਹੜੀ ਮਸ਼ੀਨ ਹੈ।

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਮਸ਼ੀਨਾਂ ਵਿਚੋਂ ਕਿੰਨੀਆਂ ਮਸ਼ੀਨਾਂ ਖਰਾਬ/ਬੰਦ ਪਈਆਂ ਹਨ ਅਤੇ ਉਨ੍ਹਾਂ ਨੂੰ ਕਦੋਂ ਤੱਕ ਠੀਕ ਕਰਵਾ ਦਿੱਤਾ ਜਾਵੇਗਾ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** (ੳ) ਸਿਵਲ ਹਸਪਤਾਲ ਜਲੰਧਰ ਵਿਚ ਤਕਰੀਬਨ 295 ਮਸ਼ੀਨਾਂ ਮੌਜੂਦ ਹਨ। ਇਹ ਮਸ਼ੀਨਾਂ ਕਿਸ ਕੰਮ ਵਿਚ ਆ ਰਹੀਆਂ

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

ਹਨ, ਦੀ ਸੂਚਨਾ ਅਨੁੱਲਗ 'ੳ' ਤੇ ਨੱਥੀ ਹੈ।

(ਅ) ਵਰਤੋਂ ਵਿਚ ਨਾ ਆਉਣ ਵਾਲੀਆਂ ਮਸ਼ੀਨਾਂ ਅਤੇ ਕਦੋਂ ਤੱਕ ਠੀਕ ਹੋ ਜਾਣਗੀਆਂ, ਦਾ ਵੇਰਵਾ ਅਨੁਲੱਗ 'ਅ' ਤੇ ਨੱਥੀ ਹੈ।

## ਅਨੁਲੱਗ 'ੳ'

## ਸਿਵਲ ਹਸਪਤਾਲ ਜਲੰਧਰ ਵਿਖੇ ਵੱਖ-ਵੱਖ ਮਸ਼ੀਨਾਂ ਦੀ ਸਥਿਤੀ

| ਲੜੀ ਨੰ: | ਮਸ਼ੀਨ ਦਾ ਨਾਮ | ਮਸ਼ੀਨ ਜਿਸ ਕੰਮ ਲਈ ਇਸਤੇਮਾਲ ਕੀਤੀ ਜਾਂਦੀ ਹੈ। | ਮੌਜੂਦਾ ਗਿਣਤੀ |
|---|---|---|---|
| 1. | ਐਨੇਸਥੀਜੀਆ ਵੈਂਟੀਲੇਟਰ | ਆਰਜ਼ੀ ਤੌਰ ਤੇ ਸਾਹ ਦਿਵਾਉਣ ਲਈ | 2 |
| 2. | ਏ-ਸਕੈਨ | ਅੱਖਾਂ ਦੀ ਜਾਂਚ ਲਈ | 1 |
| 3. | ਆਡੀਓਮੀਟਰ | ਕੰਨਾਂ ਦੀ ਜਾਂਚ ਲਈ | 2 |
| 4. | ਆਟੋਕਲੇਵ (ਹੋਰੀਜੋਨਟਲ) | ਸਟਰਲਾਈਜ਼ੇਸ਼ਨ ਲਈ | 4 |
| 5. | ਆਟੋਕਲੇਵ (ਵਰਟੀਕਲ) | ਸਟਰਲਾਈਜ਼ੇਸ਼ਨ ਲਈ | 2 |
| 6. | ਆਟੋਮੈਟਿਕ ਫਿਲਮ ਪ੍ਰੋਸੈਸਰ | ਐਕਸ-ਰੇ ਡਿਵੈਲਪ ਕਰਨ ਲਈ | 2 |
| 7. | ਆਟੋਮਿਸਟ | ਖ਼ੂਨ ਦੀ ਪੜਤਾਲ ਲਈ | 1 |
| 8. | ਬੇਬੀ ਇਨਕੁਬੇਟਰ | ਸਮੇਂ ਤੋਂ ਪਹਿਲਾਂ ਜੰਮੇ ਬੱਚਿਆਂ ਦੀ ਸੰਭਾਲ ਲਈ | 5 |
| 9. | ਬਲੱਡ ਸੈਲ ਸੈਪਰੇਟਰ | ਬਲੱਡ ਸੈਲ ਅਲੱਗ ਕਰਨ ਲਈ | 1 |
| 10. | ਬਲੱਡ ਗੈਸ ਐਨਾਲਾਈਜ਼ਰ | ਅਪਰੇਸ਼ਨ ਦੌਰਾਨ ਖ਼ੂਨ ਦੀ ਜਾਂਚ ਲਈ | 1 |
| 11. | ਬਲੱਡ ਐਜੀਟੇਟਰ | ਖ਼ੂਨਦਾਨ ਕਰਨ ਸਮੇਂ ਵਰਤੋਂ ਲਈ | 1 |
| 12. | ਬੋਆਇਲਜ਼ ਅਪਰੇਟਸ | ਅਪਰੇਸ਼ਨ ਲਈ ਬੇਹੋਸ਼ ਕਰਨ ਲਈ | 5 |
| 13. | ਬੀ.ਪੀ. ਅਪਰੇਟਸ | ਬਲੱਡ ਪ੍ਰੈਸ਼ਰ ਚੈਕ ਕਰਨ ਲਈ | 50 |
| 14. | ਕਾਰਡਿਅਕ ਮੋਨੀਟਰ | ਦਿਲ ਦੇ ਰੋਗਾਂ ਦੀ ਜਾਂਚ ਕਰਨ ਲਈ | 16 |
| 15. | ਸੀ-ਆਰਮ ਯੂਨਿਟ | ਅਪਰੇਸ਼ਨ ਦੌਰਾਨ ਹੱਡੀਆਂ ਦੇ ਰੋਗਾਂ ਦੇ ਲਈ | 3 |
| 16. | ਸੈਂਟਰੀਫਿਊਜ਼ ਮਸ਼ੀਨ | ਲੈਬਾਰਟਰੀ ਪੜਤਾਲਾਂ ਲਈ | 1 |
| 17. | ਕਲੋਨੋਸਕੋਪ ਤੇ ਸਿਗਮਾਇਡੋਸਕੋਪ | ਵੱਡੀਆਂ ਆਂਤੜੀਆਂ ਦੀ ਜਾਂਚ ਕਰਨ ਲਈ | 4 |
| 18. | ਕੋਲਪੋਸਕੋਪ | ਇਸਤਰੀ ਰੋਗਾਂ ਦੀ ਜਾਂਚ ਵਿਭਾਗ ਵਿਚ ਇਸਤੇਮਾਲ ਲਈ | 1 |
| 19. | ਡੀਫਿਬਰੀਲੇਟਰ | ਦਿਲ ਦੇ ਰੋਗਾਂ ਦੀ ਜਾਂਚ ਵਿਚ ਵਰਤੋਂ ਲਈ | 1 |
| 20. | ਡੈਂਟਲ ਐਕਸ-ਰੇ ਮਸ਼ੀਨ | ਦੰਦਾਂ ਦੇ ਐਕਸ-ਰੇ ਕਰਨ ਲਈ | 1 |
| 21. | ਡੈਂਟਲ ਚੇਅਰ ਯੂਨਿਟ | ਦੰਦਾਂ ਦੇ ਇਲਾਜ ਲਈ | 3 |
| 22. | ਡਾਇਲਸਿਜ਼ ਯੂਨਿਟ | ਗੁਰਦੇ ਰੋਗਾਂ ਦੇ ਮਰੀਜ਼ਾਂ ਲਈ | 2 |
| 23. | ਈਸੀਜੀ ਮਸ਼ੀਨ (ਕੰਪਿਊਟਰਾਈਜ਼ਡ) | ਦਿਲ ਦੇ ਮਰੀਜ਼ਾਂ ਦੀ ਜਾਂਚ ਕਰਨ ਲਈ | 8 |
| 24. | ਈਸੀਜੀ ਮਸ਼ੀਨ (ਮੈਨੂਅਲ) | | – |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| ਲੜੀ ਨੰ: | ਮਸ਼ੀਨ ਦਾ ਨਾਮ | ਮਸ਼ੀਨ ਜਿਸ ਕੰਮ ਲਈ ਇਸਤੇਮਾਲ ਕੀਤੀ ਜਾਂਦੀ ਹੈ। | ਮੌਜੂਦਾ ਗਿਣਤੀ |
|---|---|---|---|
| 25. | ਇਲੈਕਟਰਿਕ ਕੋਟਰੀ | ਅਪਰੇਸ਼ਨ ਦੌਰਾਨ ਖੂਨ ਨੂੰ ਰੋਕਣ ਲਈ | 2 |
| 26. | ਇਲਾਇਜ਼ਾ ਰੀਡਰ ਕਮ ਵਾਸ਼ਰ | ਬਲੱਡ ਬੈਂਕ ਵਿਚ ਖੂਨ ਜਾਂਚ ਕਰਨ ਲਈ | 2 |
| 27. | ਫੀਟਲ ਡੋਪਲਰ | ਅਣਜਨਮੇ ਬੱਚੇ ਦੀ ਦਿਲ ਦੀ ਧੜਕਨ ਜਾਂਚ ਕਰਨ ਲਈ | 1 |
| 28. | ਹੀਮੋਗਲੋਬੀਨੋਮੀਟਰ | ਹੀਮੋਗਲੋਬਿਨ ਜਾਂਚ ਕਰਨ ਲਈ | 5 |
| 29. | ਹੋਟ ਏਅਰ ਓਵਨ | ਲਬਾਰਟਰੀ ਵਿਚ ਕੱਚ ਦੀਆਂ ਵਸਤਾਂ ਤੇ ਤਿਖੀਆਂ ਚੀਜਾਂ ਦੀ ਸਟਰਲਾਈਜੇਸ਼ਨ ਕਰਨ ਲਈ | 3 |
| 30. | ਹੀਸਟੈਰੋਸਕੋਪ | ਗਾਇਨੀ ਵਿਭਾਗ ਵਿਚ ਯੂਟਰਸ ਨੂੰ ਚੈਕ ਕਰਨ ਲਈ | 1 |
| 31. | ਆਈ.ਸੀ.ਯੂ. ਵੈਂਟੀਲੇਟਰ | ਨਕਲੀ ਸਾਹ ਦਵਾਉਣ ਲਈ | 6 |
| 32. | ਇਨਕੂਬੇਟਰ | ਖੂਨ ਟੈਸਟ ਕਰਨ ਲਈ | 1 |
| 33. | ਇਨਸਟਰੂਮੈਂਟ ਸਟਰਲਾਈਜ਼ਰ | ਉਪਕਰਨਾਂ ਨੂੰ ਸਟਰਲਾਈਜ਼ ਕਰਨ ਲਈ | 3 |
| 34. | ਕਰੈਟੋਮੀਟਰ | ਅੱਖਾਂ ਦੀ ਜਾਂਚ ਲਈ | 1 |
| 35. | ਲੈਪਰੋਸਕੋਪ | ਕੈਮਰੇ ਨਾਲ ਅਪਰੇਸ਼ਨ ਕਰਨ ਲਈ | 1 |
| 36. | ਮੈਮੋਗਰਾਫੀ ਯੂਨਿਟ | ਬਰੈਸਟ ਕੈਂਸਰ ਦੇ ਮਰੀਜਾਂ ਦੀ ਜਾਂਚ ਕਰਨ ਲਈ | 1 |
| 37. | ਮਾਈਕਰੋਸਕੋਪ ਬਾਈਨੋਕੂਲਰ | ਖੂਨ ਦੀ ਜਾਂਚ ਕਰਨ ਲਈ | 2 |
| 38. | ਮਾਈਕਰੋਸਕੋਪ ਮੋਨੋਕੂਲਰ | ਖੂਨ ਦੀ ਜਾਂਚ ਕਰਨ ਲਈ | 2 |
| 39. | ਮਾਈਕਰੋਟੋਮ | ਮਾਇਕਰੋਬਾਇਓਲੋਜੀ ਵਿਭਾਗ ਵਿਚ ਟੀਸੂ ਦੀ ਜਾਂਚ ਕਰਨ ਲਈ | 1 |
| 40. | ਨੇਬੂਲਾਈਜ਼ਰ | ਸਾਹ ਦੇ ਰੋਗੀਆਂ ਲਈ | 6 |
| 41. | ਓਪਰੇਟਿੰਗ ਮਾਈਕਰੋਸਕੋਪ (ਈ ਐਨ ਟੀ) | ਨੱਕ, ਕੰਨ ਤੇ ਗਲਾ ਰੋਗੀਆਂ ਦੇ ਅਪਰੇਸ਼ਨਾਂ ਲਈ | 1 |
| 42. | ਓਪਰੇਟਿੰਗ ਮਾਈਕਰੋਸਕੋਪ (ਆਈ) | ਅੱਖਾਂ ਦੇ ਅਪਰੇਸ਼ਨਾਂ ਲਈ | 3 |
| 43. | ਓਪਰੇਸ਼ਨ ਟੇਬਲ (ਇਲੈਕਟਰੋਨਿਕ) | ਸਾਰੇ ਤਰ੍ਹਾਂ ਦੇ ਅਪਰੇਸ਼ਨਾਂ ਵਿਚ ਵਰਤੋਂ ਲਈ | 5 |
| 44. | ਓਪਰੇਸ਼ਨ ਟਬਲ (ਹਾਈਡਰੋਲਿਕ) | ਸਾਰੇ ਤਰ੍ਹਾਂ ਦੇ ਅਪਰੇਸ਼ਨਾਂ ਵਿਚ ਵਰਤੋਂ ਲਈ | 5 |
| 45. | ਓਪਥੈਲਮੋਸਕੋਪ | ਅੱਖਾਂ ਦੀ ਜਾਂਚ ਲਈ | 2 |

| ਲੜੀ ਨੰ: | ਮਸ਼ੀਨ ਦਾ ਨਾਮ | ਮਸ਼ੀਨ ਜਿਸ ਕੰਮ ਲਈ ਇਸਤੇਮਾਲ ਕੀਤੀ ਜਾਂਦੀ ਹੈ। | ਮੌਜੂਦਾ ਗਿਣਤੀ |
|---|---|---|---|
| 46. | ਓ.ਟੀ. ਸੀਲਿੰਗ ਲਾਈਟ | ਸਾਰੇ ਤਰ੍ਹਾਂ ਦੇ ਅਪਰੇਸ਼ਨਾਂ ਵਿਚ ਵਰਤੋਂ ਲਈ | 5 |
| 47. | ਓ.ਟੀ. ਮੋਬਾਇਲ ਲਾਈਟ | ਸਾਰੇ ਤਰ੍ਹਾਂ ਦੇ ਅਪਰੇਸ਼ਨਾਂ ਵਿਚ ਵਰਤੋਂ ਲਈ | 5 |
| 48. | ਓਟੋਸਕੋਪ | ਕੰਨਾਂ ਦੀ ਜਾਂਚ ਲਈ | 3 |
| 49. | ਓਵਨ ਵੈਕਸ ਅਮਬੈਡਿੰਗ | ਟੀਸੂ ਦੀ ਜਾਂਚ ਕਰਨ ਲਈ | 1 |
| 50. | ਫੈਕੋ ਮਸ਼ੀਨ | ਅੱਖਾਂ ਦੇ ਅਪਰੇਸ਼ਨਾਂ ਲਈ | 1 |
| 51. | ਫੋਟੋਇਲੈਕਟ੍ਰਿਕ ਕਲੋਰੀਮੀਟਰ | ਖੂਨ ਟੈਸਟ ਕਰਨ ਲਈ | 1 |
| 52. | ਫੋਟੋਥੈਰੇਪੀ ਯੂਨਿਟ | ਪੀਲੀਆ ਗ੍ਰਸਤ ਬੱਚਿਆਂ ਦੇ ਇਲਾਜ ਲਈ | 4 |
| 53. | ਪਲੇਟਲੈਟ ਏਜੀਟੇਟਰ | ਖੂਨ ਤੋਂ ਪਲੇਟਲੈਟ ਅਲੱਗ ਕਰਨ ਲਈ | 1 |
| 54. | ਪਲਸ ਓਕਸੀਮੀਟਰ | ਸਰਜਰੀ ਦੌਰਾਨ ਨਬਜ਼ ਜਾਂਚ ਕਰਨ ਲਈ | 5 |
| 55. | ਰੇਡੀਐਂਟ ਹੀਟ ਵਾਰਮਰ | ਨਵੇਂ ਜੰਮੇ ਬੱਚਿਆਂ ਲਈ | 5 |
| 56. | ਰੈਟੀਨੋਸਕੋਪ | ਅੱਖਾਂ ਦੀ ਜਾਂਚ ਲਈ | 3 |
| 57. | ਰੋਟਰ / ਸੌਕਰ | ਖੂਨ ਦੀ ਜਾਂਚ ਕਰਨ ਲਈ | 3 |
| 58. | ਸੈਮੀ ਆਟੋ ਐਨਾਲਾਈਜ਼ਰ | ਖੂਨ ਦੀ ਜਾਂਚ ਕਰਨ ਲਈ | 1 |
| 59. | ਸ਼ੋਰਟਵੇਵ ਡਾਇਆਥਰਮੀ | ਮਾਸਪੇਸ਼ੀਆਂ ਨੂੰ ਸੇਕਾ ਕਰਨ ਲਈ | 2 |
| 60. | ਸਲਿਟ ਲੈਂਪ (ਆਈ) | ਅੱਖਾਂ ਦੀ ਜਾਂਚ ਲਈ | 1 |
| 61. | ਸਕਸ਼ਨ ਮਸ਼ੀਨ | ਅਪਰੇਸ਼ਨ ਦੌਰਾਨ ਗੰਦਾ ਖੂਨ / ਹੋਰ ਪਦਾਰਥ ਬਾਹਰ ਕੱਢਣ ਲਈ | 20 |
| 62. | ਸਰਿੰਜ ਡਿਸਟ੍ਰਾਇਰ | ਵਰਤੀਆਂ ਸਰਿੰਜਾਂ ਨੂੰ ਖਤਮ ਕਰਨ ਲਈ | 35 |
| 63. | ਟੀਸੂ ਪ੍ਰੋਸੈਸਰ | ਮਾਇਕਰੋਬਾਇਓਲੋਜੀ ਵਿਭਾਗ ਵਿਚ ਵਰਤੋਂ ਲਈ | 2 |
| 64. | ਟੀ ਯੂ ਆਰ | ਗਦੂਦਾਂ ਦੀ ਸਰਜਰੀ ਲਈ | 2 |
| 65. | ਅਲਟਰਾਸਾਊਂਡ ਸਕੈਨਰ | ਸਰੀਰ ਨੂੰ ਸਕੈਨ ਕਰਨ ਲਈ ਇਕ ਮਸ਼ੀਨ | 2 |
| 66. | ਵਾਟਰ ਬਾਥ | ਲੈਬਾਰਟਰੀ ਟੈਸਟਾਂ ਲਈ | 2 |
| 67. | ਵੇਇੰਗ ਮਸ਼ੀਨ ਅਡਲਟ | ਭਾਰ ਤੋਲਣ ਲਈ | 4 |
| 68. | ਵੇਇੰਗ ਮਸ਼ੀਨ ਇਨਫੈਂਟ | ਭਾਰ ਤੋਲਣ ਲਈ | 4 |
| 69. | ਐਕਸ-ਰੇ ਮਸ਼ੀਨ 100 ਐਮ ਏ | ਹੱਡੀਆਂ ਦੇ ਰੋਗਾਂ ਦੇ ਇਲਾਜ ਲਈ | 2 |
| 70. | ਐਕਸ-ਰੇ ਮਸ਼ੀਨ 60 ਐਮ ਏ | ਹੱਡੀਆਂ ਦੇ ਰੋਗਾਂ ਦੇ ਇਲਾਜ ਲਈ | 2 |

[ ਸਿਹਤ ਅੰਤੇ ਪਰਿਵਾਰ ਭਲਾਈ ਮੰਤਰੀ ]

| ਲੜੀ ਨੰ: | ਮਸ਼ੀਨ ਦਾ ਨਾਮ | ਮਸ਼ੀਨ ਜਿਸ ਕੰਮ ਲਈ ਇਸਤੇਮਾਲ ਕੀਤੀ ਜਾਂਦੀ ਹੈ। | ਮੌਜੂਦਾ ਗਿਣਤੀ |
|---|---|---|---|
| 71. | ਐਕਸ-ਰੇ ਮਸ਼ੀਨ 500 ਐਮ ਏ | ਹੱਡੀਆਂ ਦੇ ਰੋਗਾਂ ਦੇ ਇਲਾਜ ਲਈ | 1 |
| 72. | ਐਕਸ-ਰੇ ਵਿਊ ਬਾਕਸ | ਐਕਸ-ਰੇ ਦੀ ਪੜਤਾਲ ਕਰਨ ਲਈ | 6 |
| 73. | ਹੋਲਟਰ ਮੋਨੀਟਰ | ਦਿਲ ਦੇ ਮਰੀਜ਼ਾਂ ਲਈ | 1 |
| 74. | ਐਫਰੇਸਿਜ਼ ਮਸ਼ੀਨ | ਬਲੱਡ ਸੈਲ ਅਲੱਗ ਕਰਨ ਲਈ | 1 |
| 75. | ਮੋਰਚਰੀ ਯੂਨਿਟ | ਮੁਰਦਿਆਂ ਨੂੰ ਰਖਣ ਲਈ | 2 |
| 76. | ਪ੍ਰੋਸਥੈਟਿਕ ਲੈਬ | ਜਬਾੜਾ ਬਣਾਉਣ ਲਈ | 1 |
| 77. | ਆਟੋਮੈਟਿਕ ਬਾਇਓ ਕੈਮਿਸਟਰੀ ਐਨਾਲਾਈਜ਼ਰ | ਖੂਨ ਦੀ ਪੜਤਾਲ ਲਈ | 1 |
| | ਕੁੱਲ ਜੋੜ | | 295 |

## ਅਨੁਲੱਗ 'ਅ'

## ਸਿਵਲ ਹਸਪਤਾਲ ਜਲੰਧਰ ਵਿਖੇ ਕੰਮ ਨਾ ਕਰਨ ਵਾਲੀਆਂ ਮਸ਼ੀਨਾਂ ਦੀ ਸਥਿਤੀ

| ਲੜੀ ਨੰ: | ਮਸ਼ੀਨ ਦਾ ਨਾਮ | ਰਿਪੇਅਰ ਅਧੀਨ ਇਕੂਪਮੈਂਟ | ਇਨਸਟਾਲੇਸ਼ਨ ਅਧੀਨ ਇਕੂਪਮੈਂਟ | ਇਕੂਪਮੈਂਟ ਜਿਹੜੇ ਠੀਕ ਨਹੀਂ ਹੋ ਸਕਦੇ | ਕੰਮ ਕਰਨ ਦੇ ਯੋਗ ਹੋਣ ਦਾ ਸਮਾਂ |
|---|---|---|---|---|---|
| 1. | ਐਨੇਸਥੀਜੀਆ ਵੈਂਟੀਲੇਟਰ | | | 1 | |
| 2. | ਆਡੀਓਮੀਟਰ | 1 | | | ਇੱਕ ਮਹੀਨੇ ਦੇ ਅੰਦਰ-ਅੰਦਰ |
| 3. | ਆਟੋਕਲੇਵ (ਵਰਟੀਕਲ) | 1 | | | ਇੱਕ ਮਹੀਨੇ ਦੇ ਅੰਦਰ-ਅੰਦਰ |
| 4. | ਬੇਬੀ ਇਨਕੁਬੇਟਰ | | | 4 | - |
| 5. | ਬਲੱਡ ਗੈਸ ਐਨਾਲਾਈਜ਼ਰ | 1 | | | - |
| 6. | ਬੀ ਪੀ ਅਪਰੇਟਸ | | | 15 | 15 ਦਿਨਾਂ ਵਿਚ |
| 7. | ਕਾਰਡਿਅਕ ਮੋਨੀਟਰ | | | 6 | ਇੱਕ ਮਹੀਨੇ ਦੇ ਅੰਦਰ-ਅੰਦਰ |
| 8. | ਸੀ-ਆਰਮ ਯੂਨਿਟ | | | 1 | - |
| 9. | ਕਲੋਨੋਸਕੋਪ ਤੇ ਸਿਗਮਾਇਡੋਸਕੋਪ | | | 2 | - |
| 10. | ਡੈਂਟਲ ਚੇਅਰ ਯੂਨਿਟ | | | 1 | - |
| 11. | ਈਸੀਜੀ ਮਸ਼ੀਨ (ਕੰਪਿਊਟਰਾਈਜ਼ਡ) | | | 3 | - |
| 12. | ਈਸੀਜੀ ਮਸ਼ੀਨ (ਮੈਨੂਅਲ) | | | | |
| 13. | ਇਲਾਇਜ਼ਾ ਰੀਡਰ ਕਮ ਵਾਸ਼ਰ | | 1 | | 15 ਦਿਨਾਂ ਵਿਚ |
| 14. | ਆਈ ਸੀ ਯੂ ਵੈਂਟੀਲੇਟਰ | | | 1 | - |
| 15. | ਮੈਮੋਗਰਾਫੀ ਯੂਨਿਟ | 1 | | | ਦੋ ਮਹੀਨੇ ਦੇ ਅੰਦਰ-ਅੰਦਰ |
| 16. | ਮਾਈਕਰੋਸਕੋਪ ਮੋਨੋਕੂਲਰ | 1 | | | - |
| 17. | ਮਾਈਕਰੋਟੋਮ | | | 1 | - |
| 18. | ਨਬੁਲਾਈਜ਼ਰ | | | 1 | - |
| 19. | ਓਪਰੇਟਿੰਗ ਮਾਈਕਰੋਸਕੋਪ (ਆਈ) | | | 1 | - |
| 20. | ਓਪਰੇਸ਼ਨ ਟੇਬਲ (ਇਲੈਕਟਰੋਨਿਕ) | | | 1 | - |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | | | |
|---|---|---|---|---|
| 21. ਓਪਰੇਸ਼ਨ ਟੇਬਲ (ਹਾਈਡਰੋਲਿਕ) | | | | |
| 22. ਓਪਥੈਲਮੋਸਕੋਪ | | | 1 | – |
| 23. ਪਲਸ ਓਕਸੀਮੀਟਰ | | | 1 | – |
| 24. ਰੇਡੀਐਂਟ ਹੀਟ ਵਾਰਮਰ | 1 | | 1 | ਇੱਕ ਮਹੀਨੇ ਦੇ ਅੰਦਰ-ਅੰਦਰ |
| 25. ਸ਼ੋਰਟਵੇਵ ਡਾਇਆਥਰਮੀ | | | 1 | – |
| 26. ਸਕਸ਼ਨ ਮਸ਼ੀਨ | | | 4 | – |
| 27. ਸਰਿੰਜ ਡਿਸਟ੍ਰਾਇਰ | | | 5 | – |
| 28. ਟੀਸ਼ੂ ਪ੍ਰੋਸੈਸਰ | 1 | | | – |
| 29. ਐਕਸ-ਰੇ ਵਿਊ ਬਾਕਸ | | | 3 | – |
| 30. ਹੋਲਟਰ ਮੋਨੀਟਰ | 1 | | | |
| 31. ਪ੍ਰੋਸਥੈਟਿਕ ਲੈਬ | 1 | | | |
| 32. ਆਟੋਮੈਟਿਕ ਬਾਇਓ ਕੈਮਿਸਟਰੀ ਐਨਾਲਾਈਜ਼ਰ | | 1 | | |
| ਕੁੱਲ ਜੋੜ | 9 | 2 | 54 | |

**ਸ਼੍ਰੀ ਕੇ.ਡੀ. ਭੰਡਾਰੀ :** ਮਾਨਯੋਗ ਸਪੀਕਰ ਸਾਹਿਬ, ਕਿਸੇ ਵੀ ਰਾਜ ਦੀ ਤਰੱਕੀ ਸਿਹਤ ਸੇਵਾਵਾਂ ਅਤੇ ਵਿਦਿਅਕ ਸੇਵਾਵਾਂ ਤੋਂ ਸ਼ੁਰੂ ਹੁੰਦੀ ਹੈ ਪਰ ਬੜੇ ਦੁੱਖ ਦੀ ਗੱਲ ਹੈ ਕਿ ਜਲੰਧਰ ਸ਼ਹਿਰ ਦੇ ਸਿਵਲ ਹਸਪਤਾਲ ਵਿਚ, ਜਿਵੇਂ ਭੈਣ ਜੀ ਨੇ ਜਵਾਬ ਦਿੱਤਾ ਹੈ, ਕਿ 32 ਮਸ਼ੀਨਾਂ ਬਿਲਕੁਲ ਖਰਾਬ ਪਈਆਂ ਹਨ ਅਤੇ ਉਹ ਕਾਫੀ ਸਮੇਂ ਤੋਂ ਖਰਾਬ ਪਈਆਂ ਹਨ। ਵੱਡੇ ਦੁੱਖ ਦੀ ਗੱਲ ਇਹ ਹੈ ਕਿ ਸਿਵਲ ਹਸਪਤਾਲ ਦੀਆਂ ਦੋ ਲਿਫਟਾਂ ਪਿਛਲੇ 4 ਮਹੀਨਿਆਂ ਤੋਂ ਬੰਦ ਪਈਆਂ ਹਨ। ਲਾਈਫ ਸੇਵਿੰਗ ਮਸ਼ੀਨਾਂ ਕਈ-ਕਈ ਸਾਲਾਂ ਤੋਂ ਬੰਦ ਪਈਆਂ ਹਨ। ਮੈਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਲਈ ਦੋਸ਼ੀ ਅਫਸਰਾਂ/ਕਰਮਚਾਰੀਆਂ ਨੂੰ ਇਹ ਸਜ਼ਾ ਦੇਣਗੇ ਜਿਨ੍ਹਾਂ ਕਰਕੇ ਇਹ ਮਸ਼ੀਨਾਂ ਬੰਦ ਪਈਆਂ ਹਨ?

**ਮੰਤਰੀ :** ਸਪੀਕਰ ਸਾਹਿਬ, 295 ਮਸ਼ੀਨਾਂ ਕੰਮ ਕਰ ਰਹੀਆਂ ਹਨ, ਮੈਂ ਇਨ੍ਹਾਂ ਦੇ ਨਾਂ ਵੀ ਪੜ੍ਹ ਸਕਦੀ ਹਾਂ ਕਿਉਂਜੋ ਅੱਜ ਟਾਈਮ ਖੁੱਲ੍ਹਾ ਹੈ। ਖਰਾਬ ਪਈਆਂ 32 ਮਸ਼ੀਨਾਂ ਵਿਚੋਂ 9 ਮਸ਼ੀਨਾਂ 15 ਦਿਨਾਂ ਤੋਂ 2 ਮਹੀਨਿਆਂ ਦੇ ਅੰਦਰ-ਅੰਦਰ ਠੀਕ ਹੋ ਜਾਣਗੀਆਂ। 54 ਮਸ਼ੀਨਾਂ ਕੰਡਮ ਹੋ ਚੁੱਕੀਆਂ ਹਨ। ਚਿੰਤਾ ਵਾਲੀ ਗੱਲ ਇਹ ਹੈ ਕਿ ਮੈਮੋਗਰਾਫੀ ਵਾਲੀ ਮਸ਼ੀਨ ਠੀਕ ਹੋਣੀ ਚਾਹੀਦੀ ਹੈ, ਪਰ ਉਹ ਠੀਕ ਨਹੀਂ ਹੈ। ਇਸ ਦੇ ਲਈ ਸਮਾਂਬੱਧ ਕਰ ਦਿੱਤਾ ਗਿਆ ਹੈ ਅਤੇ ਉਹ ਦੋ ਮਹੀਨਿਆਂ ਦੇ ਵਿਚ-ਵਿਚ ਠੀਕ ਹੋ ਜਾਵੇਗੀ। ਵੈਸੇ ਇਹ ਮਸ਼ੀਨ ਸਾਲ 1994 ਵਿਚ ਖਰੀਦੀ ਗਈ ਸੀ ਅਤੇ ਹਸਪਤਾਲ ਵਿਚ ਇਕ ਦਿਨ ਵੀ ਨਹੀਂ ਚੱਲੀ। ਕੰਪਨੀ ਵਾਲੇ ਉਸ ਮਸ਼ੀਨ ਲਈ ਮੰਨ ਗਏ ਹਨ, ਉਹ ਜਰਮਨ ਦੀ ਕੰਪਨੀ ਹੈ। ਅਸੀਂ ਉਸ ਦੇ ਨਾਲ ਤਾਲਮੇਲ ਕਰ ਰਹੇ ਹਾਂ। ਮੈਮੋਗਰਾਫੀ ਵਾਲੀ ਮਸ਼ੀਨ ਦੋ ਮਹੀਨੇ ਦੇ ਅੰਦਰ-ਅੰਦਰ ਠੀਕ ਹੋ ਕੇ ਜਨਤਾ ਦੀ ਸੇਵਾ ਵਿਚ ਲੱਗ ਜਾਵੇਗੀ। 54 ਮਸ਼ੀਨਾਂ ਕੰਡਮ ਹਨ ਜੋ ਪਹਿਲੀ ਗੌਰਮਿੰਟ ਨੂੰ ਹੀ 1994 ਵਿਚ ਹੀ ਕੱਢ ਦੇਣੀਆਂ ਚਾਹੀਦੀਆਂ ਸਨ। ਉਹ ਰਿਕਾਰਡ ਵਿਚ ਰੱਖੀਆਂ ਹੋਈਆਂ ਹਨ। ਮੈਂਬਰ ਸਾਹਿਬ ਨੇ ਜੋ ਧਿਆਨ ਵਿਚ ਲਿਆਂਦਾ ਹੈ ਕਿ ਲਿਫਟਾਂ ਖਰਾਬ ਹਨ, ਉਸਦਾ ਮੈਂ ਹੁਣੇ ਹੀ ਪਤਾ ਕਰਵਾ ਲੈਂਦੀ ਹਾਂ ਲੇਕਿਨ ਬਾਦਲ ਸਾਹਿਬ ਨੂੰ ਮੈਂ ਬੇਨਤੀ ਕਰਾਂਗੀ ਕਿ ਜਲੰਧਰ ਜੈਸੇ ਹਸਪਤਾਲ ਨੂੰ ਹਾਟ ਲਾਈਨ ਦੇਣ ਲਈ ਬਿਜਲੀ ਵਿਭਾਗ ਜਿਤਨੇ ਨਖਰੇ ਕਰ ਰਿਹਾ ਹੈ, ਉਹ ਨਖਰੇ ਉਨ੍ਹਾਂ ਦੇ ਬੰਦ ਕਰਵਾ ਦਿਤੇ ਜਾਣ ਜਿਸ ਨਾਲ ਸਾਡਾ ਟਰੋਮਾ ਸੈਂਟਰ ਠੀਕ ਚਲ ਸਕੇ।

**ਸ਼੍ਰੀ ਕੇ.ਡੀ. ਭੰਡਾਰੀ :** ਸਪੀਕਰ ਸਾਹਿਬ, ਆਈ.ਸੀ.ਯੂ. ਵਿਚ ਜਿੰਨੀਆਂ ਵੀ ਮਸ਼ੀਨਾਂ ਪਈਆਂ ਹਨ, ਤਕਰੀਬਨ ਉਹ ਬੰਦ ਪਈਆਂ ਹਨ ਅਤੇ ਡਾਇਲਸਿਜ਼ ਮਸ਼ੀਨ ਜਿਹੜੀ ਹੈ, ਜਿਸਦੀ ਹਰ ਇਨਸਾਨ ਨੂੰ ਲੋੜ ਪੈਂਦੀ ਹੈ, ਉਹ ਵੀ ਬੰਦ ਪਈ ਹੈ। ਮੇਰੇ ਕਹਿਣ ਦਾ ਭਾਵ ਹੈ ਕਿ ਅਸੀਂ ਗਰੀਬਾਂ ਨੂੰ ਸਹੂਲਤਾਂ ਨਹੀਂ ਦੇ ਸਕਦੇ ਜਦਕਿ ਦਾਅਵੇ ਅਸੀਂ ਬੜੇ ਕਰਦੇ ਹਾਂ ਕਿ ਸਾਡਾ ਸਿਹਤ ਵਿਭਾਗ ਬਹੁਤ ਵਧੀਆ ਕੰਮ ਕਰ ਰਿਹਾ ਹੈ। ਮੈਂ ਭੈਣ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਸਮਾਂ ਦਿੱਤਾ ਹੈ, ਕੀ ਇਸ ਦੇ ਵਿਚ ਇਹ ਸਾਰੀਆਂ ਮਸ਼ੀਨਾਂ ਠੀਕ ਹੋ ਜਾਣਗੀਆਂ?

ਮੰਤਰੀ : ਸਪੀਕਰ ਸਾਹਿਬ, ਡਾਇਲਸਿਜ ਮਸ਼ੀਨ ਮੈਂ ਲਗਵਾਈ ਹੈ, ਹਾਲਾਂ ਕਿ ਇਹ ਮੈਡੀਕਲ ਕਾਲਜਿਜ਼ ਵਿਚ ਹੁੰਦੀ ਹੈ, ਪਰ ਮੈਂ ਇਹ ਜਲੰਧਰ ਵਿਚ ਲਗਵਾਈ ਹੈ। ਮੈਂ ਸ੍ਰੀ ਨਰੇਸ਼ ਗੁਜ਼ਰਾਲ, ਐਮ.ਪੀ. ਜੀ ਤੋਂ ਪੈਸੇ ਲੈ ਕੇ ਲਗਵਾਈ ਹੈ। ਉਹ ਬਿਲਕੁਲ ਠੀਕ ਚੱਲ ਰਹੀ ਹੈ।

ਮਾਨਯੋਗ ਸਪੀਕਰ : ਕਦੋਂ ਤੱਕ ਠੀਕ ਹੋ ਜਾਣੀ ਹੈ?

ਮੰਤਰੀ : ਸਪੀਕਰ ਸਾਹਿਬ, ਉਹ ਹੈ ਹੀ ਠੀਕ ਅਤੇ ਠੀਕ ਚੱਲ ਰਹੀ ਹੈ। ਜੋ ਖਰਾਬ ਹਨ, ਉਨ੍ਹਾਂ ਦੇ ਲਈ ਮੈਂ ਜੋ ਸਮਾਂ ਦੇ ਦਿੱਤਾ ਹੈ, ਉਸ ਦੇ ਵਿਚ-ਵਿਚ ਉਹ ਠੀਕ ਹੋ ਜਾਣਗੀਆਂ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1215

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਬੰਗਾ ਵਿਖੇ ਦਾਣਾ ਮੰਡੀ/ਸਬਜ਼ੀ ਮੰਡੀ ਦੀ ਉਸਾਰੀ

*1233. ਚੌਧਰੀ ਮੋਹਨ ਲਾਲ : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੰਗਾ ਸ਼ਹਿਰ ਵਿਚ ਨਵੀਂ ਸਬਜ਼ੀ ਮੰਡੀ ਅਤੇ ਦਾਣਾ ਮੰਡੀ ਦੀ ਉਸਾਰੀ ਹੋ ਚੁੱਕੀ ਹੈ, ਜੇਕਰ ਅਜਿਹਾ ਹੋਵੇ ਤਾਂ ਉੱਥੇ ਕੰਮ ਕਰਨ ਵਾਲੇ ਆੜ੍ਹਤੀਆਂ ਨੂੰ ਕਦੋਂ ਤੱਕ ਪਲਾਟ ਦਿੱਤੇ ਜਾਣਗੇ ਅਤੇ ਕਦੋਂ ਤੱਕ ਉੱਥੇ ਸਬਜ਼ੀ ਮੰਡੀ ਸ਼ਿਫਟ ਕਰ ਦਿੱਤੀ ਜਾਵੇਗੀ?

ਸਰਦਾਰ ਸੁੱਚਾ ਸਿੰਘ ਲੰਗਾਹ : ਸਬਜ਼ੀ ਮੰਡੀ ਦੇ ਇੱਕ ਫੜ੍ਹ ਤੋਂ ਸਿਵਾਏ ਸਬਜ਼ੀ ਮੰਡੀ ਅਤੇ ਦਾਣਾ ਮੰਡੀ ਵਿਚ ਫੜ੍ਹਾਂ ਦਾ ਕੰਮ ਮੁਕੰਮਲ ਹੈ। ਨਵੀਂ ਦਾਣਾ ਮੰਡੀ, ਬੰਗਾ ਵਿਚ ਦੁਕਾਨਾਂ ਅਲਾਟ ਕਰਨ ਲਈ ਪੁਰਾਣੀ ਦਾਣਾ ਮੰਡੀ ਵਿਖੇ ਕੰਮ ਕਰ ਰਹੇ ਆੜ੍ਹਤੀਆਂ ਤੋਂ ਦਰਖਾਸਤਾਂ ਮੰਗੀਆਂ ਜਾ ਚੁੱਕੀਆਂ ਹਨ। ਯੋਗ ਦਰਖਾਸਤਕਾਰਾਂ ਨੂੰ ਲੈਟਰ ਆਫ ਇੰਟੈਂਟ ਜਾਰੀ ਨਹੀਂ ਹੋ ਸਕੇ ਕਿਉਂਕਿ ਆੜ੍ਹਤੀਆ ਐਸੋਸੀਏਸ਼ਨ ਬੰਗਾ ਵੱਲੋਂ ਅਲਾਟਮੈਂਟ ਦੇ ਮੰਤਵ ਲਈ ਨਿਸ਼ਚਿਤ ਕੀਤੀ ਰਿਜ਼ਰਵ ਕੀਮਤ ਘਟਾਉਣ ਦੀ ਬੇਨਤੀ ਪੰਜਾਬ ਮੰਡੀ ਬੋਰਡ ਦੇ ਵਿਚਾਰ ਅਧੀਨ ਹੈ। ਰਿਜ਼ਰਵ ਪ੍ਰਾਈਸ ਦਾ ਫੈਸਲਾ ਹੋਣ ਉਪ੍ਰੰਤ ਇਕ ਮਹੀਨੇ ਦੇ ਅੰਦਰ-ਅੰਦਰ ਯੋਗ ਦਰਖਾਸਤਕਾਰਾਂ ਨੂੰ ਦੁਕਾਨਾਂ ਅਲਾਟ ਕਰ ਦਿੱਤੀਆਂ ਜਾਣਗੀਆਂ। ਦੁਕਾਨਾਂ ਅਲਾਟ ਹੋਣ ਉਪਰੰਤ ਛੇਤੀ ਹੀ ਸਬਜ਼ੀ ਮੰਡੀ ਸ਼ਿਫਟ ਕਰ ਦਿੱਤੀ ਜਾਵੇਗੀ।

ਚੌਧਰੀ ਮੋਹਨ ਲਾਲ : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਬਜ਼ੀ ਮੰਡੀ ਜਿਹੜੀ ਹੈ, ਉਹ ਕਦੋਂ ਬਣਾਈ ਗਈ ਸੀ ਅਤੇ ਦਾਣਾ ਮੰਡੀ

ਕਦੋਂ ਬਣਾਈ ਗਈ ਸੀ? ਇੰਨੀ ਦੇਰੀ ਆੜ੍ਹਤੀਆਂ ਨੂੰ ਪਲਾਟ ਦੇਣ ਵਿਚ ਕੀਤੀ ਗਈ ਹੈ ਅਤੇ ਇਹ ਦੇਰੀ ਜਿਨ੍ਹਾਂ ਅਫਸਰਾਂ ਨੇ ਕੀਤੀ ਹੈ, ਕੀ ਇਹ ਉਨ੍ਹਾਂ ਦੇ ਖਿਲਾਫ ਕਾਰਵਾਈ ਕਰਨਗੇ?

ਮਾਨਯੋਗ ਸਪੀਕਰ : ਲੰਗਾਹ ਸਾਹਿਬ, ਦੇਰੀ ਦੇ ਕਾਰਨ ਦੱਸੋ?

ਮੰਤਰੀ : ਸਪੀਕਰ ਸਾਹਿਬ, ਬੰਗਾ ਵਿਖੇ ਸਬਜ਼ੀ ਮੰਡੀ ਅਤੇ ਦਾਣਾ ਮੰਡੀ ਦੀ ਸਥਾਪਨਾ 30 ਏਕੜ ਰਕਬੇ ਵਿਚ ਡਾਇਰੈਕਟਰ, ਅਬਾਦਕਾਰੀ ਵਿਭਾਗ, ਪੰਜਾਬ ਵੱਲੋਂ ਕੀਤੀ ਗਈ ਸੀ ਅਤੇ ਉਨ੍ਹਾਂ ਵੱਲੋਂ ਸਾਲ 1996-97 ਦੌਰਾਨ 10 ਸ਼ਾਪ-ਕਮ-ਫਲੈਟ ਅਤੇ 3 ਸਬਜ਼ੀ ਮੰਡੀ ਬੂਥ, ਕੁਲ 13 ਪਲਾਟ ਖੁਲ੍ਹੀ ਬੋਲੀ ਰਾਹੀਂ ਵੇਚੇ ਗਏ ਸੀ। ਸਬਜ਼ੀ ਮੰਡੀ ਵਿਚ 2 ਫੜ੍ਹ ਅਤੇ ਦਾਣਾ ਮੰਡੀ ਵਿਚ 5 ਫੜ੍ਹ ਬਣਾਏ ਜਾਣ ਦੀ ਤਜਵੀਜ਼ ਪ੍ਰਵਾਨ ਹੈ। ਮੌਕੇ ਤੇ ਹੀ ਸਬਜ਼ੀ ਮੰਡੀ ਵਿਚ ਇਕ ਫੜ੍ਹ, ਸੀ.ਸੀ. ਫਲੋਰਿੰਗ, ਇਸ ਦੇ ਨਾਲ ਲੱਗਦੀ ਸੜਕ ਪਾਰਕਿੰਗ ਅਤੇ ਸ਼ੈੱਡਾਂ ਦੀ ਉਸਾਰੀ ਹੋ ਚੁੱਕੀ ਹੈ। ਦਾਣਾ ਮੰਡੀ ਵਿਚ ਇੱਟਾਂ ਦੇ 5 ਫੜ੍ਹ ਅਤੇ 2 ਸ਼ੈੱਡਾਂ ਦੀ ਉਸਾਰੀ ਕੀਤੀ ਗਈ ਹੈ। ਨਾਲ ਲੱਗਦੀਆਂ ਸੜਕਾਂ ਤੇ ਇੱਟਾਂ ਦੀ ਸੋਲਿੰਗ ਲੱਗੀ ਹੋਈ ਹੈ। ਉਪਰੋਕਤ ਖੇਤਰ ਵਿਚ ਬਿਜਲੀ ਦੀ ਸੁਵਿਧਾ ਮੌਜੂਦ ਹੈ ਅਤੇ ਪਾਣੀ ਦੀ ਸਪਲਾਈ ਵੀ ਚਾਲੂ ਹੈ।

ਮਾਨਯੋਗ ਸਪੀਕਰ : ਲੰਗਾਹ ਜੀ, ਉਨ੍ਹਾਂ ਦਾ ਉਸ ਬਾਰੇ ਜਿਹੜਾ ਸਵਾਲ ਹੈ, ਦੇਰੀ ਦੇ ਕਾਰਨ ਦੱਸੋ।

ਮੰਤਰੀ : ਸਪੀਕਰ ਸਾਹਿਬ, ਇਕ ਫੜ੍ਹ ਰਹਿੰਦਾ ਹੈ ਜੀ। ਅਲਾਟਮੈਂਟ ਵਿਚ ਦੇਰੀ ਤਾਂ ਆੜ੍ਹਤੀਆਂ ਵੱਲੋਂ ਹੈ। ਉਹ ਪੈਸੇ ਘਟਾਉਣਾ ਚਾਹੁੰਦੇ ਹਨ ਪਰ ਫਾਇਨਾਂਸ ਮਹਿਕਮਾ ਨਹੀਂ ਮੰਨਦਾ।

ਮਾਨਯੋਗ ਸਪੀਕਰ : ਫਿਰ ਆਕਸ਼ਨ ਕਦੋਂ ਕਰਵਾ ਦੇਵੋਗੇ ?

ਮੰਤਰੀ : ਇਹ ਮਾਮਲਾ ਅਸੀਂ ਟੇਕ-ਅੱਪ ਕੀਤਾ ਹੋਇਆ ਹੈ ਅਤੇ ਜਦੋਂ ਮੁੱਕ ਗਿਆ ਤਾਂ ਇਕ ਮਹੀਨੇ ਦੇ ਅੰਦਰ-ਅੰਦਰ ਕਰਵਾ ਦੇਵਾਂਗੇ ਜੀ।

ਚੌਧਰੀ ਮੋਹਨ ਲਾਲ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਬਜ਼ੀ ਮੰਡੀ 1997 ਤੋਂ ਸਥਾਪਤ ਹੋਈ ਹੈ ਅਤੇ ਕਰੋੜਾਂ ਰੁਪਿਆ ਖਰਚ ਹੋ ਚੁੱਕਿਆ ਹੈ ਪਰ ਦਾਣਾ ਮੰਡੀ ਬੜੀ ਗੰਦੀ ਜਗ੍ਹਾ ਤੇ ਹੈ ਇਸ ਲਈ ਜਦੋਂ ਤੱਕ ਦੁਕਾਨਾਂ ਨਹੀਂ ਦਿੱਤੀਆਂ ਜਾਂਦੀਆਂ, ਉਹ ਆਪਣਾ ਸਾਮਾਨ ਕਿੱਥੇ ਰੱਖਣ ?

ਮਾਨਯੋਗ ਸਪੀਕਰ : ਇਕ ਮਹੀਨੇ ਦਾ ਉਨ੍ਹਾਂ ਨੇ ਸਮਾਂ ਦਿੱਤਾ ਹੈ।

ਚੌਧਰੀ ਮੋਹਨ ਲਾਲ : ਇੱਕ ਮਹੀਨੇ ਵਿਚ ਕੀ ਇਹ ਕੰਪਲੀਟ ਕਰ ਦੇਣਗੇ ?

ਮਾਨਯੋਗ ਸਪੀਕਰ : ਉਨ੍ਹਾਂ ਨੇ ਤੁਹਾਡੇ ਸਾਹਮਣੇ ਗੱਲ ਕੀਤੀ ਹੈ।

ਚੌਧਰੀ ਮੋਹਨ ਲਾਲ : ਧੰਨਵਾਦ ਜੀ।

ਮੰਤਰੀ : ਜੇ ਇਸੇ ਕੀਮਤ ਤੇ ਲੈਣਾ ਚਾਹੁੰਦੇ ਹਨ ਤਾਂ 15 ਦਿਨਾਂ ਦੇ ਵਿਚ ਦੇ ਦੇਵਾਂਗੇ।

ਚੌਧਰੀ ਮੋਹਨ ਲਾਲ : ਇਹ ਸਿਰਫ ਬੰਗੇ ਦੀ ਸਮੱਸਿਆ ਨਹੀਂ, ਫਗਵਾੜਾ, ਲੁਧਿਆਣਾ ਆਦਿ ਸਾਰੀਆਂ ਮੰਡੀਆਂ ਦੀ ਸਮੱਸਿਆ ਹੈ।

ਮਾਨਯੋਗ ਸਪੀਕਰ : ਹੋਰ ਦੀ ਗੱਲ ਫਿਰ ਕਰ ਲੈਣਾ।

ਚੌਧਰੀ ਮੋਹਨ ਲਾਲ : ਸਰਕਾਰ ਨੂੰ ਪੈਸੇ ਮਿਲਣੇ ਹਨ। ਇਹ ਅਫਸਰਾਂ ਨੂੰ ਹੁਕਮ ਕਰਨ ਤਾਂ ਕਿ ਜਲਦੀ ਤੋਂ ਜਲਦੀ ਕੰਮ ਹੋਵੇ।

ਮਾਨਯੋਗ ਸਪੀਕਰ : ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1117

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1230*

ਮਾਨਯੋਗ ਸਪੀਕਰ : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

ਪ੍ਰਸ਼ਨ ਖਤਮ ਹੁੰਦੇ ਹਨ

---

## UNSTARRED QUESTIONS AND ANSWERS

### ਦੇਸੂ ਮਾਜਰਾ-ਖਰੜ ਸੜਕ ਦੀ ਫੋਰ-ਲੇਨਿੰਗ

256. ਸਰਦਾਰ ਬਲਬੀਰ ਸਿੰਘ ਸਿੱਧੂ : ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਨੈਸ਼ਨਲ ਹਾਈਵੇ-21 ਨੂੰ ਦੇਸੂ ਮਾਜਰਾ ਤੋਂ ਖਰੜ ਤੱਕ ਚਾਰ ਲਾਈਨ ਕਰਨ ਦਾ ਕੰਮ ਕਿਸ ਮਿਤੀ ਨੂੰ ਸ਼ੁਰੂ ਹੋਇਆ ਸੀ ਅਤੇ ਇਸ ਪ੍ਰੋਜੈਕਟ ਦੀ ਕੁੱਲ ਅਨੁਮਾਨਤ ਲਾਗਤ ਕਿੰਨੀ ਹੈ;

---

*Reply to Starred Question No. 1230 has not been received till 20.12.2010 i.e. date on which this Debates was sent to the Press for final printing.

Please See Appendix

(ਅ) ਭਾਗ (ੳ) ਵਿਚ ਵਰਣਤ ਪ੍ਰੋਜੈਕਟ ਦਾ ਕੰਮ ਕਿਸ ਮਿਤੀ ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** (ੳ) ਨੈਸ਼ਨਲ ਹਾਈਵੇ ਨੰ: 21 ਨੂੰ ਦੇਸੂ ਮਾਜਰਾ ਤੋਂ ਖਰੜ ਤੱਕ ਚਾਰ ਲੇਨ ਕਰਨ ਦਾ ਕੰਮ ਮਿਤੀ 5.8.09 ਨੂੰ ਸ਼ੁਰੂ ਹੋ ਗਿਆ ਸੀ ਅਤੇ ਇਸ ਪ੍ਰੋਜੈਕਟ ਦੀ ਕੁੱਲ ਅਨੁਮਾਨਤ ਲਾਗਤ 1603.91 ਲੱਖ ਰੁਪਏ ਹੈ ਜੀ।

(ਅ) ਇਹ ਕੰਮ ਮਿਤੀ 4.9.2010 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

---

## ਚੰਡੀਗੜ੍ਹ-ਸਰਹਿੰਦ ਬੱਸ ਸੇਵਾ ਦੀ ਬਹਾਲੀ

257. **ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੀ.ਆਰ.ਟੀ.ਸੀ. ਵੱਲੋਂ ਚੰਡੀਗੜ੍ਹ ਤੋਂ ਸਰਹਿੰਦ ਵਾਇਆ ਖਰੜ, ਨੰਦਪੁਰ ਕਲੌੜ ਅਤੇ ਬੱਸੀ ਪਠਾਣਾਂ ਰੂਟ ਸਬੰਧੀ ਅਪਲਾਈ ਕੀਤੇ ਪਰਮਿਟ ਨੂੰ ਮਨਜ਼ੂਰੀ ਮਿਲ ਗਈ ਹੈ, ਜੇਕਰ ਅਜਿਹਾ ਹੋਵੇ ਤਾਂ ਇਹ ਸੇਵਾ ਕਦੋਂ ਤੱਕ ਚਾਲੂ ਕਰ ਦਿੱਤੀ ਜਾਵੇਗੀ?

**ਮਾਸਟਰ ਮੋਹਨ ਲਾਲ :** ਨਹੀਂ ਜੀ, ਚੰਡੀਗੜ੍ਹ ਤੋਂ ਸਰਹਿੰਦ ਵਾਇਆ ਖਰੜ, ਨੰਦਪੁਰ ਕਲੌੜ ਅਤੇ ਬੱਸੀ ਪਠਾਣਾਂ ਰੂਟ ਤੇ ਆਮ ਜਨਤਾ ਦੀ ਮੰਗ ਅਨੁਸਾਰ ਬੱਸ ਸੇਵਾ ਮੁਹੱਈਆ ਕਰਵਾਉਣ ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਵੱਲੋਂ ਸਕੱਤਰ, ਰੀਜਨਲ ਟਰਾਂਸਪੋਰਟ ਅਥਾਰਟੀ, ਪਟਿਆਲਾ ਪਾਸ ਅਰਜ਼ੀ ਦੇ ਦਿੱਤੀ ਗਈ ਹੈ ਅਤੇ ਲੋੜੀਂਦੀ ਫੀਸ ਵੀ ਜਮ੍ਹਾਂ ਕਰਵਾ ਦਿੱਤੀ ਗਈ ਹੈ। ਸਬੰਧਤ ਅਥਾਰਟੀ ਵੱਲੋਂ ਜਦੋਂ ਵੀ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਨੂੰ ਪਰਮਿਟ ਜਾਰੀ ਕੀਤਾ ਜਾਂਦਾ ਹੈ, ਉਸ ਮੁਤਾਬਿਕ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਵੱਲੋਂ ਇਸ ਰੂਟ ਉਪਰ ਤੁਰੰਤ ਬੱਸ ਸੇਵਾ ਮੁਹੱਈਆ ਕਰਵਾ ਦਿੱਤੀ ਜਾਵੇਗੀ।

---

## ਦਸੂਹਾ-ਰਾਮਗੜ੍ਹ ਸੜਕ ਦੀ ਉਸਾਰੀ

258. **ਸਰਦਾਰ ਅਮਰਜੀਤ ਸਿੰਘ ਸਾਹੀ :** ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਦਸੂਹਾ-ਰਾਮਗੜ੍ਹ ਬਰਾਸਤਾ ਸੰਸਾਰਪੁਰ-ਕੋਠੀ-ਚਮੂਹੀ-ਧਰਮਪੁਰ ਸੜਕ ਦੀ ਉਸਾਰੀ ਕਦੋਂ ਕੀਤੀ ਗਈ ਸੀ;

(ਅ) ਉਕਤ ਸੜਕ ਦੀ ਮੁਰੰਮਤ ਹੁਣ ਤੱਕ ਕਿੰਨੀ ਵਾਰ ਕੀਤੀ ਗਈ ਹੈ ਅਤੇ ਇਸ ਤੇ ਕਿੰਨਾ ਖਰਚ ਕੀਤਾ ਗਿਆ ਹੈ?

ਸਰਦਾਰ ਪਰਮਿੰਦਰ ਸਿੰਘ ਢੀਂਡਸਾ : (ੳ) ਇਸ ਲਿੰਕ ਸੜਕ ਦਾ ਸੰਪਰਕ ਹੇਠ ਲਿਖੀਆਂ ਲਿੰਕ ਸੜਕਾਂ ਰਾਹੀਂ ਵੱਖ-ਵੱਖ ਸਮੇਂ ਦੌਰਾਨ ਉਸਾਰਿਆ ਗਿਆ :-

| ਲੜੀ ਨੰ: | ਸੈਕਸ਼ਨ | ਲੰਬਾਈ (ਕਿ:ਮੀ:) | ਉਸਾਰੀ ਦਾ ਸਾਲ |
|---|---|---|---|
| 1. | ਦਸੂਹਾ ਤੋਂ ਸੰਸਾਰਪੁਰ | 12.00 | 1976-77 |
| 2. | ਸੰਸਾਰਪੁਰ ਤੋਂ ਕੋਠੀ | 8.50 | 1979-80 |
| 3. | ਕੋਠੀ ਤੋਂ ਚਮੂਹੀ | 3.87 | 1979-80 |
| 4. | ਚਮੂਹੀ ਤੋਂ ਛਤਰਪੁਰ | 0.61 | 1992-93 |
| 5. | ਛਤਰਪੁਰ ਤੋਂ ਧਰਮਪੁਰ | 3.84 | 2006-07 |
| 6. | ਸਲਾਂਗੜ੍ਹ ਤੋਂ ਰਾਮਗੜ੍ਹ | 2.88 | 2007-08 |

ਧਰਮਪੁਰ ਤੋਂ ਸਲਾਂਗੜ੍ਹ ਲਗਭਗ 3.20 ਕਿ:ਮੀ: ਸੰਪਰਕ ਹਾਲੇ ਤੱਕ ਕੱਚਾ ਰਸਤਾ ਹੈ।

(ਅ) ਉਕਤ ਸੜਕ ਤੇ ਹੁਣ ਤੱਕ ਕੀਤੀ ਗਈ ਮੁਰੰਮਤ ਅਤੇ ਇਸ ਤੇ ਆਏ ਖਰਚੇ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :

| ਲੜੀ ਨੰ: | ਸੈਕਸ਼ਨ | ਲੰਬਾਈ (ਕਿ:ਮੀ:) | ਕਿੰਨੀ ਵਾਰ ਕੀਤੀ ਗਈ ਮੁਰੰਮਤ | ਖਰਚਾ (ਰੁ: ਲੱਖਾਂ ਵਿਚ) | ਵਿਸ਼ੇਸ਼ ਕਥਨ |
|---|---|---|---|---|---|
| 1. | ਦਸੂਹਾ ਤੋਂ ਸੰਸਾਰਪੁਰ | 12.00 | 3 ਵਾਰ | 705.07 | |
| 2. | ਸੰਸਾਰਪੁਰ ਤੋਂ ਕੋਠੀ | 8.50 | 3 ਵਾਰ | | |
| 3. | ਕੋਠੀ ਤੋਂ ਚਮੂਹੀ | 3.87 | 2 ਵਾਰ | 41.65 | - |
| 4. | ਚਮੂਹੀ ਤੋਂ ਛਤਰਪੁਰ | 0.61 | 1 ਵਾਰ | 6.00 | - |
| 5. | ਛਤਰਪੁਰ ਤੋਂ ਧਰਮਪੁਰ | 3.84 | - | - | ਨਵੀਂ ਉਸਾਰੀ ਸਾਲ 2006-07 |
| 6. | ਸਲਾਂਗੜ੍ਹ ਤੋਂ ਰਾਮਗੜ੍ਹ | 2.88 | - | - | ਨਵੀਂ ਉਸਾਰੀ ਸਾਲ 2007-08 |

## ਸਬ-ਤਹਿਸੀਲ ਤਰਸਿੱਕਾ ਵਿਖੇ ਮਾਰਕੀਟ ਕਮੇਟੀ ਬਣਾਉਣਾ

259. ਡਾਕਟਰ ਦਲਬੀਰ ਸਿੰਘ : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਬ-ਤਹਿਸੀਲ ਤਰਸਿੱਕਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਮਾਰਕੀਟ ਕਮੇਟੀ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਬਣਾ ਦਿੱਤਾ ਜਾਵੇਗਾ?

ਸਰਦਾਰ ਸੁੱਚਾ ਸਿੰਘ ਲੰਗਾਹ : ਜੀ ਨਹੀਂ। ਤਰਸਿੱਕਾ, ਜ਼ਿਲ੍ਹਾ ਅੰਮ੍ਰਿਤਸਰ ਜੋ ਕਿ ਇਸ ਸਮੇਂ ਮਾਰਕੀਟ ਕਮੇਟੀ, ਗਹਿਰੀ ਦਾ ਸਬ-ਯਾਰਡ ਹੈ, ਨੂੰ ਵੱਖਰੇ ਤੌਰ ਤੇ ਮਾਰਕੀਟ ਕਮੇਟੀ ਬਣਾਉਣ ਦੀ ਕੋਈ ਤਜਵੀਜ਼ ਨਹੀਂ ਹੈ।

---

## ਪਿੰਡ ਔੜ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਨੂੰ ਨਗਰ ਪੰਚਾਇਤ ਦਾ ਦਰਜਾ

260. ਚੌਧਰੀ ਮੋਹਨ ਲਾਲ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਔੜ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਨੂੰ ਨਗਰ ਪੰਚਾਇਤ ਬਣਾਉਣਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੋਵੇ ਤਾਂ ਕਦੋਂ ਤੱਕ?

ਸ੍ਰੀ ਮਨੋਰੰਜਨ ਕਾਲੀਆ : ਨਹੀਂ ਜੀ।

---

## ਗੁਣਾਚੌਰ-ਖਾਨਖਾਨਾ ਸੜਕ ਦੀ ਮੁਰੰਮਤ

261. ਚੌਧਰੀ ਮੋਹਨ ਲਾਲ : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿੰਡ ਗੁਣਾਚੌਰ ਤੋਂ ਖਾਨਖਾਨਾ-ਸਰਹਾਲ ਮੁੰਡੀ ਸੜਕ ਦੀ ਰਿਪੇਅਰ ਕਦੋਂ ਤੋਂ ਡਿਊ ਹੈ ਅਤੇ ਇਸਦੀ ਰਿਪੇਅਰ ਕਦੋਂ ਤੱਕ ਕਰ ਦਿੱਤੀ ਜਾਵੇਗੀ ?

ਸਰਦਾਰ ਸੁੱਚਾ ਸਿੰਘ ਲੰਗਾਹ : ਪਿੰਡ ਗੁਣਾਚੌਰ ਤੋਂ ਖਾਨਖਾਨਾ-ਸਰਹਾਲ ਮੁੰਡੀ ਸੜਕ ਦੀ ਮੁਰੰਮਤ ਸਾਲ 2002-03 ਵਿਚ ਕੀਤੀ ਗਈ ਸੀ, ਜੋ ਕਿ ਹੁਣ ਦੁਬਾਰਾ ਮੁਰੰਮਤ ਲਈ ਅਪ੍ਰੈਲ, 2009 ਵਿਚ ਡਿਊ ਹੋ ਚੁੱਕੀ ਹੈ। ਫਿਲਹਾਲ ਸਾਲ 2002-03 ਵਿਚ ਮੁਰੰਮਤ ਹੋਈਆਂ ਸੜਕਾਂ ਨੂੰ ਰਿਪੇਅਰ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

---

## ਮੁਹਾਲੀ/ਖਰੜ ਸਬ-ਡਵੀਜ਼ਨਾਂ ਵਿਚ ਸੜਕਾਂ ਦੀ ਮੁਰੰਮਤ

262. ਸਰਦਾਰ ਬਲਬੀਰ ਸਿੰਘ ਸਿੱਧੂ : ਕੀ ਲੋਕ ਨਿਰਮਾਣ (ਭ ਅਤੇ ਮ)

[ ਸਰਦਾਰ ਬਲਬੀਰ ਸਿੰਘ ਸਿੱਧੂ ]

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਮੁਹਾਲੀ ਅਤੇ ਖਰੜ ਸਬ-ਡਵੀਜ਼ਨਾਂ ਦੀਆਂ ਕਿਹੜੀਆਂ-ਕਿਹੜੀਆਂ ਸੜਕਾਂ ਨੂੰ ਰਿਪੇਅਰ ਕੀਤਿਆਂ ਪੰਜ ਸਾਲਾਂ ਤੋਂ ਵੱਧ ਸਮਾਂ ਹੋ ਚੁੱਕਿਆ ਹੈ ਅਤੇ ਉਨ੍ਹਾਂ ਦੀ ਰਿਪੇਅਰ ਡਿਊ ਹੈ;

(ਅ) ਪਿਛਲੇ ਦੋ ਸਾਲਾਂ ਦੌਰਾਨ ਉਪਰੋਕਤ ਸਬ-ਡਵੀਜ਼ਨਾਂ ਵਿਚ ਰਿਪੇਅਰ ਕੀਤੀਆਂ ਸੜਕਾਂ ਦੇ ਵੇਰਵੇ ਕੀ ਹਨ ਅਤੇ ਬਾਕੀ ਰਹਿੰਦੀਆਂ ਸੜਕਾਂ ਦੀ ਰਿਪੇਅਰ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** (ੳ) ਮੁਹਾਲੀ ਅਤੇ ਖਰੜ ਸਬ ਡਵੀਜ਼ਨਾਂ ਦੀਆਂ ਸੜਕਾਂ ਜਿਹੜੀਆਂ ਪਿਛਲੀ ਵਾਰ ਮਾਰਚ, 2004 ਤੋਂ ਪਹਿਲਾਂ ਰਿਪੇਅਰ ਕੀਤੀਆਂ ਗਈਆਂ ਸਨ ਅਤੇ ਜਿਨ੍ਹਾਂ ਨੂੰ ਰਿਪੇਅਰ ਕੀਤਿਆਂ ਪੰਜ ਸਾਲਾਂ ਤੋਂ ਵੱਧ ਸਮਾਂ ਹੋ ਚੁੱਕਿਆ ਹੈ, ਦੀ ਗਿਣਤੀ 50 ਨੰਬਰ ਹੈ। ਇਨ੍ਹਾਂ ਸੜਕਾਂ ਦੀ ਕੁੱਲ ਲੰਬਾਈ 120.68 ਕਿਲੋਮੀਟਰ ਹੈ। ਇਹ ਸੜਕਾਂ ਰਿਪੇਅਰ ਲਈ ਡਿਊ ਹਨ। ਇਨ੍ਹਾਂ ਦਾ ਵੇਰਵਾ ਅਨੁਲੱਗ-'ੳ' ਵਿਚ ਦਿੱਤਾ ਗਿਆ ਹੈ।

(ਅ) ਪਿਛਲੇ ਦੋ ਸਾਲਾਂ ਦੌਰਾਨ ਮੁਹਾਲੀ ਅਤੇ ਖਰੜ ਸਬ-ਡਵੀਜਨਾਂ ਵਿਚ 93 ਨੰਬਰ ਸੜਕਾਂ, ਜਿਨ੍ਹਾਂ ਦੀ ਕੁੱਲ ਲੰਬਾਈ 267.14 ਕਿਲੋਮੀਟਰ ਹੈ, 3120.50 ਲੱਖ ਰੁਪਏ ਦੀ ਲਾਗਤ ਨਾਲ ਰਿਪੇਅਰ ਕੀਤੀਆਂ ਗਈਆਂ ਹਨ। ਇਨ੍ਹਾਂ ਦਾ ਵੇਰਵਾ ਅਨੁਲੱਗ-'ਅ' ਵਿਚ ਦਿੱਤਾ ਗਿਆ ਹੈ। ਇਸ ਤੋਂ ਇਲਾਵਾ 4 ਨੰਬਰ ਸੜਕਾਂ ਜਿਨ੍ਹਾਂ ਦੀ ਕੁੱਲ ਲੰਬਾਈ 11.02 ਕਿਲੋਮੀਟਰ ਹੈ, ਦਾ ਕੰਮ ਪ੍ਰਗਤੀ ਅਧੀਨ ਹੈ। ਇਨ੍ਹਾਂ 4 ਨੰਬਰ ਸੜਕਾਂ ਦਾ ਕੰਮ ਮਾਰਚ, 2010 ਤੱਕ ਮੁਕੰਮਲ ਕਰ ਲਿਆ ਜਾਵੇਗਾ। ਇਨ੍ਹਾਂ ਦਾ ਵੇਰਵਾ ਅਨੁਲੱਗ-'ੲ' ਵਿਚ ਦਿੱਤਾ ਗਿਆ ਹੈ। ਅਨੁਲੱਗ-'ੳ' ਵਿਚ ਦਰਜ ਰਿਪੇਅਰ ਲਈ ਡਿਊ ਸੜਕਾਂ ਦਾ ਕੰਮ ਮੰਡੀ ਬੋਰਡ ਤੋਂ ਪ੍ਰਸ਼ਾਸਕੀ ਪ੍ਰਵਾਨਗੀ ਅਤੇ ਫੰਡ ਪ੍ਰਾਪਤ ਹੋਣ ਤੇ ਕੀਤਾ ਜਾਵੇਗਾ।

## ਅਨੁਲੱਗ 'ੳ'

ਪਿਛਲੀ ਵਾਰ ਮਾਰਚ, 2004 ਤੋਂ ਪਹਿਲਾਂ ਰਿਪੇਅਰ ਕੀਤੀਆਂ ਗਈਆਂ ਸੜਕਾਂ

| ਲੜੀ ਨੰ: | ਸੜਕ ਦਾ ਨਾਂ | ਸੜਕ ਕੋਡ | ਸੜਕ ਦੀ ਲੰਬਾਈ |
|---|---|---|---|
| 1. | ਘੜੂੰਆਂ ਟੂ ਬੱਤਾ ਇੰਨਕਲੂਡਿੰਗ ਘੜੂੰਆ ਫਿਰਨੀ | U-2002 | 8.00 |
| 2. | ਖਾਨਪੁਰ ਭਾਗੋਮਾਜਰਾ | U-2007 | 2.80 |
| 3. | ਗੜਾਗਾਂ ਦੀ ਖੱਬੇ ਪਾਸੇ ਵਾਲੀ ਫਿਰਨੀ ਗੁਰਦੁਆਰਾ ਸਾਹਿਬ ਤੱਕ | U-2008 e | 0.10 |
| 4. | ਫਿਰਨੀ ਪਿੰਡ ਮਜਾਤ | U-2010 c | 0.68 |
| 5. | ਮਜਾਤੜੀ ਤੋਂ ਮੱਕੜਾਂ | U-2018 | 1.95 |
| 6. | ਦੈੜੀ, ਨਗਾਰੀ, ਗੀਗੇਮਾਜਰਾ, ਮੀਢੇਮਾਜਰਾ | U-2028 | 6.48 |
| 7. | ਪਹੁੰਚ ਸੜਕ ਤੋਂ ਪਿੰਡ ਮੋਟੇ ਮਾਜਰਾ | U-2030 | 1.64 |
| 8. | ਖਰੜ ਬਨੂੜ ਸੜਕ ਤੋਂ ਤੰਗੋਰੀ ਕੁਰੜਾ, ਕੁਰੜੀ, ਬੜੀ, ਬਾਕਰਪੁਰ ਕੰਡਿਆਲਾ ਤੋਂ ਜਗਤਪੁਰ | U-2032 | 6.00 |
| 9. | ਹਰੀਜਨ ਬਸਤੀ ਤੋਂ ਮੌਲੀ | U-2038 b | 0.50 |
| 10. | ਖਰੜ ਚੰਡੀਗੜ੍ਹ ਸੜਕ ਤੋਂ ਝੂੰਗੀਆਂ ਫਰਤੁੱਲਾਪੁਰ, ਜੰਡਪੁਰ ਚੰਡੋ | U-2057 | 7.24 |
| 11. | ਘਟੌਰ, ਭਜੌਲੀ, ਤਿਊੜ, ਸਾਮਪੁਰ, ਟੱਪਰੀਆਂ ਰਾਣੀ ਮਾਜਰਾ, ਢੋਡੇ | U-2076 | 3.15 |
| 12. | ਪਿੰਡ ਕਾਂਸਲ ਲਿੰਕ ਸੜਕ | U-2083 | 2.40 |
| 13. | ਸਨੇਟਾ ਗੁਡਾਣਾ ਤੋਂ ਗੋਬਿੰਦਗੜ੍ਹ ਸਾਮਪੁਰ ਰਾਏਪੁਰ | U-2092 | 6.65 |
| 14. | ਭਾਗੋਮਾਜਰਾ, ਪਾਤੜਾਂ, ਸਿਓ ਮਾਜਰਾ | U-2093 | 9.20 |
| 15. | ਖੁੱਡਾ ਅਲੀਸ਼ੇਰ ਤੋਂ ਕਰੋੜਾਂ | U-2100 | 0.90 |
| 16. | ਤੰਗੋਰੀ ਤੋਂ ਮਾਣਕਪੁਰ ਕਲਰ | U-2099 | 2.40 |
| 17. | ਮਿਆਂ ਪੁਰ ਤੋਂ ਤਾਰਾ ਪੁਰ ਮਾਜਰੀ ਕਿਲੋ ਮੀਟਰ 0-2 | U-0 3039 | 2.00 |
| 18. | ਫਿਰਨੀ ਪਿੰਡ ਮੁਗਲ ਮਾਜਰੀ | U-0 3001 a | 0.60 |
| 19. | ਬਜੀਦਪੁਰ ਫਾਟਵਾਂ | U-0 3025 | 2.00 |
| 20. | ਬੈਰੀਅਰ ਤੋਂ ਪਿੰਡ ਝੰਡਾ ਸਾਹਿਬ | U-0 3040 | 0.50 |
| 21. | ਚਟੋਲੀ ਤੋਂ ਭੂਪ ਨਗਰ | U-0 3050 | 3.17 |
| 22. | ਲਾਭ ਗੜ੍ਹ ਤੋਂ ਥਾਣਾ | U-0 3057 | 0.95 |

[ ਲੋਕ ਨਿਰਮਾਣ (ਭ ਅਤੇ ਮ) ਮੰਤਰੀ ]

| | | | |
|---|---|---|---|
| 23. | ਕੁਰਾਲੀ ਸਿਸਵਾਂ ਰੋਡ ਤੋਂ ਪਿੰਡ ਕਾਦੀ ਮਾਜਰਾ ਤੋਂ ਖੈਰ ਪੁਰ ਨੰਗਲੀਆਂ | U-0 3026 | 3.70 |
| 24. | ਕੁਰਾਲੀ ਸਿਸਵਾਂ ਰੋਡ ਤੋਂ ਫਤੇਗੜ੍ਹ | U-0 3030 | 1.10 |
| 25. | ਮਾਜਰਾ ਤੋਂ ਪਲਨ ਪੁਰ ਤੋਂ ਅਭੇ ਪੁਰ | U-0 3032 | 2.58 |
| 26. | ਮਾਜਰੀ ਤੋਂ ਬਿੰਦਰੱਖ | U-0 3034 | 3.85 |
| 27. | ਕੁਬਾਹੇੜੀ ਤੋਂ ਬੋਰਾਣਾ | U-0 3037 a | 1.25 |
| 28. | ਨਿਉਲਕਾ ਤੋਂ ਰਾਮ ਪੁਰ ਟਪਰੀਆਂ | U-0 3044 | 1.86 |
| 29. | ਮੁਧੋ ਸੰਗਤੀਆਂ ਤੋਂ ਸਲੇਮ ਪੁਰ ਕਲਾਂ ਗੁਰਦੁਆਰਾ ਤੇ ਸ਼ਮਸ਼ਾਨਘਾਟ | U-0 3052 | 2.65 |
| 30. | ਘੜੂੰਆਂ ਤੋਂ ਲਹਿਰਾ | U-2002 a | 1.75 |
| 31. | ਖੇੜੀ ਗੁਰਦੁਆਰਾ | U-2008 c | 0.10 |
| 32. | ਰੋੜਾ ਤੋਂ ਗੁਰਦੁਆਰਾ | U-2008 d | 0.23 |
| 33. | ਅਪਰੋਚ ਰੋਡ ਤੋਂ ਨਵਾਂ ਸ਼ਹਿਰ | U-2009 | 1.20 |
| 34. | ਅਪਰੋਚ ਰੋਡ ਤੋਂ ਬੜਾਲੀ | U-2011 | 0.90 |
| 35. | ਅਪਰੋਚ ਰੋਡ ਤੋਂ ਧੜਾਕ ਖੁਰਦ ਤੋਂ ਧੜਾਕ ਕਲਾਂ | U-2015 | 2.16 |
| 36. | ਮੱਕੜਾਂ ਸਕੂਲ | U-2018 b | 0.18 |
| 37. | ਪਿੰਡ ਝੂੰਗੀਆਂ ਗੁਰਦੁਆਰਾ ਫਿਰਨੀ | U-2057 b | 0.45 |
| 38. | ਤੀੜਾ ਤੋਗਾ ਧਨਾਸ | U-2062 | 4.80 |
| 39. | ਤੋਗਾਂ ਫਿਰਨੀ | U-2062 a | 0.50 |
| 40. | ਤੀੜਾ ਬੈਸੇਪੁਰ ਸੈਣੀ ਮਾਜਰਾ | U-2064 | 4.15 |
| 41. | ਨਵਾਂ ਗਰਾਓ ਛੋਟੀ ਕਰੋੜਾਂ ਵੱਡੀ ਕਰੋੜਾ ਟਾਂਡਾ ਟਾਡੀ | U-2082 | 6.54 |
| 42. | ਸਕਰੂਲਾ ਪੁਰ ਬੱਤਾ ਰੋਡ | U-2005 | 3.22 |
| 43. | ਫਿਰਨੀ ਪਿੰਡ ਬਿਬੀ ਪੁਰ | U-2005 a | 0.66 |
| 44. | ਫਿਰਨੀ ਪਿੰਡ ਬੱਤਾ | U-2005 b | 0.69 |
| 45. | ਘੋਘਾ ਦੋਬਾਲੀ ਪਮੋਰ | U-2014 | 3.88 |
| 46. | ਅਪਰੋਚ ਝੰਜੋੜੀ ਮੰਦਿਰ ਡੇਰਾ | U-2016 a | 0.50 |
| 47. | ਨੰਗਲ ਫੈਜ ਗੜ | U-2016 b | 0.63 |
| 48. | ਗੱਬੇ ਮਾਜਰਾ ਸਕੂਲ | U-2017 a | 0.73 |
| 49. | ਮਜਾਤੜੀ ਗੁਰਦੁਆਰਾ ਹਰੀਜਨ ਬਸਤੀ | U-2018 a | 0.35 |
| 50. | ਮੱਕੜਾ ਮਜਾਤ | U-2018 c | 0.76 |
| | ਕੁੱਲ ਜੋੜ | | 120.68 |

## ਅਨੁਲੱਗ 'ਅ'

## ਪਿਛਲੀ 2 ਸਾਲਾਂ ਦੌਰਾਨ ਮੋਹਾਲੀ ਅਤੇ ਖਰੜ ਸਬ-ਡਵੀਜ਼ਨ ਵਿਚ ਰਿਪੇਅਰ ਕੀਤੀਆਂ ਸੜਕਾਂ ਦੀ ਸੂਚੀ

| ਲੜੀ ਨੰ: | ਸੜਕ ਦਾ ਨਾਂ | ਰੋਡ ਕੋਡ | ਲੰਬਾਈ | ਅਨੁਮਾਨਤ ਲਾਗਤ (ਲੱਖਾਂ ਵਿਚ) |
|---|---|---|---|---|
| 1. | ਸੇਖਣ ਮਾਜਰਾ ਤੋਂ ਕੁਰੜਾ | U-2034 a | 1.23 | 18.94 |
| 2. | ਬਾਕਰਪੁਰ ਤੋਂ ਰੁੜਕਾ | U-2044 a | 0.97 | 9.85 |
| 3. | ਅਪਰੋਚ ਰੋਡ ਤੋਂ Navadec Prosthetic Centre ਪਿੰਡ ਭਬਾਤ ਤੋਂ ਅੰਬਾਲਾ-ਚੰਡੀਗੜ੍ਹ ਰੋਡ | U-2046 | 0.83 | 8.24 |
| 4. | ਖਰੜ-ਬਨੂੜ ਰੋਡ ਤੋਂ ਤੰਗੋਰੀ, ਕੁਰੜਾ, ਕੁਰੜੀ, ਭੜੀ, ਬਾਕਰਪੁਰ ਕੰਡਿਆਲਾ ਤੋਂ ਜਗਤਪੁਰ | U-2032 | 2.73 | 2.4 |
| 5. | ਬਾਕਰਪੁਰ ਤੋਂ ਗੁਰਦੁਆਰਾ ਸਾਹਿਬ | U-2044 b | 0.30 | 4.79 |
| 6. | ਅਪਰੋਚ ਰੋਡ ਤੋਂ ਲਾਡਰਾਂ | U-2094 | 1.30 | 7.98 |
| 7. | ਘੜੂੰਆਂ ਕਰਸਕੋਟ ਸ਼ਾਹਪੁਰ | U-2003 | 0.44 | 3.37 |
| 8. | ਘੜੂੰਆਂ ਬੱਤਾ ਰੋਡ ਤੋਂ ਸਕਰੂਲਾ ਪੁਰ | U-2004 | 0.40 | 4.46 |
| 9. | ਫਿਰਨੀ ਧੋਪਨਾ | U-2010 a | 0.90 | 7.18 |
| 10. | ਥਸਕਾ ਮਨਾਣਾ ਝਾਮਪੁਰ | U-2060 | 1.60 | 16 |
| 11. | ਘਟੋਰ ਭਜੋਲੀ ਤੀਉੜ ਸਵਾਮੀਪੁਰ ਟਪਰੀਆਂ ਰਾਣੀਮਾਜਰਾ ਤੋਂ ਫਿਰੋਜ਼ਪੁਰ ਤੱਕ | U-2076 | 1.72 | 17.97 |
| 12. | ਫਿਰੋਜ਼ਪੁਰ ਫਿਰਨੀ | U-2076 a | 0.70 | 5.53 |
| 13. | ਪਖਰਾਲੀ ਤੋਂ ਅਨਾਜ ਮੰਡੀ | U-3006 | 1.00 | 12.32 |
| 14. | ਕੁਰਾਲੀ ਮੋਰਿੰਡਾ ਰੋਡ ਤੋਂ ਕੁਰਾਲੀ ਰੋਪੜ ਰੋਡ ਵਾਇਆ ਅਨਾਜ ਮੰਡੀ ਕੁਰਾਲੀ | U-3007 | 3.00 | 27.92 |
| 15. | ਖਰੜ ਕੁਰਾਲੀ ਰੋਡ ਤੋਂ ਚਿਤਾਬਲੀ | U-3013 | 5.98 | 47.73 |
| 16. | ਰਕੋਲੀ ਸ਼ਾਹਪੁਰ | U-3016 | 1.35 | 11.91 |
| 17. | ਤਕੀਪੁਰ ਕਨਸਾਲਾ ਢਕੋਰਾਂ ਤੋਂ ਸੋਹਾਲੀ | U-3020 | 10.49 | 88.45 |
| 18. | ਖੇੜਾ ਤੋਂ ਛੰਡੇਮਾਜਰਾ | U-3022 | 1.24 | 10.77 |
| 19. | ਟਪਰੀਆਂ ਢਕੋਰਾਂ ਬਜੀਦਪੁਰ | U-3024 | 2.90 | 28.85 |

[ ਲੋਕ ਨਿਰਮਾਣ (ਭ ਅਤੇ ਮ) ਮੰਤਰੀ ]

| | | | | |
|---|---|---|---|---|
| 20. | ਫਤਿਹ ਪੁਰ ਫਿਰਨੀ ਤੋਂ ਸ਼ਮਸ਼ਾਨ ਘਾਟ | U-3035 b | 0.25 | 3.99 |
| 21. | ਖਰੜ ਕੁਰਾਲੀ ਰੋਡ ਤੋਂ ਦਾਊ ਮਾਜਰਾ | U-3059 | 1.23 | 16.59 |
| 22. | ਮੀਆਂ ਪੁਰ ਤਾਰਾ ਪੁਰ ਮਾਜਰੀ | U-3039 | 4.74 | 131.63 |
| 23. | ਬੂਥ ਗੜ੍ਹ ਹਰੀਪੁਰ ਰੋਡ | U-3033 | 0.45 | 25.02 |
| 24. | ਖਰੜ ਬਨੂੜ ਰੋਡ ਤੋਂ ਪਿੰਡ ਸ਼ਾਮਪੁਰਾ | U-2128 | 1.20 | 13.4 |
| 25. | ਅਲੀਪੁਰ ਤੋਂ ਗੁਰਦੁਆਰਾ ਸਾਹਿਬ | U-2047 | 0.50 | 5.32 |
| 26. | ਚੱਪੜਚਿੜੀ ਖੁਰਦ ਤੋਂ ਚੱਪੜਚਿੜੀ ਕਲਾਂ | U-2049 | 3.67 | 44.77 |
| 27. | ਚੁਹੜਮਾਜਰਾ ਅਪਟੂ ਗੁਰਦੁਆਰਾ ਸਾਹਿਬ | U-2022 a | 0.22 | 2.1 |
| 28. | ਸ਼ਮਸ਼ਾਨਘਾਟ ਚੰਡਿਆਲਾ | U-2024 | 0.75 | 8.05 |
| 29. | ਸੁਨੇਟਾ ਗਡਾਨਾ ਰੋਡ | U-2025 | 4.94 | 40.73 |
| 30. | ਗੋਬਿੰਦਗੜ੍ਹ ਢੇਲਪੁਰ | U-2027 a | 2.29 | 24.14 |
| 31. | ਅਪਰੋਚ ਰੋਡ ਤੋਂ ਪਿੰਡ ਬਠਲਾਣਾ | U-2029 | 1.18 | 12.81 |
| 32. | ਥੜੀ ਤੋਂ ਮਟਰਾਂ | U-2033 a | 0.62 | 6.72 |
| 33. | ਸੋਹਾਣਾ ਸੰਭਾਲਕੀ ਮੁੱਖਗੜ੍ਹ ਨਾਨੂਮਾਜਰਾ ਸਨੇਟਾ | U-2037 | 4.25 | 58.08 |
| 34. | ਕੰਡਿਆਲਾ ਨੜਿਆਲੀ ਤੋਂ ਝਿਊਰਹੇੜੀ | U-2043 | 1.73 | 23.03 |
| 35. | ਅਪਰੋਚ ਰੋਡ ਤੋਂ ਬੱਲੋਮਾਜਰਾ ਸਮੇਤ ਫਿਰਨੀ ਬੱਲੋਮਾਜਰਾ | U-2051 | 2.32 | 26.9 |
| 36. | ਦਾਊਂ ਰਾਮਗੜ | U-2053 | 1.61 | 15.08 |
| 37. | ਦਾਊਂ ਰਾਏਪੁਰ-ਬਹਿਲੋਲਪੁਰ-ਝਾਮਪੁਰ-ਤੀੜਾ | U-2054 | 7.38 | 78.73 |
| 38. | ਮਲੋਆ ਤੋਂ ਝਾਮਪੁਰ ਤੋਂ ਤੀੜਾ | U-2055 | 1.10 | 10.57 |
| 39. | ਮਨਾਣਾ-ਤਰੋਲੀ-ਬਹਿਲੋਲਪੁਰ | U-2061 | 1.65 | 20.19 |
| 40. | ਰੁੜਕੀ ਪੀਰਸੋਹਾਣਾ ਸਿੰਬਲਮਾਜਰਾ | U-2023 | 4.52 | 62.7 |
| 41. | ਖਰੜ ਬਜਹੇੜੀ ਗੜਾਂਗਾਂ | U-2008 | 12.55 | 126.95 |
| 42. | ਅਪਰੋਚ ਰੋਡ ਤੋਂ ਨਵਾਂ ਸ਼ਹਿਰ ਰਣਧਾਵਾ | U-2009 a | 1.40 | 16.02 |
| 43. | ਚੋਰਟਾ ਖੁਰਦ ਤੋਂ ਗੁਰਦੁਆਰਾ ਅਤੇ ਹਰੀਜਨ ਬਸਤੀ | U-2010 c | 0.43 | 4.96 |
| 44. | ਬਡਾਲਾ ਤਰਿਪੜੀ ਰਸਨਹੇੜੀ ਝੰਜੇੜੀ | U-2016 | 5.42 | 56.94 |
| 45. | ਸੰਤੇਮਾਜਰਾ ਰਸਨਹੇੜੀ | U-2019 | 4.24 | 49.02 |

| | | | | |
|---|---|---|---|---|
| 46. | ਅਪਰੋਚ ਰੋਡ ਤੋਂ ਕੈਲੋਂ | U-2020 | 0.90 | 8.81 |
| 47. | ਅਪਰੋਚ ਰੋਡ ਤੋਂ ਮਦਨਹੇੜੀ | U-2085 | 1.58 | 19.76 |
| 48. | ਡੇਹ ਕਲਾਂ ਤੋਂ ਚੋਲਟਾ ਪਨੂਹਾ | U-2086 | 3.38 | 35.34 |
| 49. | ਮਲਕ ਪੁਰ ਮਹਮੂਦਪੁਰ | U-2087 | 2.66 | 38.32 |
| 50. | ਨਿਆਮੀਆਂ ਪਨੂਹਾ ਮਲੀਕਪੁਰ ਚੋਰਟਾ ਖੁਰਦ | U-2095 | 3.45 | 50.67 |
| 51. | ਪਿੰਡ ਜੰਡਪੁਰ ਫਿਰਨੀ ਗੁਰਦੁਆਰਾ | U-2057 a | 1.10 | 11.73 |
| 52. | ਦੇਸੂਮਾਜਰਾ ਫਰਤੂਲਾਪੁਰ ਜੰਡਪੁਰ ਮਣਾਣਾ ਝਾਮਪੁਰ | U-2058 | 2.91 | 39.83 |
| 53. | ਰੜੀਆਲਾ ਭੁਖੜੀ ਅਭੇਪੁਰ | U-2071 | 0.74 | 9.27 |
| 54. | ਤਿਉੜ ਮੁਲਾਂਪੁਰ ਚੰਦੋ | U-2073 | 1.89 | 26.97 |
| 55. | ਭੁਖੜੀ ਅਭੇਪੁਰ ਜੱਕੜ ਮਾਜਰਾ ਤੋਂ ਭਜੋਲੀ ਤਿਉੜ | U-2074 | 5.00 | 66.7 |
| 56. | ਤਿਉੜ ਰੁੜਕੀ ਖਾਮ ਫਿਰਨੀ ਪੈਦਪੁਰ ਤੋਂ ਮੁਲਾਂਪੁਰ ਗੁਰਦੁਆਰਾ | U-2075 | 9.76 | 135.8 |
| 57. | ਘਟੋਰ ਭਜੋਲੀ ਤਿਉੜ ਸਾਮਪੁਰ ਟਪਰੀਆਂ ਰਾਣੀਮਾਜਰਾ ਢੋਡੇਮਾਜਰਾ ਸ਼ਮਸ਼ਾਨਘਾਟ ਭੜੋਜੀਆਂ ਫਿਰੋਜ਼ਪੁਰ | U-2076 | 11.00 | 147.9 |
| 58. | ਬੇਰੀਅਰ ਤੋਂ ਜੈਤੀ | U-2077 | 7.52 | 72.46 |
| 59. | ਛੰਗਾਰੀਵਾਲਾ ਫਿਰਨੀ | U-2077 a | 0.70 | 9.56 |
| 60. | ਬੜੀ ਪਰਚ ਤੋਂ ਸਿਉਕ ਤੋਂ ਛੋਟੀ ਪਰਚ ਬੜੀ ਪਰਚ ਨਾਡਾ ਨਵਾਂਗਰਾਉਂ | U-2080 | 7.84 | 84.16 |
| 61. | ਜਕੜ ਮਾਜਰਾ ਤੋਂ ਹਰਲਾਲ ਪੁਰ | U-2097 | 2.44 | 35.36 |
| 62. | ਪਪਰਾਲੀ ਫਿਰਨੀ ਅਤੇ ਗੁਰਦੁਆਰਾ ਸਾਹਿਬ | U-0 3002 a | 0.86 | 7.97 |
| 63. | ਰੋਪੜ ਕੁਰਾਲੀ ਰੋਡ ਤੋਂ ਬਡਾਲੀ ਧਿਆਨ ਪੁਰ ਤੋਂ ਕੁਰਾਲੀ ਮੋਰਿੰਡਾ ਰੋਡ | U-0 3004 | 8.70 | 121.43 |
| 64. | ਧਿਆਨਪੁਰ ਤੋਂ ਚਿਤਾਬਲੀ ਸਕੂਲ | U-0 3004 a | 0.48 | 4.46 |
| 65. | ਫਿਰਨੀ ਪਿੰਡ ਬਡਾਲੀ | U-0 3004 b | 0.60 | 5.34 |
| 66. | ਰੋਪੜ ਕੁਰਾਲੀ ਰੋਡ ਤੋਂ ਚਰਹੇੜੀ ਭਾਗੋਵਾਲ ਤੋਂ ਸੋਤਲ ਧਨੌੜੀ ਰੋਡ | U-0 3005 | 2.50 | 24.42 |
| 67. | (ਕੁਰਾਲੀ ਮੋਰਿੰਡਾ ਰੋਡ) ਤੋਂ ਗੋਸਲਾ ਕਾਲੇਵਾਲ | U-0 3014 a | 2.60 | 25.31 |
| 68. | ਰਕੋਲੀ ਫਿਰਨੀ | U-0 3016 a | 0.56 | 6.56 |

[ ਲੋਕ ਨਿਰਮਾਣ (ਭ ਅਤੇ ਮ) ਮੰਤਰੀ ]

| | | | | |
|---|---|---|---|---|
| 69. | ਖਰੜ ਕੁਰਾਲੀ ਰੋਡ ਤੋਂ ਸ਼ਾਹਪੁਰ ਘਟੋਰ | U-0 3017 | 3.12 | 36.45 |
| 70. | ਸੋਹਲੀ ਤੋਂ ਖਰੜ ਕੁਰਾਲੀ ਰੋਡ | U-0 3018 | 3.50 | 37.08 |
| 71. | ਨੰਗਲ ਨੰਨਹੇੜੀਆਂ | U-0 3019 | 1.60 | 21.54 |
| 72. | ਕੁਰਾਲੀ ਸਿਸਵਾਂ ਰੋਡ ਤੋਂ ਕਰਤਾਰ ਪੁਰ ਕੰਸਾਲਾ | U-0 3023 | 3.03 | 36.62 |
| 73. | ਕੰਸਾਲਾ ਫਿਰਨੀ | U-0 3023 a | 0.61 | 5.23 |
| 74. | ਕੁਰਾਲੀ ਸਿਸਵਾਂ ਰੋਡ ਤੋਂ ਚੰਦਪੁਰ | U-0 3027 | 0.85 | 8.26 |
| 75. | ਕੁਰਾਲੀ ਸਿਸਵਾਂ ਰੋਡ ਤੋਂ ਅੰਧੇਰੀ | U-0 3028 | 1.72 | 20.24 |
| 76. | ਕੁਰਾਲੀ ਸਿਸਵਾਂ ਰੋਡ ਤੋਂ ਸੇਖਪੁਰ ਖੇਰ ਪੁਰ ਨੰਗਲੀਆਂ | U-0 3029 | 4.10 | 43.66 |
| 77. | ਕੁਰਾਲੀ ਸਿਸਵਾਂ ਰੋਡ ਤੋਂ ਕਨੌਰਾ | U-0 3031 | 1.60 | 21.2 |
| 78. | ਬੂਥਗੜ੍ਹ ਹਰੀ ਪੁਰ | U-0 3033 | 12.16 | 193.09 |
| 79. | ਮੀਆਂ ਪੁਰ ਚੰਗਰ ਤੋਂ ਸਕੂਲ ਅਤੇ ਹਰੀਜਨ ਬਸਤੀ | U-0 3033 a | 1.00 | 9.3 |
| 80. | ਮਾਜਰੀ ਤੋਂ ਬਿੰਦਰਖ | U-0 3034 | 4.90 | 49.75 |
| 81. | ਮਾਜਰਾ ਤੋਂ ਫੋਰੇਸਟ ਰੈਸਟ ਹਾਊਸ ਪਲਨਪੁਰ | U-0 3036 | 6.34 | 69.28 |
| 82. | ਰੰਗੂਆਂ ਤੋਂ ਪਲਨਪੁਰ | U-0 3036 a | 0.73 | 4.54 |
| 83. | ਚਨਾਲੋ ਸਿੰਘ ਪੁਰ | U-0 3041 | 2.03 | 22.33 |
| 84. | ਖਿਜਰਾਬਾਦ ਤੋਂ ਲੁਬਾਨਗੜ੍ਹ ਬਰਸਾਲਪੁਰ | U-0 3042 | 7.60 | 63.46 |
| 85. | ਕੁਰਾਲੀ ਸਿਸਵਾਂ ਰੋਡ ਤੋਂ ਮੈਹਰਮਪੁਰ ਟੱਪਰੀਆਂ | U-0 3046 | 4.60 | 47.09 |
| 86. | ਕੁਰਾਲੀ ਸਿਸਵਾਂ ਰੋਡ ਤੋਂ ਮੁਲਾਂਪੁਰ ਸੋਢੀਆਂ | U-0 3047 | 3.03 | 32.7 |
| 87. | ਸਵਾਮੀ ਕੁਟੀਆ ਤੋਂ ਰਤਨਗੜ੍ਹ ਚਿੰਤਗੜ੍ਹ ਤੋਂ ਕਿਸ਼ਨਪੁਰ ਚੋਕ | U-0 3048 | 4.54 | 51.67 |
| 88. | ਚਿੰਤਗੜ੍ਹ ਰਤਨਗੜ੍ਹ ਅੰਧੇੜਾ ਤੋਂ ਚਟੋਲੀ ਚੋਕ | U-0 3053 | 3.84 | 39.78 |
| 89. | ਚਿੰਤਗੜ੍ਹ ਅਕਾਲਗੜ੍ਹ | U-0 3054 | 2.13 | 25.48 |
| 90. | ਬੂਥਗੜ੍ਹ ਫਿਰਨੀ | U-0 3058 | 0.61 | 7.61 |
| 91. | ਖਿਜਰਾਬਾਦ ਤੋਂ ਝੰਡੇਮਾਜਰਾ | U-0 3062 | 3.14 | 34.31 |
| 92. | ਮੰਦਿਰ ਬਾਬਾ ਬਲਕੀ ਤੋਂ ਪਿੰਡ ਸੋਤਲ | U-0 3002 b | 0.62 | 5.02 |
| 93. | ਖਿਜਰਾਬਾਦ ਤੋਂ ਸੰਗਤਪੁਰ | U-0 3063 | 2.85 | 27.58 |
| | ਕੁੱਲ ਜੋੜ | | 269.14 | 3120.50 |

## ਅਨੁਲੱਗ 'ੲ'

## ਮੋਹਾਲੀ ਅਤੇ ਖਰੜ ਸਬ-ਡਵੀਜ਼ਨ ਵਿਚ ਸੜਕਾਂ ਜਿਨ੍ਹਾਂ ਦਾ ਕੰਮ ਪ੍ਰਗਤੀ ਅਧੀਨ ਹੈ, ਦੀ ਸੂਚੀ

| ਲੜੀ ਨੰ: | ਸੜਕ ਦਾ ਨਾਮ | ਰੋਡ ਕੋਡ | ਲੰਬਾਈ | ਅੰਨੁਮਾਨਤ ਲਾਗਤ (ਲੱਖਾਂ ਵਿਚ) |
|---|---|---|---|---|
| 1. | ਸੋਹਾੜਾ ਸੈਦਪੁਰ ਗਿੱਦੜ ਪੁਰ ਚੰਡਿਆਲਾ | U-2006 | 5.09 | 46.8 |
| 2. | ਚੂਹੜ ਮਾਜਰਾ ਸੈਦਪੁਰ | U-2022 | 1.00 | 9.27 |
| 3. | ਮਿਲਕ ਮਸਤਗੜ੍ਹ ਧਨੋੜਾ | U-2063 | 4.16 | 52.01 |
| 4. | ਪਿੰਡ ਮਸਤਗੜ੍ਹ ਗੁਰਦੁਆਰਾ ਅਤੇ ਸ਼ਮਸ਼ਾਨਘਾਟ | U-2063 a | 0.77 | 8.39 |
| | ਕੁੱਲ ਜੋੜ | | 11.02 | 116.47 |

## STATEMENT BY THE CHIEF MINISTER REG. UNCALLED FOR SLOGANS AND DEROGATORY UTTERANCES AGAINST THE HON'BLE SPEAKER

**ਮਾਨਯੋਗ ਸਪੀਕਰ :** ਜ਼ੀਰੋ ਆਵਰ ਬਾਅਦ ਵਿਚ ਹੋਵੇਗਾ। ਸੀ.ਐਮ. ਸਾਹਿਬ ਸਟੇਟਮੈਂਟ ਦੇਣੀ ਚਾਹੁੰਦੇ ਹਨ। ਸੀ.ਐਮ. ਸਾਹਿਬ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਪਿਛਲੇ ਕੁਝ ਸਮੇਂ ਤੋਂ ਜੋ ਇਸ ਹਾਊਸ ਵਿਚ ਕਾਂਗਰਸ ਬੈਂਚਿਜ਼ ਵੱਲੋਂ ਕੀਤਾ ਗਿਆ, ਉਹ ਬੜਾ ਦੁਖਦਾਈ ਹੈ, ਸ਼ਰਮਨਾਕ ਹੈ, ਅਫਸੋਸਨਾਕ ਹੈ। ਅੱਜ ਸਾਰੇ ਦੇਸ਼ ਵਿਚ ਇਸ ਨਾਲ ਸਾਡੇ ਇਸ ਪਵਿੱਤਰ ਹਾਊਸ ਦਾ ਅਤੇ ਸਾਡੇ ਲੇਜਿਸਲੇਟਰਜ਼ ਦਾ ਵੱਕਾਰ ਤੇ ਮਾਣ ਘਟਿਆ ਹੈ। ਮੈਂ ਉਸੇ ਦਿਨ ਤੋਂ ਸੋਚ ਰਿਹਾ ਹਾਂ ਕਿ ਕਾਂਗਰਸ ਪਾਰਟੀ ਦੀ ਲੀਡਰ ਸਾਹਿਬਾ ਅਤੇ ਉਨ੍ਹਾਂ ਦੇ ਮੈਂਬਰਾਂ ਦੀ ਨੀਤੀ ਕੀ ਸੀ। ਹਾਲਾਂ ਕਿ ਇਹ ਪਹਿਲਾਂ ਹੀ ਸਪੱਸ਼ਟ ਹੋ ਗਿਆ ਸੀ ਤੇ ਅਖਬਾਰਾਂ ਵਿਚ ਵੀ ਆ ਚੁੱਕਿਆ ਸੀ ਕਿ ਉਨ੍ਹਾਂ ਨੇ ਨਾ ਤਾਂ ਹਾਊਸ ਦਾ ਬਾਈਕਾਟ ਕਰਨਾ ਹੈ ਤੇ ਨਾ ਇਸ ਨੂੰ ਚੱਲਣ ਦੇਣਾ ਹੈ। ਅਸੀਂ ਉਹੀ ਕੁਝ ਦੇਖ ਰਹੇ ਹਾਂ ਜੋ ਕੁਝ ਇੱਥੇ ਹੋਇਆ ਹੈ। ਸਪੀਕਰ ਸਾਹਿਬ, ਜਿਹੜਾ ਤੁਸੀਂ ਫੈਸਲਾ ਲਿਆ, ਉਹ ਬਿਲਕੁਲ ਹਾਊਸ ਦੇ ਰੂਲਜ਼ ਆਫ ਬਿਜ਼ਨਸ ਤੇ ਪ੍ਰੋਸੀਜਰ ਮੁਤਾਬਿਕ ਲਿਆ ਹੈ। ਮੈਂ ਤੁਹਾਨੂੰ ਨਹੀਂ ਦੱਸਦਾ। ਤੁਸੀਂ ਤਾਂ ਸਾਰੇ ਜਾਣਦੇ ਹੋ ਕਿ ਹਾਊਸ ਦਾ ਬਿਜ਼ਨਸ ਪ੍ਰੋਸੀਜਰ ਕੀ ਹੈ। ਜੇ ਕੁਝ ਪ੍ਰੋਸੀਜਰ ਦੇ ਉਲਟ ਹੋਇਆ ਹੋਵੇ, ਫਿਰ ਤਾਂ ਉਨ੍ਹਾਂ ਨੂੰ ਗਿਲਾ ਹੋ ਸਕਦਾ ਹੈ। ਜਿਹੜਾ ਪ੍ਰੋਸੀਜਰ ਆਫ ਦਿ ਹਾਊਸ ਹੈ, ਉਸ ਵਿਚ ਇਹ ਹੁੰਦਾ ਹੈ ਕਿ ਜਦੋਂ ਸੈਸ਼ਨ ਸ਼ੁਰੂ ਹੋਵੇ, ਜੇ ਕੋਈ ਅਨਾਊਂਸਮੈਂਟ ਸਪੀਕਰ ਜਾਂ ਸਕੱਤਰ ਨੇ ਕਰਨੀ ਹੈ ਤਾਂ ਉਹ ਪਹਿਲਾਂ ਕਰ ਸਕਦਾ ਹੈ। ਦੂਸਰਾ, ਜੇ ਕਿਸੇ ਮੈਂਬਰ ਨੇ, ਐਮ.ਐਲ.ਏ. ਸਾਹਿਬ ਨੇ ਕੋਈ ਪ੍ਰਿਵੇਲਿਜ ਮੋਸ਼ਨ ਦੇਣਾ ਹੋਵੇ ਤਾਂ ਉਹ ਦੇ ਸਕਦਾ ਹੈ। ਜੇ ਕੋਈ ਐਡਜਰਨਮੈਂਟ ਮੋਸ਼ਨ ਹੋਵੇ ਜਾਂ ਕੋਈ ਕਾਲ ਅਟੈਨਸ਼ਨ ਨੋਟਿਸ ਹੋਵੇ, ਜਿਸ ਦੀ ਤੁਹਾਡੇ ਵੱਲੋਂ ਇਜਾਜ਼ਤ ਮਿਲੀ ਹੋਵੇ ਤਾਂ ਉਹ ਲਈ ਜਾ ਸਕਦੀ ਹੈ। ਇਸ ਤੋਂ ਬਾਅਦ ਹੁੰਦਾ ਹੈ ਮਨਿਸਟਰ ਦੀ ਸਟੇਟਮੈਂਟ ਪਰ ਇੱਥੇ ਨਾ ਤਾਂ ਕਾਲ ਅਟੈਨਸ਼ਨ ਮੋਸ਼ਨ ਸੀ, ਨਾ ਪ੍ਰਿਵੇਲਿਜ ਮੋਸ਼ਨ ਤੇ ਨਾ ਹੀ ਐਡਜਰਨਮੈਂਟ ਮੋਸ਼ਨ ਸੀ। ਮੈਂ ਸਪੀਕਰ ਸਾਹਿਬ, ਤੁਹਾਨੂੰ ਸੁਣਦਾ ਰਿਹਾ ਹਾਂ ਅਤੇ ਤੁਸੀਂ ਵਾਰ-ਵਾਰ ਕਿਹਾ ਹੈ ਕਿ ਹੋਮ ਮਨਿਸਟਰ ਨੂੰ ਸਟੇਟਮੈਂਟ ਦੇ ਲੈਣ ਦਿਓ, ਉਸ ਤੋਂ ਬਾਅਦ ਮੈਂ ਜ਼ਰੂਰ ਤੁਹਾਨੂੰ ਵਕਤ ਦਿਆਂਗਾ ਪਰ ਉਨ੍ਹਾਂ ਦੇ ਦਿਮਾਗ ਵਿਚ ਪਤਾ ਨਹੀਂ ਕੀ ਸੀ। ਦੋ ਦਿਨ ਤੋਂ ਉਨ੍ਹਾਂ ਨੇ ਇੱਕ ਹੀ ਰੱਟ ਲਗਾਈ ਹੋਈ ਸੀ। ਮੈਂ ਵੀ ਅਸੈਂਬਲੀ ਦੇ ਅੰਦਰ ਅਤੇ ਬਾਹਰ ਕਿਹਾ ਕਿ ਜਿਹੜੇ ਮੁੱਦਿਆਂ ਤੇ ਉਹ ਬਹਿਸ ਕਰਨੀ ਚਾਹੁੰਦੇ ਹਨ, ਅਸੀਂ ਬਹਿਸ ਕਰਨ ਨੂੰ ਤਿਆਰ ਹਾਂ। ਲਾਅ ਐਂਡ ਆਰਡਰ ਤੇ ਕਰ ਲੈਣ ਜਾਂ ਹੋਰ ਕਿਸੇ ਮਜ਼ਮੂਨ ਤੇ ਕਰ ਲੈਣ। ਤੁਹਾਡੇ ਵੱਲੋਂ ਭੇਜੇ ਪ੍ਰੋਗਰਾਮ ਵਿਚ ਜਾਂ ਬਿਜ਼ਨਸ ਵਿਚ ਨਹੀਂ ਸੀ ਪਰ ਅਸੀਂ ਕਿਹਾ ਕਿ ਅਸੀਂ ਹਾਊਸ ਵਿਚੋਂ ਭੱਜਣਾ ਨਹੀਂ ਚਾਹੁੰਦੇ। ਅਸੀਂ ਤਾਂ ਇਨ੍ਹਾਂ ਨੂੰ ਭਜਾਉਣਾ ਚਾਹੁੰਦੇ ਸਾਂ। ਭਜਾਉਣ ਦਾ ਮਤਲਬ ਇਹ ਸੀ ਕਿ ਅਸੀਂ ਦਲੀਲਾਂ ਨਾਲ

ਭਜਾਵਾਂਗੇ ਪਰ ਜਿਸ ਤਰ੍ਹਾਂ ਇਹ ਭੱਜ ਗਏ ਔਰ ਜੋ ਕੁਝ ਕੀਤਾ ਗਿਆ, ਮੈਨੂੰ ਇਸ ਦਾ ਅਫਸੋਸ ਹੈ। ਇਸਤੋਂ ਵੀ ਵੱਧ ਅਫਸੋਸਨਾਕ ਗੱਲ ਹੋਈ ਕਿ ਤੁਹਾਡੀ ਸ਼ਾਨ ਦੇ ਖਿਲਾਫ ਉਨ੍ਹਾਂ ਨੇ ਲਫਜ਼ ਕਹੇ। ਸਪੀਕਰ ਦਾ ਇੱਕ ਬਹੁਤ ਵੱਡਾ ਅਹੁਦਾ ਹੈ, ਬੜਾ ਵੱਡਾ ਸਤਿਕਾਰ ਹੈ। ਤੁਹਾਨੂੰ ਚੁਣਿਆ ਗਿਆ। ਸਾਰਿਆਂ ਨੇ ਤੁਹਾਨੂੰ ਬੜਾ ਸਤਿਕਾਰ ਤੇ ਮਾਣ ਦਿੱਤਾ। ਤੁਸੀਂ ਸਤਿਕਾਰ ਤੇ ਮਾਣ ਦੇ ਯੋਗ ਵੀ ਹੋ ਲੇਕਿਨ ਕੱਲ੍ਹ ਜੋ ਇਨ੍ਹਾਂ ਨੇ ਤੌਹੀਨ ਦੇ ਲਫਜ਼ ਵਰਤੇ, ਮੇਰਾ ਖਿਆਲ ਹੈ ਕਿ ਮੈਂ ਉਹ ਮੂੰਹੋਂ ਨਹੀਂ ਬੋਲ ਸਕਦਾ। ਹਿੰਦੁਸਤਾਨ ਦੀ ਡੈਮੋਕਰੇਸੀ ਵਿਚ, ਭਾਵੇਂ ਪਾਰਲੀਮੈਂਟ ਹੈ, ਭਾਵੇਂ ਕੋਈ ਸਟੇਟ ਅਸੈਂਬਲੀ ਹੈ, ਮੇਰਾ ਖਿਆਲ ਹੈ ਰਿਕਾਰਡ ਹੋਵੇਗਾ, ਅੱਜ ਤੱਕ ਕਦੇ ਕਿਸੇ ਆਪੋਜ਼ੀਸ਼ਨ ਪਾਰਟੀ ਨੇ ਇਸ ਤਰ੍ਹਾਂ ਅਨਪਾਰਲੀਮੈਂਟ ਤਰੀਕੇ ਨਾਲ ਬਿਹੇਵ ਨਹੀਂ ਕੀਤਾ ਹੋਵੇਗਾ। ਇਸ ਲਈ ਮੈਂ ਜ਼ਿਆਦਾ ਕੁਝ ਨਹੀਂ ਕਹਿਣਾ ਚਾਹੁੰਦਾ। ਹੁਣ ਮੁੱਦਾ ਆ ਗਿਆ, ਕੀ ਮੁੱਦਾ ਸੀ? ਕਹਿੰਦੇ, ਤੁਸੀਂ ਅਸਤੀਫਾ ਦਿਓ ਜਾਂ ਕੁਰਸੀ ਛੱਡੋ। ਮੈਂ ਸਮਝਦਾ ਹਾਂ ਕਿ ਕਾਨੂੰਨ, ਕਾਨੂੰਨ ਹੈ। ਸਾਰਿਆਂ ਵਾਸਤੇ ਇੱਕ ਕਾਨੂੰਨ ਹੈ। ਸਪੀਕਰ ਵਾਸਤੇ ਵੀ ਉਹੀ ਕਾਨੂੰਨ ਹੈ, ਇੰਦਰਾ ਗਾਂਧੀ ਵਾਸਤੇ ਵੀ ਉਹੀ ਕਾਨੂੰਨ ਸੀ। ਅਤੇ ਮੇਰੇ ਵਾਸਤੇ ਵੀ ਉਹੀ ਕਾਨੂੰਨ ਹੈ। ਇਸ ਲਈ ਇਸ ਮੁੱਦੇ ਤੇ ਜਿਹੜਾ ਇਨ੍ਹਾਂ ਨੇ ਦਬਾਅ ਪਾਇਆ ਕਿ ਸਪੀਕਰ ਸਾਹਿਬ ਕੁਰਸੀ ਛੱਡੋ, ਇਨ੍ਹਾਂ ਨੇ ਇਥੇ ਜਿਹੜੇ ਵੈਣ ਪਾਏ, ਉਸ ਤੋਂ ਲੱਗਦਾ ਸੀ ਕਿ ਇਹ ਪਵਿੱਤਰ ਹਾਊਸ ਨਹੀਂ, ਸ਼ਮਸ਼ਾਨ ਘਾਟ ਹੈ। ਸ਼ਮਸ਼ਾਨ ਘਾਟ ਵਿਚ ਵੈਣ ਪੈਂਦੇ ਹੁੰਦੇ ਹਨ। ਜਿਹੜੇ ਇਨ੍ਹਾਂ ਨੇ ਇਥੇ ਵੈਣ ਪਾਏ, ਉਸ ਨਾਲ ਮੈਨੂੰ ਰਾਤੀਂ ਨੀਂਦ ਨਹੀਂ ਆਈ। ਮੇਰੇ ਮਨ ਤੇ ਇੰਨਾ ਦੁੱਖ ਹੋਇਆ ਕਿ ਕਿਸ ਤਰ੍ਹਾਂ ਸਾਡੇ ਪਵਿੱਤਰ ਸਦਨ ਦੀ ਇਨ੍ਹਾਂ ਨੇ ਪਵਿੱਤਰਤਾ ਭੰਗ ਕੀਤੀ ਹੈ। ਮੈਂ ਜ਼ਿਆਦਾ ਬਹਿਸ ਵਿਚ ਨਹੀਂ ਪੈਣਾ ਚਾਹੁੰਦਾ। ਮੈਂ ਲੀਗਲ ਅਤੇ ਕਾਂਸਟੀਚਿਊਸ਼ਨਲ ਪ੍ਰੋਵੀਜ਼ਨਜ਼ ਬਾਰੇ ਦੱਸਣਾ ਚਾਹੁੰਦਾ ਹਾਂ। ਇਸ ਤੇ ਮੈਂ ਆਪਣੀ ਸਟੇਟਮੈਂਟ ਦੇਣੀ ਚਾਹੁੰਦਾ ਹਾਂ :-

The demand of the Opposition with regard to the Hon'ble Speaker is legally and constitutionally untenable, exposes their double standards and cannot be accepted. It betrays total ignorance of the relevant constitutional and legal provisions. The qualifications and disqualifications for Members of Parliament and the State Assemblies are laid down in the Constitution and the Representation of Peoples Act and thus reflect the collective wisdom of the founding fathers and Parliament. In raising the demand of the Congress is also acting in ignorance of the provisions of the Criminal Procedure Code. An FIR can be lodged on a complaint disclosing a congnizable offence. The Investigation report is the opinion of the investigating Officer, which has to be submitted to the competent Court. The Court thereafter frames charges or orders discharge. Even at the stage of framing of charges, the Court is not required to examine

[ ਮੁੱਖ ਮੰਤਰੀ ]

the truthfulness or otherwise of the materials but only to see whether on the material laid down by the prosecution, a case to proceed further is made out. It is only after a trial that guilt is established. ਇਹ ਬੜਾ ਇੰਪਾਰਟੈਂਟ ਹੈ। Under our system of law, everyone is presumed to be innocent until proved guilty. ਜਦੋਂ ਤੱਕ ਗਿਲਟੀ ਸਾਬਤ ਨਹੀਂ ਹੁੰਦਾ, ਉਹ ਇਨੋਸੈਂਟ ਹੈ। ਇਹ ਵਿਧਾਨ ਵਿਚ ਲਿਖਿਆ ਹੈ, ਇਹ ਕਾਂਸਟੀਚਿਊਸ਼ਨ ਵਿਚ ਲਿਖਿਆ ਹੈ। Hence, under the Constitution and the law, the disqualification is attracted only on conviction by a competent Court. The Union of India and most of the States in their submission before the Hon'ble Supreme Court in the Public Interest Petition relating to induction into the Cabinet of Ministers facing criminal charges have categorically stated that there is no constitutional or legal bar on their continuance as Ministers. In fact, it has referred to the fact that foisting of false cases on political adversaries are not unknown. It has also adverted to the basic principle of criminal law jurisprudence that everyone is presumed to be innocent until proved guilty. The matter has been referred to a Constitution Bench and is pending decision.

The demand of the Congress also exposes their hypocrisy as a number of senior Congress leaders and leaders of their supporting parties have charges framed against them and have yet occupied ministerial positions. ਮੈਂ, ਸਪੀਕਰ ਸਾਹਿਬ, ਕਾਂਗਰਸ ਦੇ ਐਮ.ਐਲ.ਏ. ਸਾਹਿਬਾਨ ਨੂੰ, ਜਿਹੜੇ ਕਿ ਇਥੋਂ ਚਲੇ ਗਏ ਹਨ, ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਦੀ ਸਭ ਤੋਂ ਵੱਡੀ ਲੀਡਰ ਇੰਦਰਾ ਗਾਂਧੀ ਜੀ ਹੋਏ ਹਨ। ਇੰਦਰਾ ਗਾਂਧੀ ਜੀ ਦੇ ਖਿਲਾਫ ਇਲਾਹਾਬਾਦ ਹਾਈ ਕੋਰਟ ਨੇ ਵਰਡਿਕਟ ਦੇ ਦਿੱਤਾ ਸੀ। ਲੇਕਿਨ ਉਨ੍ਹਾਂ ਨੇ ਵਰਡਿਕਟ ਦੇਣ ਤੋਂ ਬਾਅਦ ਆਪਣਾ ਅਸਤੀਫਾ ਤਾਂ ਕੀ ਦੇਣਾ ਸੀ, ਸਗੋਂ ਦੇਸ਼ ਦੇ ਵਿਚ ਐਮਰਜੰਸੀ ਲਗਾ ਦਿੱਤੀ ਸੀ। ਇਹ ਜਿਹੜਾ ਇਥੇ ਆ ਕੇ ਰੌਲਾ ਪਾਉਂਦੇ ਹਨ, ਇਹ ਆਪਣੀ ਪੀੜ੍ਹੀ ਹੇਠ ਹੱਥ ਫੇਰ ਕੇ ਤਾਂ ਵੇਖਣ ਕਿ ਇਹ ਕਿਸ ਤਰ੍ਹਾਂ ਹੋਇਆ ਹੈ? ਇਹ ਮੈਂ ਇਕੱਲਾ ਨਹੀਂ ਕਹਿ ਰਿਹਾ ਬਲਕਿ ਸ਼੍ਰੀ ਵੀਰਭੱਦਰ ਜੀ, ਜਿਹੜੇ ਕਿ ਹਿਮਾਚਲ ਦੇ ਚੀਫ਼ ਮਨਿਸਟਰ ਹੋਏ ਹਨ, ਜੈ ਪ੍ਰਕਾਸ਼ ਯਾਦਵ, ਜੈ ਲਲਿਤਾ, ਸ਼੍ਰੀ ਲਾਲੂ ਪ੍ਰਸ਼ਾਦ ਯਾਦਵ, ਮੈਂ ਕਿੰਨਿਆਂ ਦੇ ਨਾਮ ਲਵਾਂ, ਇਨ੍ਹਾਂ ਸਾਰਿਆਂ ਨੇ ਵੀ ਕਿਹਾ ਹੈ। In the case of Hon'ble Speaker, it is only the report of Investigation Officer and he has not even been summoned by a Court so far. ਸਪੀਕਰ ਸਾਹਿਬ, ਦੇਖੋ ਕਾਂਸਟੀਚਿਊਸ਼ਨਲੀ ਅਤੇ ਅੱਜ ਤੱਕ ਦੇ ਜੋ ਹਿੰਦੁਸਤਾਨ ਦੇ ਹਾਲਾਤ ਹਨ, ਇਹ ਉਨ੍ਹਾਂ ਦੇ ਬਿਲਕੁਲ ਉਲਟ ਗਏ ਹਨ। ਜੋ ਕੁਝ ਇਨ੍ਹਾਂ ਨੇ ਕੀਤਾ ਹੈ, ਇਸ ਦੀ ਨਿੰਦਾ ਕੀਤੀ ਜਾਣੀ ਚਾਹੀਦੀ ਹੈ। ਮੈਨੂੰ ਇਸ ਦਾ ਬੜਾ ਅਫਸੋਸ

ਹੈ। ਸਪੀਕਰ ਸਾਹਿਬ, ਉਨ੍ਹਾਂ ਨੇ ਤਾਂ ਕੀ ਖਿਮਾ ਮੰਗਣੀ ਸੀ, ਮੈਂ ਤੁਹਾਡੇ ਕੋਲੋਂ ਖਿਮਾ ਮੰਗਦਾ ਹਾਂ ਕਿ ਹਾਊਸ ਦੇ ਵਿਚ ਬੈਠਿਆਂ ਸਾਨੂੰ ਇਹੋ ਜਿਹੀਆਂ ਗੱਲਾਂ ਇੱਕ ਸਪੀਕਰ ਦੇ ਖਿਲਾਫ਼ ਸੁਣਨੀਆਂ ਪਈਆਂ। ਸਪੀਕਰ ਸਾਹਿਬ, ਅਸੀਂ ਇਸ ਤੇ ਕੁਝ ਕਰ ਤਾਂ ਨਹੀਂ ਸੀ ਸਕਦੇ ਪਰ ਮੈਂ ਉਨ੍ਹਾਂ ਨੂੰ ਬਹੁਤ ਕਿਹਾ, ਕੋਲ ਜਾ ਕੇ ਮਿੰਨਤ ਵੀ ਕੀਤੀ ਅਤੇ ਹੱਥ ਵੀ ਬੰਨ੍ਹੇ ਕਿ ਤੁਸੀਂ ਹਾਊਸ ਚਲਾਓ ਤੇ ਜਿਹੜੀ ਵੀ ਤੁਸੀਂ ਡਿਸਕਸ਼ਨ ਕਰਨਾ ਚਾਹੁੰਦੇ ਹੋ, ਉਹ ਅਸੀਂ ਖੁਲ੍ਹੇ ਤਰੀਕੇ ਨਾਲ ਕਰਨ ਨੂੰ ਤਿਆਰ ਹਾਂ, ਭਾਵੇਂ ਪੰਜ ਦਿਨ ਕਰ ਲਵੋ, ਦੋ ਘੰਟੇ ਕਰ ਲਵੋ ਜਾਂ ਚਾਰ ਘੰਟੇ ਕਰ ਲਵੋ। ਇਹ ਤੁਹਾਡੀ ਮਰਜ਼ੀ ਹੈ। ਇਸ ਬਾਰੇ ਤੁਹਾਡਾ ਵੀ ਕੋਈ ਇਨਕਾਰ ਨਹੀਂ ਸੀ। ਪਰ ਮੈਂ ਸਾਰੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਇਹ ਕਾਂਸਪੀਰੇਸੀ ਸੀ ਅਤੇ ਇਨ੍ਹਾਂ ਦੀਆਂ ਸਾਰੀਆਂ ਗੱਲਾਂ ਪ੍ਰੀ-ਪਲੈਨਿਡ ਸਨ ਜਿਸ ਦਾ ਮੈਨੂੰ ਬੜਾ ਅਫਸੋਸ ਹੈ। ਮੈਂ ਆਪਣੀ ਇਸ ਰਾਏ ਦਾ ਪ੍ਰਗਟਾਵਾ ਇਸ ਹਾਊਸ ਦੇ ਵਿਚ ਕਰਨਾ ਚਾਹੁੰਦਾ ਸੀ। ਬਹੁਤ-ਬਹੁਤ ਧੰਨਵਾਦ।

---

## OBSERVATION BY THE HON'BLE SPEAKER

**Mr. Speaker :** Leader of the House, Hon'ble Chief Minister Sardar Parkash Singh Badal ਨੇ ਜੋ ਕੁਝ ਹਾਊਸ ਦੇ ਵਿਚ ਪਿਛਲੇ ਦਿਨਾਂ ਦੇ ਵਿਚ ਵਾਪਰਿਆ ਹੈ, ਉਸ ਦੇ ਮੁਤੱਲਿਕ ਅਫ਼ਸੋਸ ਦਾ ਇਜ਼ਹਾਰ ਕੀਤਾ ਹੈ। ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਸ ਚੇਅਰ ਨੇ ਹਾਊਸ ਦੀ ਪ੍ਰੋਸੀਡਿੰਗਜ਼ ਨੂੰ ਚਲਾਉਣਾ ਹੈ ਔਰ ਹਰ ਇੱਕ ਦੀ ਗੱਲ ਸੁਣਨੀ ਹੈ, ਉਸ ਚੇਅਰ ਲਈ ਤੌਹੀਨ ਦੇ ਲਫ਼ਜ਼ ਮੈਂ ਆਪਣੇ ਕੰਨਾਂ ਨਾਲ ਵੀ ਸੁਣੇ ਹਨ। ਪਿਛਲੇ ਸਮਿਆਂ ਦੇ ਵਿਚ ਜਦੋਂ ਤੁਸੀਂ ਮੈਨੂੰ ਇਸ ਕੁਰਸੀ ਦੇ ਉਤੇ ਬੈਠਣ ਦਾ ਚਾਂਸ ਦਿੱਤਾ ਹੈ, ਉਸ ਦਿਨ ਲੀਡਰ ਆਫ ਦਿ ਆਪੋਜ਼ੀਸ਼ਨ ਬੀਬੀ ਭੱਠਲ ਨੇ ਵੀ ਸਿਫ਼ਤ ਕੀਤੀ ਸੀ ਔਰ ਸਰਬਸੰਮਤੀ ਦੇ ਨਾਲ ਫੈਸਲਾ ਕੀਤਾ ਸੀ, ਉਸ ਦਿਨ ਵੀ ਮੇਰੇ ਖਿਲਾਫ਼ ਇਹ ਕੇਸ ਸਨ। ਮੈਂ ਯਤਨ ਕੀਤਾ ਹੈ ਕਿ ਜੇਕਰ ਗੱਲ ਰੂਲਿੰਗ ਪਾਰਟੀ ਦੀ ਆਈ ਹੈ ਤਾਂ ਉਸ ਨੂੰ ਦੂਸਰੇ ਪਾਸੇ ਸੁਣਾਉਣ ਦਾ ਯਤਨ ਕੀਤਾ ਹੈ। ਜੇਕਰ ਇਨ੍ਹਾਂ ਨੇ ਕੋਈ ਜਵਾਬ ਦੇਣ ਦਾ ਯਤਨ ਕੀਤਾ ਹੈ ਜਾਂ ਕੋਈ ਸਵਾਲ ਕੀਤਾ ਹੈ ਤਾਂ ਉਨ੍ਹਾਂ ਨੂੰ ਮੈਂ ਲਿਬਰਲੀ ਲਿਆ ਹੈ। ਉਹ ਇਸ ਲਈ ਕਿ ਹਾਊਸ ਦੇ ਵਿਚ ਪੁਰਾਣੀਆਂ ਰਵਾਇਤਾਂ ਨਹੀਂ, ਸਗੋਂ ਨਵੀਆਂ ਰਵਾਇਤਾਂ ਕਾਇਮ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਇਸ ਸਭ ਕੁਝ ਦੇ ਉਲਟ ਜੇਕਰ ਚੇਅਰ ਨੂੰ ਪ੍ਰੈਸ਼ੇਰਾਈਜ਼ ਕਰਨ ਦਾ ਯਤਨ ਕਰਨਾ ਹੈ, ਚੇਅਰ ਨੂੰ ਸਹੀ ਗੱਲ ਕਰਨ ਦੇ ਵਿਚ ਜਿਹੜੇ ਲਫਜ਼ ਬੋਲੇ ਗਏ ਹਨ, ਉਹ ਤਾਂ ਤੌਹੀਨ ਹੈ ਹੀ ਹੈ। ਮੈਂ ਹਾਊਸ ਨੂੰ ਪੂਰਾ ਯਕੀਨ ਦਿਵਾਉਂਦਾ ਹਾਂ ਕਿ ਜਿਹੜੀ ਦੂਸਰੇ ਦਿਨ ਗੱਲ ਆਈ ਸੀ, ਉਸ ਦਿਨ ਇਨ੍ਹਾਂ ਨੇ ਜ਼ੀਰੋ ਆਵਰ ਦੀ ਗੱਲ ਤਾਂ ਕੀਤੀ ਪਰ ਜਿਹੜੀ ਇਨ੍ਹਾਂ ਨੇ ਐਡਜਰਨਮੈਂਟ ਮੋਸ਼ਨ ਦਿੱਤੀ ਸੀ, ਉਸ ਬਾਰੇ ਤਾਂ ਇਨ੍ਹਾਂ ਨੇ ਗੱਲ ਹੀ ਨਹੀਂ ਕੀਤੀ। ਉਸ ਦੇ ਵੱਲ ਤਾਂ ਇਹ ਤੁਰੇ ਹੀ ਨਹੀਂ ਕਿਉਂਕਿ ਇਨ੍ਹਾਂ ਦੇ ਮਨਾਂ

[ ਮਾਨਯੋਗ ਸਪੀਕਰ ]

ਦੇ ਵਿਚ ਇਹ ਭਾਵਨਾ ਸੀ, ਧਾਰਨਾ ਸੀ ਅਤੇ ਇਨ੍ਹਾਂ ਨੇ ਮੇਰੇ ਨਾਲ ਇਹ ਗੱਲਾਂ ਵੀ ਕੀਤੀਆਂ ਹਨ ਕਿ ਅਸੀਂ ਹਾਊਸ ਦੇ ਵਿਚ ਵਾਵੇਲਾ ਕਰਨਾ ਹੈ, ਤੁਸੀਂ ਬਹੁਤਾ ਮਾਈਂਡ ਨਾ ਕਰਿਓ। ਇਹ ਇਨ੍ਹਾਂ ਨੇ ਮੇਰੇ ਨਾਲ ਗੱਲ ਕੀਤੀ ਹੈ ਅਤੇ ਮੈਂ ਹਾਊਸ ਦੀ ਚੇਅਰ ਉਤੇ ਬੈਠ ਕੇ ਇਹ ਗੱਲ ਕਰ ਰਿਹਾ ਹਾਂ। ਮੈਂ ਅੱਗੇ ਤੋਂ ਜਵਾਬ ਦਿੱਤਾ ਕਿ ਹਾਊਸ ਦਾ ਡੈਕੋਰਮ ਕਾਇਮ ਰੱਖਣਾ ਹੈ, ਪ੍ਰੋਟੈਸਟ ਕਰਨ ਦਾ ਤੁਹਾਡਾ ਹੱਕ ਹੈ, ਉਹ ਤੁਹਾਡੀ ਪੁਲੀਟੀਕਲ ਮਜਬੂਰੀ ਹੋ ਸਕਦੀ ਹੈ ਲੇਕਿਨ ਪ੍ਰੋਟੈਸਟ ਕਰਨ ਦਾ ਢੰਗ ਤਰੀਕਾ ਜਿਹੜਾ ਹੈ, ਉਹ ਨੁਕਤੇ ਵਾਲਾ ਹੋਣਾ ਚਾਹੀਦਾ ਹੈ। ਜਿਸ ਪਵਿੱਤਰ ਹਾਊਸ ਵਿਚ ਲਗਾਂਤਾਰ ਮਿਹਨਤ ਕਰਕੇ ਅਤੇ ਲੋਕਾਂ ਦਾ ਫਤਵਾ ਲੈ ਕੇ ਤੁਸੀਂ ਪਹੁੰਚੇ ਹੋ ਜਿਸ ਦੇ ਵਾਸਤੇ ਤੁਸੀਂ ਮਿਹਨਤ ਕੀਤੀ ਹੈ, ਉਸ ਹਾਊਸ ਦੀ ਇੱਜ਼ਤ ਹੀ ਤੁਹਾਡੇ ਮਨਾਂ ਵਿਚੋਂ ਨਿਕਲ ਜਾਵੇ ਤਾਂ ਫੇਰ ਸਾਡੀ ਇੱਜ਼ਤ ਕਿੱਥੇ ਹੈ ਅਤੇ ਕਿਸ ਦੀ ਇੱਜ਼ਤ ਅਸੀਂ ਕਰਨੀ ਹੈ? ਜਿਸ ਹਾਊਸ ਵਿਚ ਆ ਕੇ ਆਪਣੀ ਗੱਲ ਕਰਨੀ ਹੈ, ਹਲਕੇ ਦੀ ਗੱਲ ਕਰਨੀ ਹੈ, ਪੰਜਾਬ ਦੀ ਗੱਲ ਕਰਨੀ ਹੈ, ਹਿੰਦੁਸਤਾਨ ਦੀ ਗੱਲ ਕਰਨੀ ਹੈ, ਉਹ ਤਾਂ ਫਿਰ ਮਨਾਂ ਵਿਚੋਂ ਨਿਕਲ ਗਈ ਤੇ ਉੱਡ ਗਈ। ਡਰਾਮਾ ਤੁਹਾਡਾ ਠੀਕ ਹੋ ਸਕਦਾ ਹੈ ਲੇਕਿਨ ਕਿਸੇ ਪਰਪਜ਼ ਵਾਸਤੇ ਇਹ ਜੀ ਸਦਕੇ ਕਰੋ, ਪਰ ਇਸ ਕੁਰਸੀ ਦੀ ਤੌਹੀਨ ਬਿਲਕੁਲ ਬਰਦਾਸ਼ਤ ਨਹੀਂ ਹੋਵੇਗੀ। ਮੈਂ ਯਕੀਨ ਦਿਵਾਉਂਦਾ ਹਾਂ ਕਿ ਮੈਂ ਇਹ ਬਰਦਾਸ਼ਤ ਨਹੀਂ ਕਰਨੀ। ਬਹੁਤ ਹੀ ਸਟਿੱਫ ਐਕਸ਼ਨ ਲਿਆ ਜਾਵੇਗਾ ਤਾਂ ਜੋ ਅੱਗੇ ਤੋਂ ਅਜਿਹੀਆਂ ਗੱਲਾਂ ਕਰਨ ਦੀ ਕਿਸੇ ਦੀ ਜੁਰਅੱਤ ਨਾ ਹੋਵੇ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਹਾਊਸ ਵੱਲੋਂ ਮੇਰੇ ਕੋਲ ਰੈਜ਼ੋਲਿਊਸ਼ਨ ਵੀ ਆਇਆ ਹੈ ਅਤੇ ਇਸ ਦੀ ਨਿੰਦਾ ਵੀ ਕੀਤੀ ਗਈ ਹੈ। ਮੇਰੇ ਸਾਹਮਣੇ ਲੀਡਰ ਆਪਣੇ ਮੈਂਬਰਾਂ ਨੂੰ ਧੱਕ-ਧੱਕ ਕੇ ਦੂਸਰੇ ਮੈਂਬਰਾਂ ਦੇ ਗਲ ਪਾਉਣ ਡਹੇ ਸਨ। ਮੈਂ ਕੱਲ੍ਹ ਵੀ ਗੱਲ ਕੀਤੀ ਸੀ ਕਿ ਲਲਕਾਰੇ ਮਾਰਨ ਵਾਲਾ ਵੀ ਕਿਸੇ ਕ੍ਰਾਈਮ ਵਿਚ ਉਤਨਾ ਹੀ ਦੋਸ਼ੀ ਹੈ ਜਿੰਨਾ ਕ੍ਰਾਈਮ ਕਰਨ ਵਾਲਾ। ਇੱਥੇ ਲਲਕਾਰੇ ਵੀ ਵੱਜਦੇ ਰਹੇ ਹਨ, ਲੀਡਰ ਧੱਕ-ਧੱਕ ਕੇ ਅਗਾਂਹ ਤੋਰਦੇ ਰਹੇ। ਮੇਰੀਆਂ ਅੱਖਾਂ ਦੇ ਸਾਹਮਣੇ ਸਭ ਕੁਝ ਹੋਇਆ। ਹਾਊਸ ਨੇ ਪ੍ਰਿਵਿਲੇਜ ਬਾਰੇ ਵੀ ਗੱਲ ਕੀਤੀ ਹੈ ਅਤੇ ਨਿੰਦਾ ਵੀ ਕੀਤੀ ਹੈ। ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਕਿਸੇ ਪੱਖੋਂ ਵੀ ਹਾਊਸ ਦੀ ਤੌਹੀਨ ਨਹੀਂ ਕਰਨ ਦਿੱਤੀ ਜਾਵੇਗੀ। ਐਕਸ਼ਨ ਸੀਰੀਅਸਲੀ ਲਿਆ ਜਾਵੇਗਾ। (ਟਰੈਜ਼ਰੀ ਬੈਂਚਿੰਗ ਵੱਲੋਂ ਥੰਪਿੰਗ)

---

## STATEMENT BY THE MINISTER FOR LOCAL GOVERNMENT, INDUSTRIES AND COMMERCE REG. UNCALLED FOR SLOGANS AND DEROGATORY UTTERANCES AGAINST THE HON'BLE SPEAKER

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ...

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਕੁਝ ਐਸੇ ਪੁਆਇੰਟ ਜਿਹੜੇ ਕਿ ਇਸ ਸੈਸ਼ਨ ਵਿਚ ਖੱਪ-ਖਾਨੇ ਦੌਰਾਨ ਅਣਦੇਖੇ ਰਹਿ ਗਏ ਹਨ, ਅਸੀਂ ਉਨ੍ਹਾਂ ਬਾਰੇ ਕੁਝ ਬੋਲ ਨਹੀਂ ਪਾਏ। ਕਿਰਪਾ ਕਰਕੇ ਕਾਲੀਆ ਜੀ ਦੇ ਬੋਲਣ ਤੋਂ ਬਾਅਦ ਮੈਨੂੰ ਸਮਾਂ ਦਿੱਤਾ ਜਾਵੇ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਮਾਨਯੋਗ ਸਪੀਕਰ ਸਾਹਿਬ, ਜੋ ਵੀ ਇਸ ਸੈਸ਼ਨ ਦੌਰਾਨ ਹੋਇਆ, ਇਹ ਲੈਜਿਸਲੇਟਿਵ ਹਿਸਟਰੀ ਵਿਚ ਮੈਂ ਕਹਾਂਗਾ ਕਿ ਇੱਕ ਕਾਲਾ ਦਿਨ ਸੀ। ਲੋਕਤੰਤਰ ਦੋ ਪਿਲਰਜ਼ ਤੇ ਟਿਕਿਆ ਹੈ, ਸੱਤਾ ਪਕਸ਼ ਅਤੇ ਵਿਪਕਸ਼। ਵਿਪਕਸ਼ ਦੀ ਇਹ ਭੂਮਿਕਾ ਹੈ ਕਿ ਜੇ ਕਿਤੇ ਸੱਤਾ ਪਕਸ਼ ਭਾਵ ਸਰਕਾਰ ਗਲਤ ਕੰਮ ਕਰਦੀ ਹੈ ਤਾਂ ਉਸ ਨੂੰ ਐਕਸਪੋਜ਼ ਕੀਤਾ ਜਾਵੇ ਅਤੇ ਵਿਧਾਨ ਸਭਾ ਦਾ ਸਤਰ ਹਰ ਛੇ ਮਹੀਨੇ ਬਾਅਦ ਹੋਣਾ ਕਾਂਸਟੀਟਿਊਸ਼ਨਲ ਆਬਲੀਗੇਸ਼ਨ ਹੈ। ਸਪੀਕਰ ਸਾਹਿਬ, ਤੁਹਾਡੇ ਲਈ ਵੀ ਤੇ ਸਰਕਾਰ ਲਈ ਵੀ ਜ਼ਰੂਰੀ ਹੈ ਕਿ ਹਰ ਛੇ ਮਹੀਨੇ ਬਾਅਦ ਸੈਸ਼ਨ ਬੁਲਾਇਆ ਜਾਵੇ ਅਤੇ ਵਿਪਕਸ਼ ਨੂੰ ਪੂਰਾ ਮੌਕਾ ਦਿੱਤਾ ਜਾਂਦਾ ਹੈ ਚਾਹੇ ਪ੍ਰਸ਼ਨ ਕਾਲ ਦੇ ਰਾਹੀਂ, ਚਾਹੇ ਜ਼ੀਰੋ ਆਵਰ ਦੇ ਰਾਹੀਂ ਜਾਂ ਡਿਸਕਸ਼ਨ ਦੇ ਰਾਹੀਂ ਕਿ ਜੇ ਸਰਕਾਰ ਨੇ ਕੋਈ ਗਲਤ ਕੰਮ ਕੀਤਾ ਹੈ ਤਾਂ ਉਸ ਨੂੰ ਤੁਸੀਂ ਜਨਤਾ ਦੇ ਸਾਹਮਣੇ ਲਿਆਓ...

**ਮਾਨਯੋਗ ਸਪੀਕਰ :** ਬਿਜ਼ਨਸ ਰੂਲਜ਼ ਦੇ ਵਿਚ ਕੋਈ ਜ਼ੀਰੋ ਆਵਰ ਨਹੀਂ ਹੈ। ਇਹ ਉਹ ਪ੍ਰਿਵਿਲੇਜ ਹੈ ਜਿਹੜੀ ਕਿ ਸਿਰਫ ਚੇਅਰ ਦਿੰਦੀ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਬਿਲਕੁਲ ਠੀਕ ਹੈ ਜੀ। ਤੁਸੀਂ ਫਰਾਖਦਿਲ ਹੋ ਜਿਹੜੇ ਜ਼ੀਰੋ ਆਵਰ ਦਿੰਦੇ ਹੋ। ਜਦੋਂ ਸੈਸ਼ਨ ਸ਼ੁਰੂ ਹੋਇਆ, ਭਾਵ 7 ਤਰੀਕ ਨੂੰ ਜਦੋਂ ਓਬੀਚੁਰੀ ਰੈਫਰੈਂਸਿਜ਼ ਦਾ ਦਿਨ ਸੀ, ਤੁਸੀਂ ਬੀ.ਏ.ਸੀ. ਦੀ ਮੀਟਿੰਗ ਬੁਲਾਈ। ਲੀਡਰ ਆਫ਼ ਦਿ ਆਪੋਜ਼ੀਸ਼ਨ ਉਸ ਵਿਚ ਮੈਂਬਰ ਹਨ। ਜੇ ਇਹ ਸਾਰੇ ਮੁੱਦਿਆਂ ਬਾਰੇ ਇੰਨਾ ਸੀਰੀਅਸ ਸਨ ਤਾਂ ਉਸ ਬੈਠਕ ਵਿਚ ਕਿਉਂ ਨਹੀਂ ਆਏ? ਬਰਾੜ ਸਾਹਿਬ ਸਪੈਸ਼ਲ ਇਨਵਾਈਟੀ ਹਨ। ਕਾਂਗਰਸ ਦੇ ਦੋ ਨੁਮਾਇੰਦੇ ਉਸ ਵਿਚ ਹਨ ਲੇਕਿਨ ਦੋਵੇਂ ਨੁਮਾਇੰਦੇ ਬੀ.ਏ.ਸੀ. ਦੀ ਮੀਟਿੰਗ ਵਿਚ ਨਹੀਂ ਆਏ। ਇੱਥੇ ਰੌਲਾ ਪਾਉਂਦੇ ਰਹੇ ਕਿ ਸੈਸ਼ਨ ਵਧਾਓ, ਰੌਲਾ ਪਾਉਂਦੇ ਰਹੇ ਕਿ ਬਹੁਤ ਮਹੱਤਵਪੂਰਨ ਮੁੱਦੇ ਹਨ। ਇਹ ਉਥੇ ਆ ਕੇ ਆਪਣੀ ਗੱਲ ਰੱਖਦੇ। ਮਾਨਯੋਗ ਸਪੀਕਰ ਸਾਹਿਬ, ਤੁਸੀਂ ਫਰਾਖ਼ਦਿਲ ਹੋ। ਤੁਸੀਂ ਜੋ ਨਿਰਣਾ ਲੈਂਦੇ, ਸਾਰਿਆਂ ਨੂੰ ਮਨਜ਼ੂਰ ਸੀ ਲੇਕਿਨ ਇਹ ਉਸ ਦਿਨ ਨਹੀਂ ਆਏ। ਸੋ, ਇਹ ਦੱਸਦਾ ਹੈ ਕਿ ਕਿਸ ਢੰਗ ਨਾਲ, ਇਹ ਲੋਕਾਂ ਦੀਆਂ ਮੰਗਾਂ ਵਾਸਤੇ ਕਿੰਨੇ ਸੀਰੀਅਸ ਹਨ। ਅਗਲੇ ਦਿਨ ਗ੍ਰਿਹ ਮੰਤਰੀ ਨੇ ਸੁਓ ਮੋਟੋ (suo-motu) ਲਾਅ ਐਂਡ ਆਰਡਰ ਤੇ, ਠੀਕ ਹੈ ਕਿ ਉਸ ਦਿਨ ਜ਼ੀਰੋ ਆਵਰ ਨਹੀਂ ਸੀ, ਲੇਕਿਨ ਕੀ ਇਹ (ਆਪੋਜ਼ੀਸ਼ਨ) ਉਸ ਉੱਤੇ ਡਿਸਕਸ਼ਨ ਨਹੀਂ ਮੰਗ ਸਕਦੇ ਸੀ? ਉਸ ਸਟੇਟਮੈਂਟ ਉਤੇ ਬਹਿਸ ਹੋ ਸਕਦੀ ਸੀ, ਇੰਨਾ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਖੁੱਲ੍ਹਾ ਮੌਕਾ ਸੀ, ਲੇਕਿਨ ਨਹੀਂ, ਇਨ੍ਹਾਂ ਨੇ ਤਾਂ ਸਿਰਫ਼ ਰੌਲਾ ਪਾਉਣਾ ਹੈ, ਸ਼ੋਰ ਪਾਉਣਾ ਹੈ। ਸਪੀਕਰ ਸਾਹਿਬ, ਸਾਨੂੰ ਜਨਤਾ ਨੇ ਇੱਥੇ ਆਪਣੀਆਂ ਜ਼ਿਮੇਂਵਾਰੀਆਂ ਨਿਭਾਉਣ ਵਾਸਤੇ ਭੇਜਿਆ ਹੈ। ਵਿਪਕਸ਼ ਦੀ ਭੂਮਿਕਾ ਇੱਥੇ ਵਿਪਕਸ਼ ਦੇ ਤੌਰ ਤੇ ਹੈ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸੱਤਾ ਪਕਸ਼ ਦੀ ਭੂਮਿਕਾ ਹੈ। ਪਹਿਲਾਂ ਪ੍ਰਸ਼ਨ ਕਾਲ ਪੂਰਾ ਕਰਕੇ ਇਹ ਆਪਣੀ ਭੂਮਿਕਾ ਨਿਭਾਉਂਦੇ। ਫਿਰ ਗ੍ਰਿਹ ਮੰਤਰੀ ਦੇ ਜਵਾਬ ਤੇ ਬਹਿਸ ਦੀ ਮੰਗ ਰੱਖ ਸਕਦੇ ਸੀ। ਲੇਕਿਨ ਨਹੀਂ, ਸਿਰਫ ਰੌਲਾ ਪਾਉਣਾ ਅਤੇ ਪ੍ਰੋਟੈਸਟ ਕਰਨਾ ਹੀ ਇਨ੍ਹਾਂ ਦਾ ਕੰਮ ਹੈ। ਕੋਈ ਕਾਰਨ ਨਹੀਂ ਸੀ ਕਿ ਇਹ ਤੁਹਾਡੀ ਚੇਅਰ ਤੱਕ ਜਾਂਦੇ। ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਉਹ ਆਪਣੀ ਗੱਲ ਰੱਖਣ। ਉਨ੍ਹਾਂ ਨੂੰ ਗੱਲ ਰੱਖਣ ਦਾ ਪੂਰਾ ਮੌਕਾ ਅਸੀਂ ਦੇ ਰਹੇ ਹਾਂ। ਫਿਰ ਜੋ ਕੁਝ ਕੱਲ੍ਹ ਹੋਇਆ, ਸ਼ਾਇਦ ਇਸ ਤਰ੍ਹਾਂ ਦਾ ਕੰਮ ਕਦੇ ਵੀ ਨਹੀਂ ਹੋਇਆ। ਸਰਕਾਰ ਦੇ ਤਿੰਨ ਵਿੰਗ ਹਨ। ਗੌਰਮਿੰਟ ਇਕ ਐਕਜ਼ੈਕਟਿਵ ਵਿੰਗ ਹੈ, ਜੁਡੀਸ਼ਰੀ ਹੈ ਅਤੇ ਲੈਜਿਸਲੇਚਰ ਹੈ। ਗੌਰਮਿੰਟ ਦੇ ਹੈੱਡ ਕੇਂਦਰ ਵਿਚ ਪ੍ਰਧਾਨ ਮੰਤਰੀ ਹਨ ਅਤੇ ਪ੍ਰਦੇਸ਼ਾਂ ਵਿਚ ਮੁੱਖ ਮੰਤਰੀ ਹਨ। ਜੁਡੀਸ਼ਰੀ ਵਿਚ ਚੀਫ ਜਸਟਿਸ ਆਫ਼ ਇੰਡੀਆ ਹੈ ਜਾਂ ਚੀਫ਼ ਜਸਟਿਸ ਆਫ ਸਟੇਟ ਹੈ। ਲੈਜਿਸਲੇਚਰ ਦੇ ਮਾਨਯੋਗ ਸਪੀਕਰ ਸਾਹਿਬ ਹੈੱਡ ਹਨ। ਸੰਵਿਧਾਨ ਨੇ ਇਹ ਅਧਿਕਾਰ ਦਿੱਤਾ ਹੈ। ਇਹ ਤਿੰਨ ਹੈੱਡ ਕੰਸਟੀਚਿਊਸ਼ਨ ਦੇ ਹਨ। ਕਿਸੇ ਵੀ ਵਿਅਕਤੀ ਵਿਚ ਕੋਈ ਦੋਸ਼ ਹੋ ਸਕਦਾ ਹੈ, ਔਗੁਣ ਹੋ ਸਕਦੇ ਹਨ। ਮੇਰੇ ਵਿਚ ਵੀ ਔਗੁਣ ਹੋ ਸਕਦੇ ਹਨ ਤੇ ਇਨ੍ਹਾਂ ਵਿਚ ਵੀ ਹੋ ਸਕਦੇ ਹਨ। ਲੇਕਿਨ ਜੇ ਇਹ ਸਪੀਕਰ ਸਾਹਿਬ ਨੂੰ ਅਰਥਾਤ ਚੇਅਰ ਨੂੰ ਡੈਰੋਗੇਟਰੀ ਲਫਜ਼ਾਂ ਨਾਲ ਪੁਕਾਰਨ, ਅਨਪਾਰਲੀਮੈਂਟਰੀ ਲੈਂਗੁਏਜ ਨਾਲ ਪੁਕਾਰਨ ਤਾਂ ਇਹ ਠੀਕ ਨਹੀਂ ਹੈ। ਜੋ ਕੁਝ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਕਿਹਾ, ਮੈਂ ਉਹ ਗੱਲ ਇਥੇ ਨਹੀਂ ਕਹਿ ਸਕਦਾ ਭਾਵੇਂ ਲੀਡਰ ਆਫ਼ ਦਿ ਹਾਊਸ ਨੇ ਇਸ ਸਬੰਧੀ ਜਵਾਬ ਦੇ ਦਿੱਤਾ ਹੈ। ਜੋ ਕੁਝ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਕਿਹਾ, ਉਹ ਅਸੀਂ ਭਾਵੇਂ ਮਜਬੂਰਨ ਸੁਣਿਆ ਹੈ ਪਰ ਸਾਡੇ ਕੋਲੋਂ ਸੁਣਿਆ ਨਹੀਂ ਗਿਆ। ਇਸ ਢੰਗ ਨਾਲ ਆਪੋਜ਼ੀਸ਼ਨ ਨੇ ਚੇਅਰ ਦੀ ਤੌਹੀਨ ਕੀਤੀ ਹੈ, ਕਾਂਸਟੀਚਿਊਸ਼ਨ ਅਤੇ ਸੰਵਿਧਾਨ ਦੀ ਤੌਹੀਨ ਕੀਤੀ ਹੈ। ਜਿਸ ਢੰਗ ਨਾਲ ਆਪੋਜ਼ੀਸ਼ਨ ਨੇ ਬਿਹੇਵ ਕੀਤਾ ਹੈ, ਉਨ੍ਹਾਂ ਨੇ ਅੱਜ ਸੁਤੰਤਰਤਾ ਸੰਗਰਾਮੀਆਂ ਅਤੇ ਆਜ਼ਾਦੀ ਦੀ ਲੜਾਈ ਵਾਸਤੇ ਸ਼ਹੀਦ ਹੋਣ ਵਾਲਿਆਂ ਦੀ ਤੌਹੀਨ ਕੀਤੀ ਹੈ। ਸਪੀਕਰ ਸਾਹਿਬ, ਲੀਡਰ ਆਫ਼ ਦਿ ਹਾਊਸ ਨੇ ਗੱਲ ਕਹੀ ਹੈ ਕਿ ਜੇਕਰ ਕਿਸੇ ਵਿਅਕਤੀ ਦੇ ਖਿਲਾਫ ਐਫ.ਆਈ.ਆਰ. ਦਰਜ ਹੁੰਦੀ ਹੈ ਜਾਂ ਕੇਸ ਵੀ ਚਲਦਾ ਹੈ, ਜਦੋਂ ਤੱਕ ਉਹ ਸਾਬਤ ਨਹੀਂ ਹੋ ਜਾਂਦਾ, ਉਦੋਂ ਤੱਕ ਉਸ ਨੂੰ ਦੋਸ਼ੀ ਨਹੀਂ ਮੰਨਿਆ ਜਾ ਸਕਦਾ। ਕਾਨੂੰਨ ਸਾਰਿਆਂ ਲਈ ਬਰਾਬਰ ਹੈ। ਸੋ, ਇਸ ਲਈ ਜੇਕਰ ਕੋਈ ਰਿਪੋਰਟ ਆਈ ਹੈ, ਕਾਨੂੰਨ ਮੁਤਾਬਕ ਉਸ ਉਤੇ ਜੋ ਨਿਰਣਾ ਆਏਗਾ, ਉਹ ਸਾਰਿਆਂ ਨੂੰ ਮਨਜ਼ੂਰ ਹੋਵੇਗਾ। ਇਸ ਲਈ ਆਪੋਜ਼ੀਸ਼ਨ ਵੱਲੋਂ ਕਹੀਆਂ ਗਈਆਂ ਗੱਲਾਂ ਜਾਇਜ਼ ਨਹੀਂ ਹਨ। ਇਹ ਦੱਸ ਦੇਣ ਕਿ ਕਾਂਗਰਸ ਪਾਰਟੀ ਦੇ ਮੈਂਬਰਾਂ ਦੇ ਖਿਲਾਫ ਜੇਕਰ ਕੋਈ ਐਫ.ਆਈ.ਆਰਜ਼ ਰਜਿਸਟਰ ਹੋਈਆਂ ਹਨ ਜਾਂ ਕੇਸ ਦਰਜ ਹੋਏ ਹਨ, ਕੀ ਉਨ੍ਹਾਂ ਨੇ

ਆਪਣੇ ਅਹੁਦਿਆਂ ਤੋਂ ਰਿਜ਼ਾਈਨ ਕੀਤੇ ਹਨ? ਉਨ੍ਹਾਂ ਨੇ ਬਿਲਕੁਲ ਨਹੀਂ ਕੀਤੇ। ਜੇ ਆਪਾਂ ਕਹਿੰਦੇ ਹਾਂ ਕਿ ਕਾਨੂੰਨ ਸਾਰਿਆਂ ਲਈ ਬਰਾਬਰ ਹੈ ਤਾਂ ਫਿਰ ਇਹ ਵੀ ਤਾਂ ਸਭ ਲਈ ਹੀ ਬਰਾਬਰ ਸਮਝਣ। ਇਹ ਮਾਨਯੋਗ ਸਪੀਕਰ ਸਾਹਿਬ ਲਈ ਵੀ ਬਰਾਬਰ ਹੈ, ਇਨ੍ਹਾਂ ਲਈ ਵੀ ਬਰਾਬਰ ਹੈ ਅਤੇ ਸਾਡੇ ਲਈ ਵੀ ਬਰਾਬਰ ਹੈ। ਲੀਡਰ ਆਫ਼ ਦਿ ਆਪੋਜ਼ੀਸ਼ਨ ਲਈ ਵੀ ਕਾਨੂੰਨ ਬਰਾਬਰ ਹੈ। ਲੇਕਿਨ ਇਹ ਕਹਿਣਾ ਕਿ ਅੱਜ ਅਸਤੀਫਾ ਦੇ ਦਿਓ, ਇਹ ਗੱਲ ਕਹਿਣੀ ਜਾਇਜ਼ ਨਹੀਂ ਹੈ। ਜੇਕਰ ਆਪਾਂ ਕਿਸੇ ਵੱਲ ਇੱਕ ਉਂਗਲੀ ਕਰਦੇ ਹਾਂ ਤਾਂ ਸਾਡੇ ਵੱਲ ਤਿੰਨ ਉਂਗਲੀਆਂ ਹੁੰਦੀਆਂ ਹਨ। ਇਸ ਲਈ ਪਹਿਲਾਂ ਇਹ ਆਪ ਰਿਜ਼ਾਈਨ ਕਰਨ ਫਿਰ ਹੀ ਇਹ ਤੁਹਾਨੂੰ ਕਹਿ ਸਕਦੇ ਹਨ...

ਮੁੱਖ ਮੰਤਰੀ (ਬੈਠੇ-ਬੈਠੇ) : ਬੀਬੀ ਭੱਠਲ ਵੀ ਰਿਜ਼ਾਇਨ ਕਰ ਦੇਵੇ...

ਮੰਤਰੀ : ਹਾਂ ਜੀ, ਮੈਂ ਉਹੀ ਗੱਲ ਕਰ ਰਿਹਾ ਹਾਂ। ਜਦੋਂ ਬੀਬੀ ਭੱਠਲ ਇਹ ਗੱਲ ਕਰਦੇ ਹਨ ਤਾਂ ਤਿੰਨ ਉਂਗਲੀਆਂ ਉਨ੍ਹਾਂ ਦੇ ਆਪਣੇ ਵੱਲ ਹੋ ਰਹੀਆਂ ਹਨ। ਜਿਹੜੀਆਂ ਤਿੰਨ ਉਂਗਲਾਂ ਜੋ ਉਨ੍ਹਾਂ ਦੇ ਆਪਣੇ ਵੱਲ ਹੋ ਰਹੀਆਂ ਹਨ, ਉਨ੍ਹਾਂ ਨੂੰ ਵੇਖ ਕੇ ਪਹਿਲਾਂ ਉਹ ਆਪ ਰਿਜ਼ਾਇਨ ਕਰਨ। ਫਿਰ ਹੀ ਉਹ ਕਹਿ ਸਕਦੇ ਹਨ ਕਿ ਮੈਂ ਤਾਂ ਰਿਜ਼ਾਈਨ ਕਰ ਦਿੱਤਾ ਹੈ, ਤੁਸੀਂ ਵੀ ਰਿਜ਼ਾਈਨ ਕਰੋ। ਫਿਰ ਤਾਂ ਗੱਲ ਸਮਝ ਆਉਂਦੀ ਹੈ। ਜਿਵੇਂ ਕਿ ਕਹਾਵਤ ਹੈ - "ਆਪ ਨਾ ਵੱਸੀ ਸਹੁਰੇ, ਲੋਕਾਂ ਮੱਤੀਂ ਦੇ।" ਇਨ੍ਹਾਂ ਦੀ ਤਾਂ ਇਹ ਗੱਲ ਹੈ।

ਮਾਨਯੋਗ ਸਪੀਕਰ : ਚਲੋ, ਬੈਠੋ ਜੀ।

ਮੰਤਰੀ : ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਜਿਹੜਾ ਕੁਐਸਚਨ ਆਵਰ ਹੈ, ਇਹ ਇੱਕ ਘੰਟੇ ਦਾ ਹੁੰਦਾ ਹੈ। ਇਸ ਵਿਚ ਕੁਐਸਚਨ ਕੀਤੇ ਜਾਂਦੇ ਹਨ। ਵਿਪਕਸ਼ ਨੂੰ ਪੂਰਾ ਮੌਕਾ ਦਿੱਤਾ ਜਾਂਦਾ ਹੈ। ਜ਼ਿਆਦਾਤਰ ਇਸ ਵਿਚ ਆਪੋਜ਼ੀਸ਼ਨ ਮੈਂਬਰਾਂ ਦੇ ਸਵਾਲ ਲੱਗੇ ਹੁੰਦੇ ਹਨ। ਲੇਕਿਨ ਇਨ੍ਹਾਂ ਨੇ ਪ੍ਰਸ਼ਨ ਕਾਲ ਨੂੰ ਵੀ ਮਹੱਤਤਾ ਨਹੀਂ ਦਿੱਤੀ। ਇਨ੍ਹਾਂ ਨੇ ਪ੍ਰਸ਼ਨ ਕਾਲ ਵਿਚ ਵੀ ਖੱਪ ਪਾਈ। ਇਹ ਜ਼ੀਰੋ ਆਵਰ ਵਿਚ ਵੀ ਆਪਣੀ ਮੰਗ ਜਾਂ ਮੁੱਦਾ ਰੱਖ ਸਕਦੇ ਸੀ। ਕੋਈ ਵੀ ਗੱਲ ਕਰ ਸਕਦੇ ਸੀ। ਇਨ੍ਹਾਂ ਨੇ ਪ੍ਰਸ਼ਨ ਕਾਲ ਨੂੰ ਵੀ ਮਜ਼ਾਕ ਸਮਝ ਲਿਆ। ਇਨ੍ਹਾਂ ਨੇ ਪ੍ਰਸ਼ਨ ਕਾਲ ਨੂੰ ਵੀ ਨਕਾਰ ਦਿੱਤਾ। ਇਸ ਤਰ੍ਹਾਂ ਇਨ੍ਹਾਂ ਨੇ ਲੈਜਿਸਲੇਟਿਵ ਅਸੈਂਬਲੀ ਦੀ, ਵਿਧਾਨ ਸਭਾ ਦੀ, ਕਾਨੂੰਨ ਦੀ ਅਤੇ ਸੰਵਿਧਾਨ ਦੀ ਤੌਹੀਨ ਕੀਤੀ ਹੈ। ਸਪੀਕਰ ਸਾਹਿਬ, ਇਸ ਦੀ ਜਿੰਨੀ ਵੀ ਨਿਖੇਧੀ ਕੀਤੀ ਜਾਵੇ, ਉਨੀ ਥੋੜ੍ਹੀ ਹੈ। ਜਿਸ ਤਰ੍ਹਾਂ ਸਪੀਕਰ ਸਾਹਿਬ, ਤੁਸੀਂ ਕਿਹਾ ਹੈ ਕਿ ਅਸੀਂ ਇਸ ਨੂੰ ਸੀਰੀਅਸਲੀ ਲਵਾਂਗੇ, ਤੁਸੀਂ ਇਸ ਨੂੰ ਬਿਲਕੁਲ ਸੀਰੀਅਸਲੀ ਲੈਣਾ। ਇਸ ਨੂੰ ਪੂਰੀ ਤਰ੍ਹਾਂ ਸੀਰੀਅਸਲੀ ਲੈਣਾ ਚਾਹੀਦਾ ਹੈ ਅਤੇ ਕੋਈ ਨਾ ਕੋਈ ਇਨ੍ਹਾਂ ਦੇ ਖਿਲਾਫ ਕਾਰਵਾਈ ਜ਼ਰੂਰ ਹੋਣੀ ਚਾਹੀਦੀ ਹੈ। (ਧੰਨਵਾਦ)

ਮਾਨਯੋਗ ਸਪੀਕਰ : ਕੈਪਟਨ ਬਲਬੀਰ ਸਿੰਘ ਬਾਠ ਜੀ।

**ਕੈਪਟਨ ਬਲਬੀਰ ਸਿੰਘ ਬਾਠ :** ਮਾਨਯੋਗ ਸਪੀਕਰ ਸਾਹਿਬ, ਮੈਂ ਜ਼ੀਰੋ ਆਵਰ ਤੇ ਬੋਲਣ ਤੋਂ ਪਹਿਲਾਂ, ਜੋ ਕੁਝ ਕੱਲ੍ਹ ਅਤੇ ਦੋ ਦਿਨ ਪਹਿਲਾਂ ਹੋਇਆ ਹੈ, ਉਸ ਤੇ ਦੋ ਅਲਫਾਜ਼ ਕਹਿਣ ਲਈ ਆਪ ਜੀ ਦੀ ਆਗਿਆ ਮੰਗਦਾ ਹਾਂ। ਪਿਛਲੇ ਦਿਨਾਂ ਵਿਚ ਇਸ ਹਾਊਸ ਵਿਚ ਜੋ ਕੁਝ ਵੀ ਵਿਰੋਧੀ ਧਿਰ ਵੱਲੋਂ ਕੀਤਾ ਗਿਆ ਹੈ, ਜੋ ਹੰਗਾਮੇ ਹੋਏ ਹਨ, ਉਹ ਇੱਥੇ ਅਤਿ-ਨਿੰਦਣਯੋਗ ਹਨ। ਮੈਂ ਸਮਝਦਾ ਹਾਂ ਸਾਨੂੰ ਆਪਣੀਆਂ ਵਿਧਾਨਿਕ ਡਿਊਟੀਆਂ ਨਿਭਾਉਣ ਵਾਸਤੇ ਵੀ ਮੁਢਲੇ ਸਿਰੇ ਤੋਂ "ੳ, ਅ" ਪੜ੍ਹਨਾ ਪਵੇਗਾ। ਇਹ ਮੈਂ ਮਹਿਸੂਸ ਕਰਦਾ ਹਾਂ। ਪਿਛਲੇ ਦਿਨੀਂ ਅਖਬਾਰਾਂ ਵਿਚ ਬਹੁਤ ਵੱਡੀ ਚਰਚਾ ਰਹੀ ਹੈ ਕਿ ਸੈਂਟਰ ਦੀ ਸਰਕਾਰ, ਯੂ.ਪੀ.ਏ. ਦੀ ਸਰਕਾਰ ਜੋ ਸਾਲ 2005 ਵਾਲਾ ਐਕਟ ਸੀ, ਉਸ ਵਿਚ ਸੁਧਾਰ ਕਰਨ ਜਾ ਰਹੀ ਹੈ। ਇਹ ਐਕਟ ਇਹ ਹੈ ਕਿ ਜੇ ਸਰਕਾਰਾਂ ਸੂਬਿਆਂ ਵਿਚ ਠੀਕ ਤਰ੍ਹਾਂ ਕੰਮ ਨਹੀਂ ਕਰ ਰਹੀਆਂ ਜਾਂ ਉਨ੍ਹਾਂ ਦਾ ਇਹ ਰੁਝਾਨ ਹੋਵੇ ਕਿ ਉੱਥੇ ਹੱਲਾ-ਗੁੱਲਾ ਹੈ ਜਾਂ ਹਫੜਾ-ਦਫੜੀ ਹੈ ਤਾਂ ਉਹ ਉਨ੍ਹਾਂ ਦੇ ਖਿਲਾਫ ਐਕਸ਼ਨ ਲੈ ਕੇ ਉਨ੍ਹਾਂ ਦੀ ਬਾਜ਼ੀ ਪਲਟਾ ਸਕਦੇ ਹਨ। ਇਹ ਸੈਂਟਰ ਦੇ ਵਿਚਾਰ ਅਧੀਨ ਹੈ। ਮੈਂ ਸਮਝਦਾ ਹਾਂ ਕਿ ਜੋ ਕੁਝ ਇਨ੍ਹਾਂ ਮੇਰੇ ਮਿੱਤਰਾਂ ਨੇ ਕੀਤਾ ਹੈ, ਇਹ ਉਸੇ ਪ੍ਰਸੰਗ ਵਿਚ ਹੀ ਸੀ ਔਰ ਇਹ ਕਾਹਲੇ ਪੈ ਗਏ ਹਨ ਕਿ ਸ਼ਾਇਦ ਸਾਡੀ ਵਾਰੀ ਪਹਿਲਾਂ ਆ ਜਾਣੀ ਹੈ। ਹਾਲਾਂ ਕਿ ਸਾਡੀ ਸਰਕਾਰ ਦਾ ਸਮਾਂ ਹਾਲੇ ਘੱਟੋ-ਘੱਟ 2 ਸਾਲ ਰਹਿੰਦਾ ਹੈ। ਇਹ ਸਾਰਾ ਤਾਂ ਕਰਕੇ ਰੌਲਾ ਪਿਆ ਹੈ ਜੋ ਕਿ ਅਤਿ ਨਿੰਦਣਯੋਗ ਹੈ। ਅਗਲੀ ਗੱਲ ਮੈਂ ਸਮਝਦਾ ਹਾਂ ਕਿ ਕਾਂਗਰਸ, ਜੋ ਸਾਡੀ ਵਿਰੋਧੀ ਧਿਰ ਹੈ, ਇਸ ਵਿਚ ਆਪਸੀ ਲੀਡਰਸ਼ਿਪ ਦਾ ਬਹੁਤ ਵੱਡਾ ਰੌਲਾ ਹੈ, 3-4 ਧਿਰਾਂ ਹਨ। ਉਹ ਕਹਿੰਦਾ ਹੈ ਮੈਂ ਵੱਡਾ ਹਾਂ, ਉਹ ਕਹਿੰਦਾ ਹੈ ਮੈਂ ਵੱਡਾ ਹਾਂ। ਇਸ ਬਾਰੇ ਹਾਊਸ ਵਿਚ ਅਜਮਾਇਸ਼ ਕਰਨ ਲਈ ਅਤੇ ਆਪਣੇ ਆਪ ਨੂੰ ਆਪੋਜ਼ੀਸ਼ਨ ਦਾ ਵੱਡਾ ਲੀਡਰ ਦੱਸਣ ਲਈ ਸਾਰਾ ਰੌਲਾ ਪਾਇਆ ਹੈ। ਇਹ ਵੀ ਅਤਿ ਨਿੰਦਣਯੋਗ ਗੱਲ ਹੈ। ਮੈਂ ਸਮਝਦਾ ਹਾਂ ਕਿ ਜਿਵੇਂ ਲੀਡਰ ਆਫ ਦਿ ਹਾਊਸ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਵੀ ਕਿਹਾ ਹੈ ਕਿ ਇਸ ਨੂੰ ਜਿੰਨਾ ਵੀ ਨਿੰਦਿਆ ਜਾਵੇ, ਉਹ ਘੱਟ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

(ਆਵਾਜ਼ਾਂ : ਜ਼ੀਰੋ ਆਵਰ ਹੈ ਜੀ?)

**ਮਾਨਯੋਗ ਸਪੀਕਰ :** ਹਾਂ, ਕੋਈ ਕਰੰਟ ਇਸ਼ੂ ਹੈ ਤਾਂ ਉਹ ਲਿਆਓ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਕੁਝ ਮਸਲੇ ਉਠਾਉਣੇ ਅਜਿਹੇ ਰਹਿ ਗਏ ਹਨ ਜਿਹੜੇ ਬਹੁਤ ਜ਼ਰੂਰੀ ਹਨ ਅਤੇ ਜਿਨ੍ਹਾਂ ਕਰਕੇ ਪਬਲਿਕ ਵਿਚ ਸਰਕਾਰ ਦੀ ਇਮੇਜ ਨੂੰ ਬਹੁਤ ਵੱਡਾ ਧੱਕਾ ਲੱਗਦਾ ਹੈ। ਉਸ ਬਾਰੇ ਮੈਂ ਚਾਹੁੰਦਾ ਹਾਂ ਕਿ ਗੱਲ ਕੀਤੀ ਜਾਵੇ। ਅੱਜ ਟ੍ਰਾਂਸਪੋਰਟ ਮੰਤਰੀ ਜੀ ਵੀ ਇੱਥੇ ਬੈਠੇ ਹਨ। ਇੱਕ ਤਾਂ ਜਿਹੜੀ ਪੰਜਾਬ ਵਿਚ ਡੀ.ਟੀ.ਓਜ਼ ਦੀ 7000/- ਰੁਪਏ ਦੀ ਪਰਚੀ ਚੱਲਦੀ ਹੈ। ਟ੍ਰਾਂਸਪੋਰਟ ਮੰਤਰੀ

ਜੀ ਨੇ ਪਿੱਛੇ ਬਿਆਨਾਂ ਵਿਚ ਕਿਹਾ ਸੀ ਕਿ ਇਹ ਬੰਦ ਕਰ ਦਿੱਤੀ ਗਈ ਹੈ ਔਰ ਇਹ ਨਹੀਂ ਚੱਲੇਗੀ, ਪਰ ਇਹ 100% ਗਲਤ ਹੈ, ਇਹ ਪਰਚੀ ਅੱਜ ਵੀ ਚੱਲ ਰਹੀ ਹੈ...

**ਮਾਨਯੋਗ ਸਪੀਕਰ :** ਮੇਰੀ ਗੱਲ ਸੁਣਨ ਦਾ ਯਤਨ ਕਰੋ। ਸਾਨੂੰ ਹਾਊਸ ਦੇ ਬਿਜ਼ਨਸ ਦੇ ਸਿਸਟਮ ਦੇ ਹਿਸਾਬ ਨਾਲ ਚੱਲਣਾ ਚਾਹੀਦਾ ਹੈ...

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਮੈਂ ਜ਼ੀਰੋ ਆਵਰ ਇਸਤੇਮਾਲ ਕਰ ਰਿਹਾ ਹਾਂ ਜੀ।

**ਮਾਨਯੋਗ ਸਪੀਕਰ :** ਨਹੀਂ, ਮੈਂ ਇਹ ਅਲਾਓ ਨਹੀਂ ਕਰਦਾ। ਤੁਸੀਂ ਤਾਂ ਇਸ ਤਰ੍ਹਾਂ ਲੈ ਲਿਆ ਹੈ ਜਿਵੇਂ ਡਿਸਕਸ਼ਨ ਦਾ ਪੀਰੀਅਡ ਸ਼ੁਰੂ ਹੋ ਗਿਆ ਹੁੰਦਾ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਪਰ ਸਾਨੂੰ ਵਕਤ ਨਹੀਂ ਮਿਲਿਆ।

**ਮਾਨਯੋਗ ਸਪੀਕਰ :** ਨਹੀਂ ਮਿਲਿਆ, ਇਹ ਵਖਰੀ ਗੱਲ ਹੈ ਪਰ ਹਾਊਸ ਵਿਚ ਹਰ ਚੀਜ਼ ਦਾ ਟਾਈਮ ਪ੍ਰਿਸਕ੍ਰਾਈਬਡ ਹੈ। ਉਸ ਵਿਚ ਇਹ ਨਹੀਂ ਕਿ ਜੋ ਮਰਜ਼ੀ ਗੱਲ ਲੈ ਕੇ ਚੱਲ ਪਈਏ। ਹਾਂ ਜੀ, ਚੰਨੀ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿਚ ਇਕ ਬੜੀ ਮਹੱਤਵਪੂਰਨ ਵਿਸ਼ੇ ਵਾਲੀ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਮੁਹਾਲੀ ਦੇ ਕੂੜੇ ਦਾ ਡੰਪਿੰਗ ਗਰਾਊਂਡ ਲਾਂਡਰਾਂ ਤੋਂ ਅੱਗੇ ਜਾ ਕੇ ਸਵਾੜਾ ਦੇ ਨੇੜੇ ਜਿੱਥੇ ਪਿੰਡਾਂ ਦੀ ਸੰਘਣੀ ਆਬਾਦੀ ਹੈ, ਉਥੇ ਬਣ ਰਿਹਾ ਹੈ। ਉੱਥੇ ਬਹੁਤ ਹੀ ਉਪਜਾਊ ਜ਼ਮੀਨ ਹੈ ਔਰ ਨੇੜੇ ਹੀ ਚੱਪੜਚਿੜੀ ਹੈ ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਲੜਾਈ ਲੜੀ ਹੈ। ਮਾਨਯੋਗ ਮੁੱਖ ਮੰਤਰੀ ਜੀ ਨੇ ਐਲਾਨ ਵੀ ਕੀਤਾ ਹੈ ਕਿ ਉਨ੍ਹਾਂ ਦੀ ਯਾਦਗਾਰ ਚੱਪੜਚਿੜੀ ਵਿਖੇ ਬਣਨੀ ਹੈ ਔਰ ਉਸਦੇ ਬਿਲਕੁਲ ਨਾਲ ਹੀ ਇਹ ਡੰਪਿੰਗ ਗਰਾਊਂਡ ਬਣਨ ਲੱਗਿਆ ਹੈ। ਉੱਥੇ ਬਹੁਤ ਹੀ ਸੰਘਣੀ ਆਬਾਦੀ ਹੈ ਅਤੇ ਬਹੁਤ ਹੀ ਉਪਜਾਊ ਜ਼ਮੀਨ ਹੈ। ਕਿਸਾਨਾਂ ਦਾ ਬਹੁਤ ਭਾਰੀ ਨੁਕਸਾਨ ਹੋ ਰਿਹਾ ਹੈ। ਮੁਹਾਲੀ ਵੱਸੇ ਅਤੇ ਸਾਫ ਰਹੇ, ਇਹ ਤਾਂ ਚੰਗੀ ਗੱਲ ਹੈ ਪਰ ਸਾਰੇ ਮੁਹਾਲੀ ਸ਼ਹਿਰ ਦਾ ਕੂੜਾ, ਜਿਹੜਾ ਸਾਡੇ ਏਰੀਏ ਦੇ ਵਿਚ ਜਾਣਾ ਹੈ, ਉਸ ਸਬੰਧੀ ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਪ੍ਰਪੋਜ਼ਲ ਨੂੰ ਇੱਕ ਵਾਰੀ ਦੁਬਾਰਾ ਅਫਸਰਾਂ ਨੂੰ ਬੁਲਾ ਕੇ ਦੇਖ ਲੈਣ ਅਤੇ ਰੀ- ਕਨਸਿਡਰ ਕਰ ਲੈਣ। ਜਿੱਥੇ ਉਪਜਾਊ ਜ਼ਮੀਨ ਨਾ ਹੋਵੇ, ਉਜਾੜ ਜਗ੍ਹਾ ਹੋਵੇ, ਜਿੱਥੇ ਇੰਨੀ ਸੰਘਣੀ ਆਬਾਦੀ ਨਾ ਹੋਵੇ, ਜੇਕਰ ਕਿਸੇ ਐਸੀ ਜਗ੍ਹਾ ਤੇ ਇਸ ਡੰਪਿੰਗ ਗਰਾਊਂਡ ਨੂੰ ਸ਼ਿਫਟ ਕਰ ਦੇਣ ਤਾਂ ਮੈਂ ਇਲਾਕੇ ਵੱਲੋਂ ਇਨ੍ਹਾਂ ਦਾ ਬੜਾ ਧੰਨਵਾਦੀ ਹੋਵਾਂਗਾ। ਮੈਂ ਮੁੱਖ ਮੰਤਰੀ ਜੀ ਤੋਂ ਇਹ ਵੀ ਆਸ ਰੱਖਾਂਗਾ ਕਿ ਇਹ ਇੰਨਾ ਕੁ ਵਿਸ਼ਵਾਸ ਦਿਵਾ ਦੇਣ ਕਿ ਮੈਂ ਅਫਸਰਾਂ ਨੂੰ ਬੁਲਾ ਕੇ ਇਸ ਸਬੰਧ ਦੇ ਵਿਚ ਜ਼ਰੂਰ ਕਾਰਵਾਈ ਕਰਾਂਗਾ।

| | | |
|---|---|---|
| 201. | Muktsar | Fatahpur Manian |
| 202. | Muktsar | Sehna Khera |
| 203. | Muktsar | Farid Khera |
| 204. | Muktsar | Khudian Gulab Singh |
| 205. | Muktsar | Khudian Mahan Singh |
| 206. | Muktsar | Fatuhi Khera |
| 207. | Muktsar | Panjawa |
| 208. | Muktsar | Roran Wali |
| 209. | Muktsar | Tarmala |
| 210. | Muktsar | Kandu Khera |
| 211. | Muktsar | Bhitti Wala |
| 212. | Muktsar | Hakko Wala |
| 213. | Muktsar | Bhullar Wala |
| 214. | Muktsar | Fatta Khera |
| 215. | Muktsar | Middu Khera |
| 216. | Muktsar | Banwala Anu |
| 217. | Muktsar | Bhangu |
| 218. | Muktsar | Kakhanwali |
| 219. | Muktsar | Kheo Wali |
| 220. | Muktsar | Mithri Budhgir |
| 221. | Muktsar | Gaggar |
| 222. | Muktsar | Mehna |
| 223. | Muktsar | Ghumiara |
| 224. | Muktsar | Lohara |
| 225. | Muktsar | Tharaj Wala |
| 226. | Muktsar | Singhe Wala |
| 227. | Muktsar | Fatuhi Wala |
| 228. | Muktsar | Dhaula |
| 229. | Muktsar | Abul Khurana |
| 230. | Muktsar | Mahuana |
| 231. | Muktsar | Tappa Khera |
| 232. | Muktsar | Karam Patti |

[ ਉਪ ਮੁੱਖ ਮੰਤਰੀ ]

| | | |
|---|---|---|
| 233. | Muktsar | Mohlan |
| 234. | Muktsar | Shergarh Gian Singh |
| 235. | Muktsar | Bhulleraian |
| 236. | Muktsar | Saunke |
| 237. | Muktsar | Ram Nagar |
| 238. | Muktsar | Aspal |
| 239. | Muktsar | Kattian Wali |
| 240. | Muktsar | Pakki Tibbi |
| 241. | Muktsar | Sarawan Bodia |
| 242. | Muktsar | Alam Wala |
| 243. | Muktsar | Bhagwanpura |
| 244. | Muktsar | Deon Khera |
| 245. | Muktsar | Dabwali Rahurian Wali |
| 246. | Muktsar | Rani Wala |
| 247. | Muktsar | Panniwala Fatta |
| 248. | Muktsar | Midda |
| 249. | Muktsar | Ratta Tibba |
| 250. | Muktsar | Ratta Khera |
| 251. | Muktsar | Beedowali |
| 252. | Muktsar | Debwali Dhab |
| 253. | Muktsar | Shamkot |
| 254. | Muktsar | Kollian Wali |
| 255. | Muktsar | Burj Sidhwan |
| 256. | Muktsar | Gurusar Jodhke |
| 257. | Muktsar | Sheikhu |
| 258. | Muktsar | Dane Wala |
| 259. | Muktsar | Village Malout |
| 260. | Muktsar | Karamgarh |
| 261. | Muktsar | Sanguduan |
| 262. | Muktsar | Madhar Kalan |
| 263. | Muktsar | Motlewlala |
| 264. | Muktsar | Bariwala |

| | | |
|---|---|---|
| 265. | Muktsar | Thandewala |
| 266. | Muktsar | Kanianwali |
| 267. | Muktsar | Maan Singh Wala |
| 268. | Muktsar | Khokhar |
| 269. | Muktsar | Babanian |
| 270. | Muktsar | Badian |
| 271. | Muktsar | Bhalliana |
| 272. | Muktsar | Bharu |
| 273. | Muktsar | Butter Bakhuaha |
| 274. | Muktsar | Daula |
| 275. | Muktsar | Faquarsar |
| 276. | Muktsar | Gurusar |
| 277. | Muktsar | Kurai Wala |
| 278. | Muktsar | Lunde Wala |
| 279. | Muktsar | Peori |
| 280. | Muktsar | Rakhala |
| 281. | Muktsar | Samagh |
| 282. | Muktsar | Sheikh |
| 283. | Muktsar | Theri |
| 284. | Muktsar | Husner |
| 285. | Muktsar | Sahib Chand |
| 286. | Muktsar | Manian Wala |
| 287. | Muktsar | Chotian |
| 288. | Muktsar | Ghagga |
| 289. | Muktsar | Chhattiana |
| 290. | Muktsar | Madhir |
| 291. | Muktsar | Karni Wala |
| 292. | Muktsar | Assa Butter |
| 293. | Muktsar | Bhunder |
| 294. | Muktsar | Bhutti Wala |
| 295. | Muktsar | Butter Sharinh |
| 296. | Muktsar | Chak Gilje Wala |

[ ਉਪ ਮੁੱਖ ਮੰਤਰੀ ]

| | | |
|---|---|---|
| 297. | Muktsar | Dhulkot |
| 298. | Muktsar | Doda |
| 299. | Muktsar | Duhe Wala |
| 300. | Muktsar | Gilje Wala |
| 301. | Muktsar | Guri Sangar |
| 302. | Muktsar | Kauni |
| 303. | Muktsar | Khirkian Wala |
| 304. | Muktsar | Khunan Khurd |
| 305. | Muktsar | Kotli Ablu |
| 306. | Muktsar | Lohara |
| 307. | Muktsar | Mallan |
| 308. | Muktsar | Sotha |
| 309. | Muktsar | Sukhna Ablu |
| 310. | Muktsar | Sure Wala |
| 311. | Muktsar | Wara Kishan Pura |
| 312. | Muktsar | Mehraj Wala |
| 313. | Muktsar | Phulle Wala |
| 314. | Muktsar | Chack Duhe Wala |
| 315. | Muktsar | Dhigana |
| 316. | Muktsar | Hari Ke Kalan |
| 317. | Muktsar | Dabra |
| 318. | Muktsar | Bodiwala Khadak Singh |
| 319. | Taran Taran | Rattoke |
| 320. | Taran Taran | Rajoke |
| 321. | Taran Taran | Lakhna |
| 322. | Taran Taran | Valtora |
| 323. | Taran Taran | Varnala |
| 324. | Taran Taran | Wan Tara Singh |
| 325. | Taran Taran | Asal Ke Uttar |
| 326. | Taran Taran | Bhura Kona |
| 327. | Taran Taran | Mehandipur |
| 328. | Taran Taran | Channa Sirja Mirja |

| | | |
|---|---|---|
| 329. | Taran Taran | Adda Amar Kot |
| 330. | Sangrur | Khai |
| 331. | Sangrur | Sullar |
| 332. | Sangrur | Mard Khera |
| 333. | Sangrur | Kheri |
| 334. | Sangrur | I II wal |
| 335. | Sangrur | Balwarkhurd |
| 336. | Sangrur | Ladal |
| 337. | Sangrur | Janal |
| 338. | Sangrur | Khadial |
| 339. | Sangrur | Taranjikhera |
| 340. | Sangrur | Junor |

## ਅੰਤਿਕਾ – 'ਅ'

## ਪਿੰਡਾਂ ਦੀ ਲਿਸਟ ਜਿੱਥੇ ਆਰ.ਓ. ਪਲਾਂਟ ਸਾਲ 2010-11 ਦੌਰਾਨ ਲਗਾਉਣ ਦੀ ਤਜਵੀਜ਼ ਹੈ

| ਲੜੀ ਨੰ: | ਪਿੰਡ ਦਾ ਨਾਂ | ਲੜੀ ਨੰ: | ਪਿੰਡ ਦਾ ਨਾਂ |
|---|---|---|---|
| ਜ਼ਿਲ੍ਹਾ ਫਿਰੋਜ਼ਪੁਰ (55 ਨੰਬਰ) | | 14 | ਚੌ. ਖਿਓ ਵਾਲਾ |
| 1 | ਫਤਿਹਗੜ੍ਹ | 15 | ਚੌ. ਬਨਵਾਲਾ |
| 2 | ਲੈਪੌਨ | 16 | ਚੌ. ਡੱਬਵਾਲਾ |
| 3 | ਜੰਡ ਵਾਲਾ | 17 | ਜੋਰੇ ਜੰਡ ਉਰਫ ਚਿਮੇਨ ਵਾਲਾ |
| 4 | ਮੋਥਨ ਵਾਲਾ | 18 | ਜੋਰਕੀ ਅੱਡੇ ਵਾਲੀ |
| 5 | ਕੱਤੀ | 19 | ਦੇਪਲਾਨਾ |
| 6 | ਮੋਹਾਤਨਵਾਲਾ | 20 | ਐਹਲ ਬੋਡਲਾ |
| 7 | ਚੌ. ਮੋਹਾਤਨਵਾਲਾ | 21 | ਓਝਣ ਵਾਲੀ |
| 8 | ਚੋ. ਜਮਾਲ ਗੜ੍ਹ | 22 | ਚੌ. ਰੋਹੀ ਵਾਲਾ |
| 9 | ਨਿਧਾਨਾ | 23 | ਸਾਹੀ ਵਾਲਾ |
| 10 | ਬਾਬੇਰਾਨ ਵਾਲਾ | 24 | ਸਾਰੀਆ ਵਾਲਾ |
| 11 | ਚੌ. ਨਿਬਾਨਾ | 25 | ਚੌ. ਸਾਰੀਆ |
| 12 | ਨਕੇਰੀਆ | 26 | ਪਾਲੀ ਵਾਲਾ |
| 13 | ਚਲਾਨ ਵਾਲੀ | 27 | ਚੌ. ਪਾਲੀ ਵਾਲਾ |

[ ਉਪ ਮੁੱਖ ਮੰਤਰੀ ]

28 ਹੌਜ ਖਾਸ
29 ਚੌ. ਪੱਖੀ
30 ਹੰਜ ਅਲਾਇਜ ਗੰਧਾਰ
31 ਹਿਰਾਨ ਵਾਲੀ
32 ਇਸਲਾਮ ਵਾਲਾ
33 ਟਾਹਲੀ ਵਾਲਾ ਬੋਦਲਾ
34 ਸਿੰਘ ਪੁਰਾ
35 ਸਾਜਰਾਨਾ
36 ਬੇਘਾ ਵਾਲੀ
37 ਜੰਡ ਵਾਲਾ ਖਾਰਤਾ
38 ਬਨ ਵਾਲਾ ਹਲਵੰਤਾ
39 ਸਰੇਸ ਵਾਲਾ
40 ਓਦੀਅਨ
41 ਆਵਾ ਉਰਫ ਵਰਿਆਮ ਪੁਰਾ
42 ਰਾਮ ਪੁਰਾ
43 ਚੋਰੀਆ ਵਾਲੀ
44 ਕੋੜੀਆ ਵਾਲੀ
45 ਚੌ. ਪੰਜਾ ਕੋਹੀ
46 ਚੌ. ਜੰਡ ਵਾਲਾ
47 ਜੰਡਵਾਲਾ
48 ਚੌ. ਕਾਬਾਰ ਵਾਲਾ
49 ਚੌ. ਗਲਾਮ ਰਸਲ ਵਾਲਾ
50 ਚੌ. ਰੋਰਨ ਵਾਲਾ ਉਰਫ ਤੰਬ ਵਾਲਾ
51 ਰੱਤਾ ਖੇੜਾ
52 ਚੌ. ਖਰੰਜ
53 ਲੱਧ ਵਾਲਾ ਉੱਤਰ
54 ਰੋਰਨ ਵਾਲੀ
55 ਚੌ. ਜਵਾਹਰ ਸਿੰਘ ਵਾਲਾ

ਜ਼ਿਲ੍ਹਾ ਬਠਿੰਡਾ ( 5 ਨੰਬਰ)

56 ਸੇਮਾ
57 ਲਹਿਰਾ ਧਰਕੋਟ
58 ਬੀਰ ਤਲਾਬ
59 ਬਗਰਨ
60 ਕਾਲੋਕੇ

ਜ਼ਿਲ੍ਹਾ ਮਾਨਸਾ (7 ਨੰਬਰ)

61 ਮੌਜੀਆ
62 ਦਲਾਲ ਸਿੰਘ ਵਾਲਾ
63 ਬਰਜ ਝਬੇਰ
64 ਭਾਖਰਿਆਲ
65 ਖਦਲ ਕਲਾਂ
66 ਬਰਜ ਹਰੀਕੇ
67 ਦਾਰੀਆ ਪੁਰ ਕਲਾ

---

## ਰਾਜਿੰਦਰਾ ਹਸਪਤਾਲ, ਪਟਿਆਲਾ ਦਾ ਨਵੀਨੀਕਰਨ

*1164 (ਸੀ.ਯੂ.). ਸ਼੍ਰੀ ਮਦਨ ਲਾਲ ਠੇਕੇਦਾਰ : ਕੀ ਡਾਕਟਰੀ ਸਿੱਖਿਆ ਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜਿੰਦਰਾ ਕਾਲਜ, ਪਟਿਆਲਾ ਦੀ ਅਤਿ ਮਾੜੀ ਹਾਲਤ ਦੇ ਮੱਦੇ ਨਜ਼ਰ, ਇਸ ਦੇ ਨਵੀਨੀਕਰਨ ਲਈ ਕੋਈ ਵਿਸ਼ੇਸ਼ ਪੈਕੇਜ ਦੇਣ ਦੀ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਵਿਚ ਦੇਣ ਦੀ ਸੰਭਾਵਨਾ ਹੈ?

ਸ਼੍ਰੀ ਤਿਕਸ਼ਨ ਸੂਦ : ਹਾਂ, ਸ਼੍ਰੀਮਾਨ ਜੀ। ਇਕ ਵਿਸ਼ੇਸ਼ ਪੈਕੇਜ ਰਾਹੀਂ

ਅਨੁਮਾਨਤ ਲਾਗਤ 30 ਕਰੋੜ ਰੁਪਏ ਨਾਲ ਰਾਜਿੰਦਰਾ ਹਸਪਤਾਲ, ਪਟਿਆਲਾ ਦੇ ਨਵੀਨੀਕਰਨ ਅਤੇ ਆਧੁਨਕੀਕਰਨ ਦੀ ਤਜਵੀਜ਼ ਹੈ। ਇਸ ਬਾਰੇ ਕਾਰਜਕਾਰੀ ਏਜੰਸੀ ਦਾ ਫੈਸਲਾ ਕਰਨ ਅਤੇ ਫੰਡਜ਼ ਪ੍ਰਾਪਤ ਹੋਣ ਤੇ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

---

## ਬਨੂੜ ਨਹਿਰ ਉੱਤੇ ਬਨੂੜ ਵੀਅਰ ਦੀ ਉਸਾਰੀ

*1165 (ਸੀ.ਯੂ.). **ਸ੍ਰੀ ਮਦਨ ਲਾਲ ਠੇਕੇਦਾਰ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਨੂੜ ਨਹਿਰ ਉੱਤੇ ਬਣ ਰਹੇ ਬਨੂੜ ਵੀਅਰ ਦਾ ਕੰਮ ਕਦੋਂ ਅਲਾਟ ਕੀਤਾ ਗਿਆ ਸੀ ਅਤੇ ਇਹ ਕੰਮ ਕਦੋਂ ਤੱਕ ਖਤਮ ਹੋਣ ਦੀ ਸੰਭਾਵਨਾ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਬਨੂੜ ਵੀਅਰ ਦਾ ਕੰਮ ਮਿਤੀ 31.12.2006 ਨੂੰ ਅਲਾਟ ਕੀਤਾ ਗਿਆ ਸੀ। ਪਰੰਤੂ ਠੇਕੇਦਾਰ ਵੱਲੋਂ ਕੰਮ ਐਗਰੀਮੈਂਟ ਦੀਆਂ ਧਾਰਾਵਾਂ ਅਨੁਸਾਰ ਸਮੇਂ ਸਿਰ ਨਾ ਕਰਨ ਕਰਕੇ ਇਹ ਠੇਕਾ ਮਿਤੀ 30.3.2009 ਨੂੰ ਰੱਦ ਕਰ ਦਿੱਤਾ ਗਿਆ ਸੀ। ਹੁਣ ਇਸ ਕੰਮ ਦੇ ਦੁਬਾਰਾ ਟੈਂਡਰ ਕਾਲ ਕਰਕੇ ਅਲਾਟਮੈਂਟ ਤੋਂ ਬਾਅਦ ਕੰਮ 8 ਮਹੀਨੇ ਵਿਚ ਮੁਕੰਮਲ ਹੋਣ ਦੀ ਸੰਭਾਵਨਾ ਹੈ।

---

## ਘੱਗਰ ਦਰਿਆ ਤੇ ਬੰਨ੍ਹ ਦੀ ਉਸਾਰੀ

*1166 (ਸੀ.ਯੂ.). **ਸ੍ਰੀ ਮਦਨ ਲਾਲ ਠੇਕੇਦਾਰ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਘਨੌਰ ਹਲਕੇ ਦੇ ਪਿੰਡਾਂ ਨੂੰ ਘੱਗਰ ਦੇ ਪ੍ਰਕੋਪ ਤੋਂ ਬਚਾਉਣ ਲਈ ਘੱਗਰ ਨੂੰ ਚੈਨੇਲਾਈਜ਼ ਕਰਕੇ ਕੋਈ ਬੰਨ੍ਹ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਦੱਸੇ ਜਾਣ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਨਹੀਂ ਜੀ, ਘਨੌਰ ਏਰੀਏ ਵਿਚ ਘੱਗਰ ਨੂੰ ਚੈਨੇਲਾਈਜ਼ ਕਰਨ ਅਤੇ ਬੰਧ ਉਸਾਰਨ ਲਈ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

---

## ਕੇਂਦਰ ਸਰਕਾਰ ਦੀਆਂ ਸਪੋਂਸਰਡ ਸਕੀਮਾਂ

*1171 (ਸੀ.ਯੂ.). **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਵਿੱਤ ਅਤੇ ਯੋਜਨਾ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ –

(ੳ) ਵਿੱਤੀ ਸਾਲ 2008-09 ਦੌਰਾਨ ਕੇਂਦਰ ਸਰਕਾਰ ਦੀਆਂ ਰਾਜ ਦੇ ਵੱਖ-ਵੱਖ ਵਿਭਾਗਾਂ ਵਿਚ ਕਿਹੜੀਆਂ-ਕਿਹੜੀਆਂ ਸੌ ਪ੍ਰਤੀਸ਼ਤ ਸਪੋਂਸਰਡ ਸਕੀਮਾਂ ਚੱਲ ਰਹੀਆਂ ਸਨ;

(ਅ) ਉਪਰੋਕਤ ਭਾਗ (ੳ) ਵਿਚ ਦਰਸਾਈਆਂ ਗਈਆਂ ਸਕੀਮਾਂ ਵਿਚੋਂ ਕਿਸ-ਕਿਸ ਸਕੀਮ ਦਾ ਕਿੰਨਾ-ਕਿੰਨਾ ਪੈਸਾ ਨਾ ਵਰਤਣ ਕਾਰਨ ਲੈਪਸ ਹੋ ਗਿਆ;

[ ਸਰਦਾਰ ਵਿਰਸਾ ਸਿੰਘ ਵਲਟੋਹਾ ]

(ੲ) ਜਿਹੜੇ ਅਧਿਕਾਰੀਆਂ ਦੀ ਅਣਗਹਿਲੀ ਕਾਰਨ ਇਹ ਪੈਸਾ ਲੈਪਸ ਹੋਇਆ ਹੈ, ਉਨ੍ਹਾਂ ਦੇ ਨਾਮ ਦੱਸੇ ਜਾਣ ਅਤੇ ਉਨ੍ਹਾਂ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਦੱਸੇ ਜਾਣ?

**ਸਰਦਾਰ ਮਨਪ੍ਰੀਤ ਸਿੰਘ ਬਾਦਲ :** (ੳ) ਵਿੱਤੀ ਸਾਲ 2008-09 ਦੌਰਾਨ ਕੇਂਦਰ ਸਰਕਾਰ ਦੀਆਂ ਰਾਜ ਦੇ ਵੱਖ-ਵੱਖ ਵਿਭਾਗਾਂ ਵਿਚ ਲਾਗੂ ਕੀਤੀਆਂ ਗਈਆਂ 100% ਕੇਂਦਰੀ ਪ੍ਰਯੋਜਿਤ ਸਕੀਮਾਂ ਦਾ ਵੇਰਵਾ ਅਨੁਲੱਗ 'ੳ' ਤੇ ਰੱਖਿਆ ਜਾਂਦਾ ਹੈ।

(ਅ) ਭਾਰਤ ਸਰਕਾਰ ਦੁਆਰਾ ਵਿੱਤੀ ਸਾਲ ਦੌਰਾਨ ਰਲੀਜ਼ ਕੀਤੀ ਰਾਸ਼ੀ ਜੇਕਰ ਕਿਸੇ ਕਾਰਨ ਰਾਜ ਸਰਕਾਰ ਦੁਆਰਾ ਖਰਚੀ ਨਹੀਂ ਜਾ ਸਕਦੀ ਤਾਂ ਅਗਲੇ ਵਿੱਤੀ ਸਾਲ ਦੌਰਾਨ ਭਾਰਤ ਸਰਕਾਰ ਤੋਂ ਰੀਵੈਲੀਡੇਸ਼ਨ ਪ੍ਰਾਪਤ ਕਰਨ ਉਪਰੰਤ ਇਹ ਰਾਸ਼ੀ ਖਰਚ ਕਰ ਲਈ ਜਾਂਦੀ ਹੈ, ਇਸ ਲਈ ਫੰਡਜ਼ ਲੈਪਸ ਨਹੀਂ ਹੁੰਦੇ।

(ੲ) ਭਾਰਤ ਸਰਕਾਰ ਤੋਂ ਪ੍ਰਾਪਤ ਹੋਏ ਫੰਡਾਂ ਨੂੰ ਨਾ-ਵਰਤਣ ਸਬੰਧੀ ਕਿਸੇ ਅਧਿਕਾਰੀ ਦੀ ਅਣਗਹਿਲੀ ਕਾਰਨ ਰਾਸ਼ੀ ਲੈਪਸ ਨਹੀਂ ਹੋਈ ਹੈ।

## ਅਨੁਲੱਗ 'ੳ'

ਰੁਪਏ ਲੱਖਾਂ ਵਿਚ

| ਲੜੀ ਨੰ: | ਸਬ-ਹੈਡ/ਸਕੀਮ ਦਾ ਨਾਂ | ਬਜਟ ਉਪਬੰਧ 2008-09 |
|---|---|---|
| 1 | 2 | 3 |
| | **ਫਸਲ ਕਿਰਸਾਨੀ** | |
| ਸੀਐਸ (ਏਜੀਆਰ)-1 | ਖੇਤੀਬਾੜੀ ਗਣਨਾ | 60.00 |
| ਸੀਐਸ (ਏਜੀਆਰ)-2 | ਫਲਾਂ, ਸਬਜ਼ੀਆਂ ਅਤੇ ਛੋਟੀਆਂ ਫਸਲਾਂ ਉੱਤੇ ਫਸਲੀ ਤਖ਼ਮੀਮਿਆ ਸਰਵੇਖਣ | |
| | (1) ਖੇਤੀਬਾੜੀ ਵਿਭਾਗ | 4.30 |
| | (2) ਬਾਗਬਾਨੀ ਵਿਭਾਗ | 20.00 |
| ਸੀਐਸ (ਏਜੀਆਰ)-3 | ਆਈਪੀਐਮ ਕੇਂਦਰ ਸਥਾਪਤ ਕਰਨ ਲਈ ਕੇਂਦਰੀ ਖੇਤ ਸਕੀਮ ਅਧੀਨ ਬਾਇਓ ਨਿਯੰਤ੍ਰਣ ਲੈਬਜ਼ ਸਥਾਪਤ ਕਰਨਾ | 12.70 |

| | | |
|---|---|---|
| ਸੀਐਸ (ਏਜੀਆਰ)-5 | ਸਿਖਲਾਈ ਅਤੇ ਪ੍ਰਦਰਸ਼ਨੀ ਦੁਆਰਾ ਖੇਤੀਬਾੜੀ ਮਸ਼ੀਨੀਕਰਣ ਨੂੰ ਉੱਨਤ ਅਤੇ ਮਜ਼ਬੂਤ ਕਰਨਾ | 100.00 |
| ਸੀਐਸ (ਏਜੀਆਰ)-11 | ਗੁਣਵੱਤਾ ਬੀਜਾਂ ਦੇ ਉਤਪਾਦਨ ਅਤੇ ਵੰਡ ਲਈ ਬੀਜ ਦੇ ਬੁਨਿਆਦੀ ਢਾਂਚੇ ਦਾ ਵਿਕਾਸ ਅਤੇ ਮਜ਼ਬੂਤੀਕਰਨ - ਬੀਜ ਪੇਂਡੂ ਸਕੀਮ ਦਾ ਲਾਗੂਕਰਨ | 100.00 |
| ਸੀਐਸ (ਏਜੀਆਰ)-14 | ਰਾਜ ਵਿਚ ਰਸਾਇਣਿਕ ਖੇਤੀ ਦੀ ਲੋਕ-ਪ੍ਰਿਯਤਾ | 15.00 |
| | **ਜੋੜ** | 312.00 |
| | **ਮਿੱਟੀ ਅਤੇ ਭੋਂ ਸੰਭਾਲ** | |
| ਸੀਐਸ (ਐਸਡਬਲਿਯੂਸੀ)-2 | ਤਕਨਾਲੋਜੀ ਵਿਕਾਸ ਵਿਸਤਾਰ ਅਤੇ ਸਿਖਲਾਈ ਅਧੀਨ ਰਾਜ ਵਿਚ ਵਿਸ਼ੇਸ਼ ਸਮੱਸਿਆਯੁਕਤ ਅਤੇ ਅਪਵਰਤਨ ਹੋਈ ਭੂਮੀ ਸੁਧਾਰ ਦੇ ਪਾਇਲਟ ਪ੍ਰਾਜੈਕਟ ਲਈ ਸਕੀਮ (ਟੀਡੀਈਟੀ) | 100.00 |
| | **ਜੋੜ** | 100.00 |
| | **ਪਸ਼ੂ ਪਾਲਣ** | |
| ਸੀਐਸ (ਏਐਚ)-1. | ਗਲਘੋਟੂ ਰੋਕਥਾਮ ਲਈ ਰਾਸ਼ਟਰੀ ਪ੍ਰਾਜੈਕਟ | 60.00 |
| ਸੀਐਸ (ਏਐਚ)-2 | ਏਕੀਕ੍ਰਿਤ ਸੂਰ ਪਾਲਣ ਵਿਕਾਸ ਲਈ ਰਾਜ ਨੂੰ ਸਹਾਇਤਾ | 8.55 |
| ਸੀਐਸ (ਏਐਚ)-3 | ਪਸ਼ੂ ਧਨ ਗਣਨਾ | 466.00 |
| ਸੀਐਸ (ਏਐਚ)-5 | ਖੁਰ ਅਤੇ ਮੂੰਹ ਦੀ ਬੀਮਾਰੀ ਤੇ ਨਿਯੰਤ੍ਰਣ ਪ੍ਰੋਗਰਾਮ | 450.00 |
| ਸੀਐਸ (ਏਐਚ)-6 | ਰਾਜ ਨੂੰ ਮੁਰਗੀ ਪਾਲਣ ਫਾਰਮਾਂ ਲਈ ਸਹਾਇਤਾ-ਸਰਕਾਰੀ ਮੁਰਗੀ ਪਾਲਣ ਫਾਰਮਾਂ ਦਾ ਮਜ਼ਬੂਤੀਕਰਨ | 10.20 |

[ ਵਿੱਤ ਅਤੇ ਯੋਜਨਾ ਮੰਤਰੀ ]

| | | |
|---|---|---|
| ਸੀਐਸ (ਏਐਚ)-7 | ਖ਼ਤਰੇ ਵਿਚ ਪਈਆਂ ਛੋਟੇ ਜੁਗਾਲੀ ਪਸ਼ੂਆਂ, ਸੂਰਾਂ, ਝੁੰਡ ਵਿਚ ਰਹਿਣ ਵਾਲੇ ਜਾਨਵਰਾਂ ਅਤੇ ਘੋੜਿਆਂ ਦੀਆਂ ਨਸਲਾਂ ਦੀ ਸੰਭਾਲ | 80.00 |
| ਸੀਐਸ (ਏਐਚ)-8 | ਕੋਠੀ ਰਾਣੀ ਧੀ ਵਿਖੇ ਅਵਾਰਾ ਪਸ਼ੂ | 180.00 |
| ਸੀਐਸ (ਏਐਚ)-9 | ਚਾਰਾ ਵਿਕਾਸ ਅਧੀਨ ਬਾਇਓਤਕਨੀਕੀ ਖੋਜ ਪ੍ਰਾਜੈਕਟ | 71.92 |
| ਸੀਐਸ (ਏਐਚ)-14 | ਅਵਾਰਾ ਕੁੱਤਿਆਂ ਦਾ ਸੰਤਾਨ ਸੰਜਮ ਅਤੇ ਟੀਕਾਕਰਣ | 306.00 |
| ਸੀਐਸ (ਏਐਚ)-15 | ਪਸ਼ੂਆਂ ਲਈ ਸ਼ੈਡਾਂ ਦਾ ਨਿਰਮਾਣ (ਗਊਸ਼ਾਲਾਵਾਂ) | 500.00 |
| | ਜੋੜ | 2132.67 |
| ਸੀਐਸ (ਏਐਚ)-4 | ਪਸ਼ੂ ਬੀਮਾਰੀ ਪ੍ਰਬੰਧਨ ਅਤੇ ਵਿਨਿਯਮਕ ਦਵਾਈਆਂ - ਖੇਤਰੀ ਬੀਮਾਰੀ ਨਿਦਾਨ ਲੈਬਾਰਟਰੀਆਂ ਦੀ ਸਥਾਪਨਾ (ਸਿੱਧਾ ਜਾਰੀ ਕਰਨਾ) | 140.00 |
| | **ਜੋੜ** | **140.00** |
| | ਜੋੜ | 2272.67 |
| | **ਮੱਛੀ ਪਾਲਣ** | |
| ਸੀਐਸ (ਐਫਐਚ)-1 | ਮੱਛੀ ਪਾਲਣ ਖੇਤਰ ਲਈ ਡਾਟਾਬੇਸ ਅਤੇ ਸੂਚਨਾ ਨੈਟਵਰਕਿੰਗ ਦਾ ਮਜ਼ਬੂਤੀਕਰਨ | 10.00 |
| | **ਜੋੜ** | **10.00** |
| | **ਵਣ ਅਤੇ ਜੰਗਲੀ ਜੀਵਨ** | |
| ਸੀਐਸ (ਐਫਟੀ)-1 | ਜੰਗਲੀ ਜੀਵ ਪਨਾਹਗੀਰਾਂ ਦੇ ਵਿਕਾਸ ਲਈ ਸਹਾਇਤਾ | 100.00 |
| | **ਜੋੜ** | **100.00** |
| | **ਸਹਿਕਾਰਤਾ** | |
| ਸੀਐਸ (ਸੀਐਨ)-1 | ਖੇਤੀਬਾੜੀ ਸੁਧਾਰ ਸਥਾਈਕਰਨ ਫੰਡ | 1000.00 |

| | | |
|---|---|---|
| ਸੀਐਸ (ਸੀਐਨ)-2 | ਵਿਕਸਿਤ ਰਾਜਾਂ ਵਿਚ ਪ੍ਰਾਇਮਰੀ ਮਾਰਕਿਟਿੰਗ ਸੁਸਾਇਟੀਆਂ ਨੂੰ ਸ਼ੇਅਰ ਪੂੰਜੀ ਸਹਾਇਤਾ/ਪੁਨਰ-ਵਾਸ ਸਹਾਇਤਾ | 50.00 |
| ਸੀਐਸ (ਸੀਐਨ)-3 | ਐਸਸੀ/ਐਸਟੀ ਸਮੂਹਾਂ ਦੇ ਮੈਂਬਰਾਂ ਨੂੰ ਸਹਿਕਾਰੀ ਸੰਸਥਾਵਾਂ ਤੋਂ ਉਧਾਰ ਲਈ ਲੋੜੀਂਦੀ ਸ਼ੇਅਰ ਪੂੰਜੀ ਲਈ ਮੈਚਿੰਗ ਅਨੁਪਾਤੀ ਗ੍ਰਾਂਟ | 5.00 |
| ਸੀਐਸ (ਸੀਐਨ)-4 | ਜੀਓਆਈ ਵੂਮੈਨ ਸਹਿਕਾਰੀ ਸਕੀਮ ਅਧੀਨ ਔਰਤ ਸਹਿਕਾਰੀ ਸੰਸਥਾਵਾਂ ਨੂੰ ਸਹਾਇਤਾ | 38.24 |
| ਸੀਐਸ (ਸੀਐਨ)-5 | ਕਿਰਤ ਫੈਡਰੇਸ਼ਨਾਂ/ਯੂਨੀਅਨਾਂ/ਸੁਸਾਇਟੀਆਂ ਨੂੰ ਕਮਜ਼ੋਰ ਵਰਗਾਂ ਸਹਿਕਾਰੀ ਸੁਸਾਇਟੀ ਅਧੀਨ ਸਹਾਇਤਾ | 30.00 |
| | ਜੋੜ | 1123.24 |
| | ਪੇਂਡੂ ਵਿਕਾਸ | |
| ਸੀਐਸ-9 | ਐਕਸਟੈਨਸ਼ਨ ਡ੍ਰੇਨਿੰਗ ਸੈਂਟਰਜ਼ (ਸਿੱਧਾ ਜਾਰੀ ਕਰਨਾ) | 18.00 |
| | ਜੋੜ | 18.00 |
| | ਸਿੰਜਾਈ ਅਤੇ ਹੜ੍ਹ ਨਿਯੰਤ੍ਰਣ | |
| ਸੀਐਸ (ਸਿੰਚਾਈ)-1 | ਰੈਸ਼ਨਲਾਈਜ਼ੇਸ਼ਨ ਆਫ ਮਾਈਨਰ ਇਰੀਗੇਸ਼ਨ ਸਟੇਟਿਸਟਿਕਸ | 35.00 |
| ਸੀਐਸ (ਹੜ ਕੰਟਰੋਲ)-2 | ਕੰਨਸਟਰਕਸ਼ਨ ਆਫ ਫਲੱਡ ਪਰੋਟੈਕਸ਼ਨ ਐਂਡ ਡਰੇਨੇਜ ਵਰਕਸ | 1000.00 |
| ਸੀਐਸ (ਐਫਸੀ)-6 | ਰਾਵੀ ਦਰਿਆ ਦੇ ਖੱਬੇ ਪਾਸੇ ਕਾਊਂਟਰ ਰੱਖਿਆਤਮਕ ਉਪਾਅ | 1000.00 |
| | ਜੋੜ | 2035.00 |
| | ਊਰਜਾ ਦਾ ਗੈਰ-ਰਵਾਇਤੀ ਸਰੋਤ | |
| ਸੀਐਸ (ਐਨਸੀ)-1 | ਰਾਜ ਵਿਚ ਬਾਇਓ-ਗੈਸ ਉਪਜ ਪਲਾਂਟਾਂ ਲਈ ਸਕੀਮ | 35.00 |
| | ਜੋੜ | 35.00 |

[ ਵਿੱਤ ਅਤੇ ਯੋਜਨਾ ਮੰਤਰੀ ]

| | ਪਰਸਥਿਤੀ ਵਿਗਿਆਨ ਅਤੇ ਵਾਤਾਵਰਣ | |
|---|---|---|
| ਸੀਐਸ (ਈਈ)-1 | ਹਰੀਕੇ ਜਲਗਾਹ ਪ੍ਰਾਜੈਕਟ (ਸਿੱਧਾ ਜਾਰੀ ਕਰਨਾ) | 185.24 |
| ਸੀਐਸ (ਈਈ)-2 | ਕਾਂਜਲੀ ਜਲਗਾਹ ਪ੍ਰਾਜੈਕਟ (ਸਿੱਧਾ ਜਾਰੀ ਕਰਨਾ) | 18.70 |
| ਸੀਐਸ (ਈਈ)-3 | ਰੋਪੜ ਜਲਗਾਹ ਪ੍ਰਾਜੈਕਟ (ਸਿੱਧਾ ਜਾਰੀ ਕਰਨਾ) | 958.50 |
| ਸੀਐਸ (ਈਈ)-4 | ਰਣਜੀਤ ਸਾਗਰ ਜਲਗਾਹ ਪ੍ਰਾਜੈਕਟ (ਸਿੱਧਾ ਜਾਰੀ ਕਰਨਾ) | 50.00 |
| | ਜੋੜ | 1212.44 |
| | ਉਦਯੋਗ ਅਤੇ ਖਣਿਜ | |
| ਸੀਐਸ-1 | ਗਣਨਾ ਡਾਟਾ ਅਪਡੇਟ ਕਰਨ ਲਈ ਨਿਊਕਲੀਅਸ ਸੈਲ ਦੀ ਸਥਾਪਨਾ | 51.50 |
| ਸੀਐਸ-2 | ਪ੍ਰਧਾਨ ਮੰਤਰੀ ਰੋਜ਼ਗਾਰ ਯੋਜਨਾ | 170.00 |
| ਸੀਐਸ-4 | ਰਾਜੀਵ ਗਾਂਧੀ ਉੱਦਮੀ ਮਿੱਤਰਾ ਯੋਜਨਾ | 0.00 |
| | ਜੋੜ | 221.50 |
| | ਸੜਕਾਂ ਅਤੇ ਪੁੱਲ | |
| ਸੀਐਸ-2 | ਇੰਟਰ ਸਟੇਟ ਕਨੇਕਟੇਵਿਟੀ ਸਕੀਮ ਫਾਰ ਕੰਨਸਟਰਕਸ਼ਨ ਆਫ ਮਿਸਿੰਗ ਲਿੰਕ, ਵਾਈਡਨਿੰਗ ਐਂਡ ਸਟਰੈਂਥਨਿੰਗ ਆਫ ਰੋਡਜ਼ | 0.00 |
| | ਜੋੜ | 0.00 |
| ਸੀਐਸ-1 | ਪ੍ਰਧਾਨ ਮੰਤਰੀ ਗ੍ਰਾਮੀਣ ਸੜਕ ਯੋਜਨਾ (ਪੀਐਮਜੀਐਸਵਾਈ) (ਸਿੱਧਾ ਜਾਰੀ ਕਰਨਾ) | 70000.00 |
| | ਜੋੜ | 70000.00 |
| | ਜੋੜ | 70000.00 |
| | ਆਮ ਸਿੱਖਿਆ | |
| ਸੀਐਸ-1 | ਟੇਕਿੰਗ ਓਵਰ ਆਫ ਨੈਸ਼ਨਲ ਫਿਟਨੈਸ ਕਾਰਪਸ (ਟੈਨਐਫਸੀ) | 12.00 |

| | | |
|---|---|---|
| ਸੀਐਸ-2 | ਅਧਿਆਪਕ ਸਿੱਖਿਆ-ਜ਼ਿਲ੍ਹਾ ਸਿੱਖਿਆ ਅਤੇ ਸਿਖਲਾਈ ਸੰਸਥਾਵਾਂ ਦੀ ਸਥਾਪਨਾ (ਡੀਆਈਈਟੀਜ਼) | 9497.35 |
| ਸੀਐਸ-3 | ਅਪਾਹਜ ਬੱਚਿਆਂ ਦੀ ਏਕਾਕ੍ਰਿਤ ਸਿੱਖਿਆ (ਆਈਈਡੀਸੀ) | 208.00 |
| ਸੀਐਸ-4 | ਰਾਸ਼ਟਰੀ ਮੈਰਿਟ ਸਕਾਲਰਸ਼ਿਪ | 30.00 |
| ਸੀਐਸ-5 | ਗੈਰ-ਹਿੰਦੀ ਰਾਜਾਂ ਵਿਚ ਹਿੰਦੀ ਦੀ ਪੜ੍ਹਾਈ ਲਈ ਸਕਾਲਰਸ਼ਿਪ | 41.00 |
| ਸੀਐਸ-10 | ਸਕੂਲਾਂ ਵਿਚ ਸਰੀਰਕ ਸਿੱਖਿਆ ਅਤੇ ਖੇਡਾਂ ਦਾ ਵਿਕਾਸ | 1962.14 |
| | ਜੋੜ | 11750.49 |
| | ਖੇਡਾਂ ਅਤੇ ਯੁਵਕ ਸੇਵਾਵਾਂ | |
| ਸੀਐਸ-1 | ਰਾਜ ਪੱਧਰੀ ਕੌਮੀ ਸੇਵਾ ਯੋਜਨਾ ਸੈਲ (ਐਨਐਸਐਸ) | 14.50 |
| ਸੀਐਸ-2 | ਰਾਸ਼ਟਰੀ ਵਲੰਟੀਅਰ ਸੇਵਾ ਸਕੀਮ (ਐਨਐਸਵੀਜ਼) | 20.69 |
| ਸੀਐਸ-3 | ਬਾਲਗਾਂ ਦੇ ਵਿਕਾਸ ਅਤੇ ਸਸ਼ਕਤੀਕਰਨ ਲਈ ਵਿੱਤੀ ਸਹਾਇਤਾ | 13.60 |
| ਸੀਐਸ-4 | ਸਾਹਸੀ ਪ੍ਰੋਗਰਾਮਾਂ ਦੀ ਉੱਨਤੀ ਲਈ ਵਿੱਤੀ ਸਹਾਇਤਾ | 30.00 |
| ਸੀਐਸ-5 | ਕੌਮੀ ਏਕਤਾ ਅਤੇ ਸੱਭਿਆਚਾਰ ਕੈਂਪਸ | 22.19 |
| ਸੀਐਸ-6 | ਯੂਥ ਹੋਸਟਲਾਂ ਦੀ ਉਸਾਰੀ | 1575.00 |
| ਸੀਐਸ-8 | ਖਿਡਾਰੀਆਂ ਨੂੰ ਮੁਆਵਜ਼ਾ ਅਤੇ ਖੇਡ ਸਿਖਲਾਈ ਗਤੀ-ਵਿਧੀਆਂ ਦੀ ਤਰੱਕੀ | 500.00 |
| ਸੀਐਸ-10 | ਪੰਜਾਬ ਰਾਜ ਖੇਡ ਕੌਂਸਿਲ ਨੂੰ ਗ੍ਰਾਂਟ | 0.00 |
| | ਜੋੜ | 2175.98 |
| | ਡਾਕਟਰੀ ਅਤੇ ਜਨ ਸਿਹਤ | |
| | ਸਿਹਤ ਸੇਵਾਵਾਂ ਡਾਇਰੈਕਟੋਰੇਟ | |
| ਸੀਐਸ-4 | ਰਾਸ਼ਟਰੀ ਆਇਓਡੀਨ ਦੀ ਕਮੀ ਵਿਕਾਰ ਨਿਯੰਤ੍ਰਣ ਪ੍ਰੋਗਰਾਮ | 9.00 |

[ ਵਿੱਤ ਅਤੇ ਯੋਜਨਾ ਮੰਤਰੀ ]

| | | |
|---|---|---|
| ਸੀਐਸ-5 | ਰਾਸ਼ਟਰੀ ਕੈਂਸਰ ਰੋਕਥਾਮ ਪ੍ਰੋਗਰਾਮ | 80.00 |
| ਸੀਐਸ-7 | ਰਾਜ ਵਿਚ ਖੇਤਰੀ ਕੈਂਸਰ ਕੇਂਦਰ ਦੀ ਸਥਾਪਨਾ | 200.00 |
| | ਜੋੜ | 289.00 |
| | ਪਰਿਵਾਰ ਭਲਾਈ ਪ੍ਰੋਗਰਾਮ | |
| ਸੀਐਸ-8 | ਨਿਰਦੇਸ਼ ਅਤੇ ਪ੍ਰਸ਼ਾਸਨ | 619.00 |
| ਸੀਐਸ-9 | ਸੰਸਥਾਗਤ ਸੇਵਾਵਾਂ ਦਾ ਸੁਧਾਰ | 11.00 |
| ਸੀਐਸ-10 | ਪੇਂਡੂ ਪਰਿਵਾਰ ਭਲਾਈ ਸੇਵਾਵਾਂ (2858 ਉਪ ਕੇਂਦਰਾਂ ਲਈ ਫੰਡ) | 5148.00 |
| ਸੀਐਸ-11 | ਸ਼ਹਿਰੀ ਪਰਿਵਾਰ ਭਲਾਈ ਸੇਵਾਵਾਂ | 227.00 |
| ਸੀਐਸ-12 | ਸੰਸਥਾਗਤ ਵੰਡ ਪ੍ਰਣਾਲੀ ਸੇਵਾਵਾਂ ਦਾ ਸੁਧਾਰ | 663.00 |
| | ਜੋੜ | 6668.00 |
| | ਸਿਖਲਾਈ | |
| ਸੀਐਸ-13 | ਗੁਰਦਾਸਪੁਰ, ਸੰਗਰੂਰ, ਨੰਗਲ, ਹੁਸ਼ਿਆਰਪੁਰ, ਬਠਿੰਡਾ ਅਤੇ ਮੋਗਾ ਵਿਖੇ ਸਿਖਲਾਈ ਸਕੂਲਾਂ ਵਿਚ ਐਮਪੀਡਬਲਿਯੂ (ਔਰਤ) ਨੂੰ ਸਿਖਲਾਈ | 352.00 |
| ਸੀਐਸ-14 | ਸਿਖਲਾਈ ਸਕੂਲਾਂ ਦੀਆਂ ਇਮਾਰਤਾਂ ਦਾ ਮਜ਼ਬੂਤੀਕਰਨ | 86.00 |
| ਸੀਐਸ-15 | ਖਰੜ, ਅੰਮ੍ਰਿਤਸਰ ਅਤੇ ਨਾਭਾ ਵਿਖੇ ਸਿਖਲਾਈ ਸਕੂਲਾਂ ਵਿਚ ਐਮਪੀਡਬਲਿਯੂ (ਪੁਰਸ਼) ਨੂੰ ਸਿਖਲਾਈ | 144.00 |
| | ਜੋੜ | 582.00 |
| | ਕੁੱਲ ਜੋੜ | 7250.00 |
| | ਆਯੁਰਵੈਦਾ | |
| ਸੀਐਸ-18 | ਪੇਂਡੂ ਅਤੇ ਪਿਛੜੇ ਖੇਤਰਾਂ ਵਿਚ ਸਥਿੱਤ ਆਯੂਰਵੈਦ, ਸਿੱਧਾ ਅਤੇ ਯੂਨਾਨੀ ਡਿਸਪੈਂਸਰੀਆਂ ਲਈ ਜ਼ਰੂਰੀ ਦਵਾਈਆਂ | 111.75 |

| | | |
|---|---|---|
| ਸੀਐਸ-19 | ਆਯੂਰਵੈਦ, ਸਿੱਧਾ ਅਤੇ ਯੂਨਾਨੀ ਦਵਾਈਆਂ ਦੇ ਗੁਣਵੱਤਾ ਨਿਯੰਤ੍ਰਣ ਲਈ ਵਾਤਾਵਰਣਕ ਤੰਤਰ ਦਾ ਮਜ਼ਬੂਤੀਕਰਨ | 8.00 |
| ਸੀਐਸ-20 | ਪਟਿਆਲਾ ਵਿਖੇ ਔਸ਼ਧੀ ਪਰੀਖਣ ਪ੍ਰਯੋਗਸ਼ਾਲਾ ਦਾ ਮਜ਼ਬੂਤੀਕਰਨ | 100.00 |
| ਸੀਐਸ-21 | ਜ਼ਿਲ੍ਹਾ ਐਲੋਪੈਥੀ ਹਸਪਤਾਲਾਂ ਵਿਚ ਆਈਐਸਐਮ (ਆਯੂਰਵੈਦ) ਦੇ ਵਿਸ਼ੇਸ਼ ਦਵਾਖਾਨੇ | 120.00 |
| ਸੀਐਸ-22 | ਯੂਨਾਨੀ ਅਤੇ ਪੰਚਕਰਮਾ ਆਦਿ ਦੀ ਰੈਜੀਮੈਂਟਲ ਥੈਰੇਪੀ ਨਾਲ ਆਈਐਸਐਮ ਪੋਲੀਕਲਿਨਿਕ ਦੀ ਸਥਾਪਨਾ | 22.00 |
| ਸੀਐਸ-23 | ਜ਼ਿਲ੍ਹਾ ਐਲੋਪੈਥੀ ਹਸਪਤਾਲਾਂ ਵਿਚ ਆਈਐਸਐਮ ਵਿੰਗ | 245.00 |
| ਸੀਐਸ-24 | ਪਿੰਡ ਪੱਧਰ ਤੇ ਘਰੇਲੂ ਉਪਚਾਰ ਦਾ ਵਿਸਤਾਰ-ਪਾਇਲਟ ਸਕੀਮ | 11.14 |
| ਸੀਐਸ-25 | ਸਟੇਟ ਮੈਡੀਸਿਨਲ ਪਲਾਂਟਸ ਬੋਰਡ ਦਾ ਗਠਨ | 5.00 |
| ਸੀਐਸ-26 | ਆਯੂਸ਼ ਫਾਰਮੈਸੀਜ਼ ਦਾ ਮਜ਼ਬੂਤੀਕਰਨ | 25.00 |
| ਸੀਐਸ-27 | ਆਯੂਰਵੈਦ, ਸਿੱਧਾ, ਯੂਨਾਨੀ ਅਤੇ ਹੋਮਿਓਪੈਥੀ (ਆਯੂਸ਼) ਦਵਾਈਆਂ ਦੀ ਗੁਣਵੱਤਾ ਨਿਯੰਤ੍ਰਣ-ਨਿਪਰ, ਮੁਹਾਲੀ ਵਿਖੇ ਔਸ਼ਧੀ ਪਰੀਖਣ ਪ੍ਰਯੋਗਸ਼ਾਲਾ ਦਾ ਮਜ਼ਬੂਤੀਕਰਨ | 50.00 |
| | ਜੋੜ | 697.89 |
| | **ਹੋਮਿਓਪੈਥੀ** | |
| ਸੀਐਸ-28 | ਆਈਐਸਐਮ ਅਤੇ ਐਚ ਦੀਆਂ ਜ਼ਰੂਰੀ ਦਵਾਈਆਂ ਦੀ ਵੰਡ | 26.75 |
| ਸੀਐਸ-29 | ਐਲੋਪੈਥੀ ਹਸਪਤਾਲਾਂ ਵਿਚ ਆਈਐਸਐਮ ਅਤੇ ਐਚ ਦੇ ਵਿਸ਼ੇਸ਼ ਦਵਾਖਾਨਿਆਂ/ ਉਪਚਾਰ ਕੇਂਦਰਾਂ ਦੀ ਸਥਾਪਨਾ | 50.00 |

[ ਵਿੱਤ ਅਤੇ ਯੋਜਨਾ ਮੰਤਰੀ ]

| | | |
|---|---|---|
| ਸੀਐਸ-30 | ਜ਼ਿਲ੍ਹਾ ਐਲੋਪੈਥੀ ਹਸਪਤਾਲਾਂ ਵਿਚ ਆਈਐਸਐਮ ਅਤੇ ਐਚ ਵਿੰਗਾਂ ਦੀ ਸਥਾਪਨਾ | 70.00 |
| ਸੀਐਸ-31 | ਗ੍ਰੈਜੂਏਟ ਦੇ ਅੰਤਰਗਤ ਕਾਲਜਾਂ (ਪ੍ਰਾਈਵੇਟ) ਦਾ ਵਿਕਾਸ | 24.00 |
| ਸੀਐਸ-32 | ਹੋਮਿਓਪੈਥੀ ਲਈ ਹਸਪਤਾਲ ਦੀਆਂ ਸਹੂਲਤਾਂ ਨਾਲ ਵਿਸ਼ੇਸ਼ ਥੈਰੇਪੀ ਕੇਂਦਰ ਦੀ ਸਥਾਪਨਾ | 22.00 |
| | ਕੁੱਲ (ਹੋਮਿਓਪੈਥੀ) | 192.75 |
| | ਕੁੱਲ ਜੋੜ | 8429.64 |
| | ਸਿਵਲ ਸਪਲਾਈ | |
| ਸੀਐਸ-2 | ਪੰਜਾਬ ਰਾਜ ਦੇ ਸਕੂਲਾਂ ਵਿਚ ਉਪਭੋਗਤਾ ਕਲੱਬਾਂ ਲਈ ਉਪਭੋਗਤਾ ਭਲਾਈ ਫੰਡ | 25.00 |
| ਸੀਐਸ-3 | ਰਾਜ ਵਿਚ ਉਪਭੋਗਤਾ ਜਾਗਰੂਕਤਾ ਦੀ ਹੋਂਦ | 25.00 |
| ਸੀਐਸ-4 | ਰਾਜ ਉਪਭੋਗਤਾ ਕਮਿਸ਼ਨ ਅਤੇ ਜ਼ਿਲ੍ਹਾ ਉਪਭੋਗਤਾ ਫੋਰਮ ਦੇ ਮਜ਼ਬੂਤੀਕਰਨ ਅਤੇ ਆਧੁਨਿਕੀਕਰਨ ਲਈ ਇਕ-ਵਾਰਗੀ ਗ੍ਰਾਂਟ | 1.00 |
| ਸੀਐਸ-5 | ਇੰਟੈਗਰੇਟਿਡ ਪ੍ਰੋਜੈਕਟ ਓਨ ਕੰਨਜ਼ਿਊਮਰ ਪ੍ਰੋਟੈਕਸ਼ਨ ਸਕੀਮ | 0.00 |
| | ਜੋੜ | 51.00 |
| | ਜਲ ਆਪੂਰਤੀ ਅਤੇ ਸਫਾਈ | |
| | (1) ਸ਼ਹਿਰੀ ਜਲ ਆਪੂਰਤੀ | |
| ਸੀਐਸ-1 | ਸਤਲੁਜ ਦਰਿਆ ਦੇ ਪ੍ਰਦੂਸ਼ਣ ਦੀ ਰੋਕਥਾਮ | 740.00 |
| | ਜੋੜ | 740.00 |
| | (2) ਪੇਂਡੂ ਜਲ ਆਪੂਰਤੀ | |
| ਸੀਐਸ-1 | ਪੇਂਡੂ ਜਲ ਸਪਲਾਈ ਪ੍ਰੋਗਰਾਮ ਵਿਚ ਤੇਜ਼ੀ | 11000.00 |
| ਸੀਐਸ-3 | ਜਲ ਪਰੀਖਣ ਪ੍ਰਯੋਗਸ਼ਾਲਾਵਾਂ ਦੀ ਸਥਾਪਨਾ | 275.00 |
| ਸੀਐਸ-4 | ਕੰਪਿਊਟਰੀਕਰਨ ਪ੍ਰੋਗਰਾਮ | 275.00 |

| | | |
|---|---|---|
| ਸੀਐਸ-5 | ਐਚਆਰਡੀ ਦੀ ਸਥਾਪਨਾ-ਪ੍ਰਸਾਰ ਅਤੇ ਕੁਸ਼ਲਤਾ ਵਿਕਾਸ ਯੂਨਿਟ-ਗੈਰ-ਆਵਰਤਕ ਖ਼ਰਚਾ | 957.00 |
| ਸੀਐਸ-8 | ਪੇਂਡੂ ਸਕੂਲਾਂ ਵਿਚ ਪੀਣ ਵਾਲੇ ਪਾਣੀ ਨੂੰ ਸਟੈਂਡ ਅਲੋਨ ਪ੍ਰਣਾਲੀ ਰਾਹੀਂ ਮੁਹੱਈਆ ਕਰਨਾ | 0.00 |
| | ਜੋੜ | 12507.00 |
| | ਕੁੱਲ ਜੋੜ | 13247.00 |
| | **ਐਸਸੀਜ਼/ਬੀਸੀਜ਼ ਦੀ ਭਲਾਈ** | |
| | **ਸਿੱਖਿਆ** | |
| ਸੀਐਸ (ਐਸਸੀ)-7 | ਭਾਰਤ ਵਿਚ ਪੜ੍ਹਨ ਵਾਲੇ ਹੋਰ ਪਿੱਛੜੇ ਵਰਗਾਂ ਨੂੰ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ | 750.00 |
| ਸੀਐਸ (ਐਸਸੀ)-8 | ਬਾਬੂ ਜਗਜੀਵਨ ਰਾਮ ਛਾਤਰਾਵਾਸ ਯੋਜਨਾ-ਸਕੂਲਾਂ/ਕਾਲਜਾਂ ਵਿਚ ਐਸਸੀ ਲੜਕੀਆਂ ਲਈ ਹੋਸਟਲਾਂ ਦੀ ਉਸਾਰੀ<br>(1) ਸਰਕਾਰੀ ਸੰਸਥਾਵਾਂ ਲਈ<br>(2) ਪ੍ਰਾਈਵੇਟ ਸੰਸਥਾਵਾਂ ਲਈ 10 ਪ੍ਰਤੀਸ਼ਤ ਸਬੰਧਤ ਸੰਸਥਾ ਦੁਆਰਾ | 0.00 |
| | **ਘੱਟ ਗਿਣਤੀਆਂ ਦੀ ਭਲਾਈ** | |
| ਸੀਐਸ (ਐਮਡਬਲਿਯੂ)-1 | ਘੱਟ ਗਿਣਤੀਆਂ ਨਾਲ ਸਬੰਧਤ ਵਿਦਿਆਰਥੀਆਂ ਲਈ ਮੈਰਿਟ-ਕਮ-ਸਾਧਨ ਅਧਾਰਿਤ ਸਕਾਲਰਸ਼ਿਪ | 500.00 |
| ਸੀਐਸ (ਐਮਡਬਲਿਯੂ)-2 | ਘੱਟ ਗਿਣਤੀਆਂ ਨਾਲ ਸਬੰਧਤ ਵਿਦਿਆਰਥੀਆਂ ਲਈ ਪੋਸਟ ਮੈਟ੍ਰਿਕ ਸਕਾਲਰਸ਼ਿਪ | 500.00 |
| ਸੀਐਸ (ਐਮਡਬਲਿਯੂ)-5 | ਘੱਟ ਗਿਣਤੀਆਂ ਦੇ ਉਮੀਦਵਾਰਾਂ ਲਈ ਮੁਫਤ ਕੋਚਿੰਗ ਅਤੇ ਸਬੰਧਤ ਸਕੀਮ | 500.00 |
| | ਜੋੜ | 1750.00 |

[ ਵਿੱਤ ਅਤੇ ਯੋਜਨਾ ਮੰਤਰੀ ]

| | ਸਮਾਜਿਕ ਸੁਰੱਖਿਆ ਅਤੇ ਭਲਾਈ | |
|---|---|---|
| ਸੀਐਸ (ਐਸਡਬਲਿਯੂ)-2 | ਸਵੈਮ ਸਿੱਧ ਯੋਜਨਾ | 100.00 |
| | ਜੋੜ | 100.00 |
| | ਮਾਲ ਅਤੇ ਪੁਨਰਵਾਸ | |
| ਸੀਐਸ (ਆਰਆਰ)-2 | ਭੂਮੀ ਰਿਕਾਰਡ ਦਾ ਕੰਪਿਊਟਰਾਈਜ਼ੇਸ਼ਨ | 657.76 |
| | ਜੋੜ | 657.00 |
| | ਉਦਯੋਗਿਕ ਸਿਖਲਾਈ | |
| ਸੀਐਸ-4 | ਦਿਹਾਤੀ ਅਤੇ ਅਰਧ ਸ਼ਹਿਰੀ ਖੇਤਰਾਂ ਵਿਚ ਇਸਤਰੀਆਂ ਲਈ ਮੌਜੂਦਾ ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ ਨਵੇਂ ਟ੍ਰੇਡ ਸ਼ੁਰੂ ਕਰਨਾ ਅਤੇ ਨਵੀਆਂ ਉਦਯੋਗਿਕ ਸਿਖਲਾਈ ਸੰਸਥਾਵਾਂ ਖੋਲਣ ਲਈ ਕਿੱਤਾ ਸਿਖਲਾਈ ਦੀਆਂ ਸਹੂਲਤਾਂ ਵਿਚ ਵਿਸਥਾਰ ਅਤੇ ਵਾਧਾ ਕਰਨਾ | 10.00 |
| ਸੀਐਸ-10 | ਵਿਆਜ ਮੁਕਤ ਸਕੀਮ (ਡੀਜੀਈ ਤੇ ਟੀ) ਅਧੀਨ ਉਦਯੋਗਿਕ ਸਿਖਲਾਈ ਸੰਸਥਾਵਾਂ ਨੂੰ ਸਰਵ ਸ੍ਰੇਸ਼ਠ ਕੇਂਦਰਾਂ ਵਜੋਂ ਉੱਨਤ ਕਰਨਾ | 4500.00 |
| | ਜੋੜ | 4510.00 |
| | ਬਾਰਡਰ ਏਰੀਆ ਵਿਕਾਸ ਪ੍ਰੋਗਰਾਮ | |
| | ਬਜਟ | |
| ਸੀਐਸ (ਪੀਐਮ)-1 | ਸੀਮਾਵਰਤੀ ਖੇਤਰ ਵਿਚ ਬੁਨਿਆਦੀ ਸੁਵਿਧਾਵਾਂ ਦੀ ਰਚਨਾ | 1870.00 |
| | ਜੋੜ | 1870.00 |
| | ਮਰਦਮਸ਼ੁਮਾਰੀ ਅਤੇ ਅੰਕੜਾ | |
| ਸੀਐਸ-1 | ਪੰਜਾਬ ਵਿਚ 5ਵੇਂ ਆਰਥਿਕ ਗਣਨਾ ਸਰਵੇਖਣ ਦਾ ਸੰਚਾਲਣ | ~~500.00~~ 10.00 |
| | ਜੋੜ | 10.00 |
| | ਕੁੱਲ ਜੋੜ | 121991. |

———

## ਸਮਾਜਿਕ ਸੁਰੱਖਿਆ ਪੈਨਸ਼ਨਾਂ ਦੀ ਅਦਾਇਗੀ

*1176 (ਸੀ.ਯੂ.). ਸ਼੍ਰੀ ਨਰੇਸ਼ ਕਟਾਰੀਆ : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਕੀ ਬੁਢਾਪਾ, ਵਿਧਵਾ ਅਤੇ ਅੰਗਹੀਣ ਪੈਨਸ਼ਨਾਂ ਦੀ ਰਕਮ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਵੇਰਵੇ ਦਿੱਤੇ ਜਾਣ;

(ਅ) ਕੀ ਰੈਗੂਲਰ ਪੈਨਸ਼ਨ ਦੇਣ ਲਈ ਸ਼ਰਾਬ ਤੇ ਲਗਾਇਆ ਗਿਆ ਸੈੱਸ ਜਾਰੀ ਹੈ ਅਤੇ ਕੀ ਸਹੀ ਮੰਤਵ ਲਈ ਉਸਦੀ ਵਰਤੋਂ ਕੀਤੀ ਜਾ ਰਹੀ ਹੈ;

(ੲ) ਪੈਨਸ਼ਨਾਂ ਕਿੰਨੇ ਸਮੇਂ ਤੱਕ ਨਿਯਮਿਤ/ਰੈਗੂਲਰ ਹੋ ਜਾਣ ਦੀ ਉਮੀਦ ਹੈ?

ਸ਼੍ਰੀ ਸਵਰਨਾ ਰਾਮ : (ੳ) ਹਾਂ ਸ਼੍ਰੀਮਾਨ ਜੀ, ਬੁਢਾਪਾ ਪੈਨਸ਼ਨ/ਹੋਰ ਵਿੱਤੀ ਸਹਾਇਤਾ ਸਕੀਮਾਂ ਦੀ ਰਕਮ 250/- ਰੁਪਏ ਪ੍ਰਤੀ ਮਹੀਨਾ ਤੋਂ 400/- ਰੁਪਏ ਪ੍ਰਤੀ ਮਹੀਨਾ ਵਧਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

(ਅ) ਰੈਗੂਲਰ ਪੈਨਸ਼ਨ ਦੇਣ ਲਈ ਸ਼ਰਾਬ ਤੇ ਕੋਈ ਸੈੱਸ ਨਹੀਂ ਲਗਾਇਆ ਗਿਆ ਹੈ।

(ੲ) ਰਾਜ ਦੇ ਵਿੱਤੀ ਸਾਧਨਾਂ ਨੂੰ ਮੁੱਖ ਰੱਖਦੇ ਹੋਏ ਯੋਗ ਲਾਭ ਪਾਤਰੀਆਂ ਨੂੰ ਪੈਨਸ਼ਨ ਰੈਗੂਲਰ ਤੌਰ ਤੇ ਰਿਲੀਜ਼ ਕਰਨ ਦੇ ਹਰ ਸੰਭਵ ਯਤਨ ਕੀਤੇ ਜਾਂਦੇ ਹਨ।

---

## ਬਾਘਾਪੁਰਾਣਾ ਵਿਖੇ ਸੀਵਰੇਜ ਸਿਸਟਮ ਦਾ ਕੰਮ

*1179 (ਸੀ.ਯੂ.). ਸਰਦਾਰ ਦਰਸ਼ਨ ਸਿੰਘ ਬਰਾੜ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਬਾਘਾਪੁਰਾਣਾ (ਮੋਗਾ) ਵਿਖੇ ਹੁਣ ਤੱਕ ਸੀਵਰੇਜ ਸਿਸਟਮ ਨਾ ਵਿਛਾਏ ਜਾਣ ਦੇ ਕੀ ਕਾਰਨ ਹਨ:

(ਅ) ਕੀ ਨਿਕਟ ਭਵਿੱਖ ਵਿਚ ਬਾਘਾਪੁਰਾਣਾ ਵਿਖੇ ਸੀਵਰੇਜ ਪ੍ਰੋਜੈਕਟ ਦਾ ਕੰਮ ਅਰੰਭ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਦਿੱਤੇ ਜਾਣ?

ਸ਼੍ਰੀ ਮਨੋਰੰਜਨ ਕਾਲੀਆ : (ੳ) ਫੰਡਾਂ ਦੀ ਘਾਟ।

(ਅ) ਨਹੀਂ ਜੀ।

---

## ਨਰੇਗਾ ਅਧੀਨ ਪ੍ਰਾਪਤ ਗ੍ਰਾਂਟ

*1180** (ਸੀ.ਯੂ.). ਸਰਦਾਰ ਅਜਾਇਬ ਸਿੰਘ ਭੱਟੀ : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਸਾਲ 2008-09 ਅਤੇ 2009-10 (ਮਿਤੀ ਅੰਤ ਤੱਕ) ਦੇ ਸਮੇਂ ਦੌਰਾਨ ਨਰੇਗਾ ਅਧੀਨ ਰਾਜ ਸਰਕਾਰ ਦੁਆਰਾ ਕੇਂਦਰ ਸਰਕਾਰ ਤੋਂ ਪ੍ਰਾਪਤ ਹੋਣ ਵਾਲੀ ਸਾਲ ਵਾਰ ਕੁੱਲ ਗ੍ਰਾਂਟ ਕਿੰਨੀ ਹੈ ਅਤੇ ਉਕਤ ਸਮੇਂ ਦੌਰਾਨ ਰਾਜ ਸਰਕਾਰ ਦੁਆਰਾ ਆਪਣੇ ਹਿੱਸੇ ਵਜੋਂ ਜਾਰੀ ਕੀਤੀ ਗਈ ਰਕਮ ਕਿੰਨੀ ਹੈ?

(ਅ) ਨਰੇਗਾ ਦੇ ਲਾਭਪਾਤਰਾਂ ਨੂੰ ਅਦਾਇਗੀ ਕਰਨ ਦਾ ਕੀ ਢੰਗ ਅਪਣਾਇਆ ਗਿਆ ਹੈ ਅਤੇ ਸਬੰਧਿਤ ਕੰਮ ਦੇ ਮੁਕੰਮਲ ਹੋਣ ਉਪਰੰਤ ਅਦਾਇਗੀ ਲਈ ਨਿਰਧਾਰਿਤ ਸਮਾਂ ਕਿੰਨਾ ਹੈ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ : ਸ਼੍ਰੀਮਾਨ ਜੀ,

(ੳ) ਨਰੇਗਾ ਅਧੀਨ ਸਾਲ 2008-09 ਦੌਰਾਨ ਕੇਂਦਰ ਸਰਕਾਰ ਵੱਲੋਂ 6775.32 ਲੱਖ ਰੁਪਏ ਪ੍ਰਾਪਤ ਹੋਏ ਅਤੇ ਰਾਜ ਸਰਕਾਰ ਵੱਲੋਂ 629.12 ਲੱਖ ਰੁਪਏ ਜਾਰੀ ਕੀਤੇ ਗਏ। ਸਾਲ 2009-10 ਦੌਰਾਨ (ਫਰਵਰੀ 2010 ਤੱਕ) ਕੇਂਦਰ ਸਰਕਾਰ ਵੱਲੋਂ 10220.20 ਲੱਖ ਰੁਪਏ ਪ੍ਰਾਪਤ ਹੋਏ ਅਤੇ ਰਾਜ ਸਰਕਾਰ ਵੱਲੋਂ 936.57 ਲੱਖ ਰੁਪਏ ਜਾਰੀ ਕੀਤੇ ਗਏ ਜਿਸ ਵਿਚ ਸਾਲ 2008-09 ਦੇ ਰਾਜ ਦੇ ਹਿੱਸੇ ਦੇ 165.89 ਲੱਖ ਰੁਪਏ ਵੀ ਸ਼ਾਮਲ ਹਨ।

(ਅ) ਨਰੇਗਾ ਦੇ ਲਾਭਪਾਤਰਾਂ ਨੂੰ ਅਦਾਇਗੀ ਬੈਂਕਾਂ ਅਤੇ ਡਾਕਘਰਾਂ ਰਾਹੀਂ ਕੀਤੀ ਜਾਂਦੀ ਹੈ। ਉਜਰਤਾਂ ਦੀ ਅਦਾਇਗੀ ਹਫਤਾਵਾਰ ਕਰਨੀ ਹੁੰਦੀ ਹੈ, ਪਰ ਕਿਸੇ ਵੀ ਹਾਲਤ ਵਿਚ ਪੰਦਰਾਂ ਦਿਨਾਂ ਤੋਂ ਲੇਟ ਨਹੀਂ ਹੋਣੀ ਚਾਹੀਦੀ।

---

## ਪੰਜਾਬ ਭਵਨ, ਨਵੀਂ ਦਿੱਲੀ ਵਿਖੇ ਗੰਨਮੈਨਾਂ/ਡਰਾਈਵਰਾਂ ਲਈ ਠਹਿਰਣ ਦਾ ਪ੍ਰਬੰਧ

*1183 (ਸੀ.ਯੂ.). ਸਰਦਾਰ ਅਜਾਇਬ ਸਿੰਘ ਭੱਟੀ : ਕੀ ਮੁੱਖ ਮੰਤਰੀ ਦੱਸਣਗੇ ਕਿ:

(ੳ) ਮੁੱਖ ਮੰਤਰੀ/ਮੰਤਰੀਆਂ, ਐਮ.ਐਲ.ਏਜ਼, ਐਮ.ਪੀਜ਼ ਅਤੇ ਹੋਰ ਪਤਵੰਤੇ ਵਿਅਕਤੀਆਂ ਨਾਲ ਲੱਗੇ ਹੋਏ ਗੰਨਮੈਨ ਅਤੇ ਡਰਾਈਵਰਾਂ ਨੂੰ ਪੰਜਾਬ ਭਵਨ, ਨਵੀਂ ਦਿੱਲੀ ਵਿਖੇ ਠਹਿਰਣ ਲਈ ਥਾਂ ਦਾ ਕੋਈ ਉਪਬੰਧ ਹੈ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਵਿਅਕਤੀਆਂ ਦੇ ਠਹਿਰਣ ਲਈ ਉਕਤ ਥਾਂ ਦੀ ਮੌਜੂਦਾ ਸਮਰੱਥਾ ਕਿੰਨੀ ਹੈ ;

---

**Revised reply received on 30.7.2010

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਥਾਂ ਦੀ ਸਮਰੱਥਾ ਵਿਚ ਵਾਧਾ ਕਰਨ ਲਈ ਜਾਂ ਹੋਰ ਥਾਂ ਮੁਹੱਈਆ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਹਾਂ ਜੀ, ਮੁੱਖ ਮੰਤਰੀ/ਮੰਤਰੀਆਂ, ਐਮ.ਐਲ.ਏਜ਼, ਐਮ.ਪੀਜ਼ ਅਤੇ ਹੋਰ ਪਤਵੰਤੇ ਸੱਜਣਾਂ ਨਾਲ ਲੱਗੇ ਹੋਏ ਗੰਨਮੈਨਾਂ ਅਤੇ ਡਰਾਈਵਰਾਂ ਦੇ ਠਹਿਰਣ ਲਈ ਪੰਜਾਬ ਭਵਨ, ਨਵੀਂ ਦਿੱਲੀ ਵਿਖੇ 12 ਕਮਰੇ ਹਨ।

(ਅ) ਨਹੀਂ ਜੀ, ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਆਈ.ਪੀ.ਐਸ./ਪੀ.ਪੀ.ਐਸ. ਅਫਸਰਾਂ ਦੀਆਂ ਤਰੱਕੀਆਂ

***1186 (ਸੀ.ਯੂ.). ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਪੰਜਾਬ ਪੁਲਿਸ ਵਿਚ ਇਸ ਸਮੇਂ ਆਈ.ਪੀ.ਐਸ. ਅਤੇ ਪੀ.ਪੀ.ਐਸ. ਅਫਸਰਾਂ ਦੀਆਂ ਬਣਦੀਆਂ ਤਰੱਕੀਆਂ ਦੇ ਵੇਰਵੇ ਕੀ ਹਨ;

(ਅ) ਪੰਜਾਬ ਪੁਲਿਸ ਵਿਚ ਉਪਰੋਕਤ ਅਫਸਰਾਂ ਦੀਆਂ ਆਖਰੀ ਵਾਰ ਤਰੱਕੀਆਂ ਕਿਸ ਮਿਤੀ ਨੂੰ ਕੀਤੀਆਂ ਗਈਆਂ ਸੀ?

**ਸਰਦਾਰ ਸੁਖਬੀਰ ਸਿੰਘ ਬਾਦਲ :** (ੳ) ਭਾਰਤ ਸਰਕਾਰ ਵੱਲੋਂ ਜਾਰੀ ਅਗਵਾਈ ਲੀਹਾਂ/ਭਾਰਤੀ ਪੁਲਿਸ ਸੇਵਾ (ਤਨਖਾਹ) ਨਿਯਮਾਵਲੀ, 2007 ਅਨੁਸਾਰ 30 ਸਾਲ, 26 ਸਾਲ, 18 ਸਾਲ, 14 ਸਾਲ ਅਤੇ 4 ਸਾਲ ਦੀ ਸੇਵਾ ਰੱਖਣ ਵਾਲੇ ਭਾਰਤੀ ਪੁਲਿਸ ਸੇਵਾ ਦੇ ਅਧਿਕਾਰੀ ਕ੍ਰਮਵਾਰ ਡੀ.ਜੀ.ਪੀ., ਵਧੀਕ ਡੀ.ਜੀ.ਪੀ., ਆਈ.ਜੀ.ਪੀ., ਡੀ.ਆਈ.ਜੀ. ਅਤੇ ਕਪਤਾਨ ਪੁਲਿਸ (ਸੀਨੀਅਰ ਟਾਈਮ ਸਕੇਲ) ਦੇ ਅਹੁਦੇ ਵਿਚ ਤਰੱਕੀ ਲਈ ਵਿਚਾਰਨਯੋਗ ਹੁੰਦੇ ਹਨ। ਇਸ ਸਮੇਂ ਪੰਜਾਬ ਰਾਜ ਵਿਚ ਇਨ੍ਹਾਂ ਅਹੁਦਿਆਂ ਵਿਚ ਹੇਠ ਲਿਖੀ ਗਿਣਤੀ ਅਨੁਸਾਰ ਅਸਾਮੀਆਂ ਖਾਲੀ ਪਈਆਂ ਹਨ:-

| ਲੜੀ ਨੰ: | ਅਹੁਦਾ | ਸਪੱਸ਼ਟ ਅਸਾਮੀਆਂ | ਟਿੱਪਣੀ |
|---|---|---|---|
| 1 | ਡੀ.ਜੀ.ਪੀ. | ਕੋਈ ਅਸਾਮੀ ਖਾਲੀ ਨਹੀਂ ਹੈ | ਭਾਰਤੀ ਪੁਲਿਸ ਸੇਵਾ ਦੇ 1979 ਬੈਚ ਤੱਕ ਦੇ ਅਧਿਕਾਰੀ ਇਸ ਅਹੁਦੇ ਵਿਚ ਤਰੱਕੀ ਲਈ ਵਿਚਾਰਨਯੋਗ ਹਨ ਜਦੋਂ ਕਿ ਇਸ |

[ ਉਪ ਮੁੱਖ ਮੰਤਰੀ ]

| | | | ਸਮੇਂ ਕੇਵਲ 1977 ਬੈਚ ਤੱਕ ਦੇ ਅਧਿਕਾਰੀ ਤਰੱਕੀਯਾਬ ਕੀਤੇ ਜਾ ਚੁੱਕੇ ਹਨ ਅਤੇ ਇਸ ਬੈਚ ਦੇ 3 ਅਧਿਕਾਰੀਆਂ ਨੂੰ ਅਜੇ ਤਰੱਕੀ ਦੇਣੀ ਹੈ। |
|---|---|---|---|
| 2 | ਵਧੀਕ ਡੀ.ਜੀ.ਪੀ. | – | ਭਾਰਤੀ ਪੁਲਿਸ ਸੇਵਾ ਦੇ 1983 ਬੈਚ ਤੱਕ ਦੇ ਅਧਿਕਾਰੀ ਇਸ ਅਹੁਦੇ ਵਿਚ ਤਰੱਕੀ ਲਈ ਵਿਚਾਰਨਯੋਗ ਹਨ ਜਦੋਂ ਕਿ ਇਸ ਅਹੁਦੇ ਵਿਚ ਕੇਵਲ 1982 ਬੈਚ ਤੱਕ ਦੇ ਅਧਿਕਾਰੀ ਤਰੱਕੀਯਾਬ ਕੀਤੇ ਜਾ ਚੁੱਕੇ ਹਨ। 1983 ਬੈਚ ਦੇ ਕੇਵਲ ਇਕ ਹੀ ਅਧਿਕਾਰੀ ਹਨ ਅਤੇ ਉਹਨਾਂ ਦਾ ਇਸ ਅਹੁਦੇ ਵਿਚ ਤਰੱਕੀ ਲਈ ਨਾਮ ਮਿਤੀ 12.11.09 ਨੂੰ ਹੋਈ ਸਕਰੀਨਿੰਗ ਕਮੇਟੀ ਦੀ ਮੀਟਿੰਗ ਵਿਚ ਵਿਚਾਰਿਆ ਜਾ ਚੁੱਕਾ ਹੈ। ਏ.ਡੀ.ਜੀ.ਪੀ. ਦੀ ਇਕ ਅਸਾਮੀ ਮਿਤੀ 31.12.09 ਨੂੰ ਖਾਲੀ ਹੋਵੇਗੀ। |
| 3 | ਆਈ.ਜੀ.ਪੀ. | +01 | ਭਾਰਤੀ ਪੁਲਿਸ ਸੇਵਾ ਦੇ 1991 ਬੈਚ ਤੱਕ ਦੇ ਅਧਿਕਾਰੀ ਇਸ ਅਹੁਦੇ ਵਿਚ ਤਰੱਕੀ ਲਈ ਵਿਚਾਰਨਯੋਗ ਹਨ ਜਦੋਂ ਕਿ ਇਸ ਬੈਚ ਦੇ 14 ਅਧਿਕਾਰੀਆਂ ਵਿਚੋਂ 5 ਅਧਿਕਾਰੀ ਇਸ ਅਹੁਦੇ ਵਿਚ ਤਰੱਕੀਯਾਬ ਕੀਤੇ ਜਾ ਚੁੱਕੇ ਹਨ। |
| 4 | ਡੀ.ਆਈ.ਜੀ. | –02 | ਭਾਰਤੀ ਪੁਲਿਸ ਸੇਵਾ ਦੇ 1995 ਬੈਚ ਤੱਕ ਦੇ ਅਧਿਕਾਰੀ ਇਸ ਅਹੁਦੇ ਵਿਚ ਤਰੱਕੀ ਲਈ ਵਿਚਾਰਨਯੋਗ ਹਨ ਜਦੋਂ ਕਿ 1983 ਬੈਚ ਦੇ 3 ਅਧਿਕਾਰੀ ਅਜੇ ਇਸ ਅਹੁਦੇ ਵਿਚ ਤਰੱਕੀਯਾਬ ਕਰਨੇ ਹਨ। |
| 5 | ਕਪਤਾਨ ਪੁਲਿਸ | –15 | ਭਾਰਤੀ ਪੁਲਿਸ ਸੇਵਾ ਦੇ 2005 ਬੈਚ ਤੱਕ ਦੇ ਅਧਿਕਾਰੀ ਇਸ ਅਹੁਦੇ ਵਿਚ ਤਰੱਕੀ ਲਈ ਵਿਚਾਰਨਯੋਗ ਹਨ ਜਦੋਂ ਕਿ ਇਸ ਸਮੇਂ 2004 ਬੈਚ ਤੱਕ ਦੇ ਯੋਗ |

ਆਈ.ਪੀ.ਐਸ. ਅਧਿਕਾਰੀ ਇਸ ਅਹੁਦੇ ਵਿਚ ਤਰੱਕੀਯਾਬ ਕੀਤੇ ਜਾ ਚੁੱਕੇ ਹਨ। 2005 ਬੈਚ ਦੇ ਇਕ ਆਈ.ਪੀ.ਐਸ. ਅਧਿਕਾਰੀ ਦੀ ਤਰੱਕੀ ਅਤੇ ਸੀਨੀਅਰ ਯੋਗ ਉਪ ਪੁਲਿਸ ਕਪਤਾਨਾਂ ਨੂੰ ਕਾਇਮ-ਮੁਕਾਮ ਪੁਲਿਸ ਕਪਤਾਨ ਦੇ ਅਹੁਦੇ ਵਿਚ ਪਲੇਸ ਕਰਨ ਲਈ ਤਜਵੀਜ਼ ਵਿਚਾਰ ਅਧੀਨ ਹੈ।

---

6 ਅਧਿਕਾਰੀ ਜੋ ਕਿ "ਪੰਜਾਬ ਅਬਜਾਰਪਸ਼ਨ ਆਫ ਆਫੀਸਰਜ਼ ਆਫ ਦਾ ਪੈਰਾ ਮਿਲਟਰੀ ਫੋਰਸਜ਼ (ਗਰੁੱਪ - ਏ) ਸਰਵਿਸ ਨਿਯਮਾਵਲੀ", 2005 ਦੇ ਅਧੀਨ ਪੰਜਾਬ ਪੁਲਿਸ ਵਿਚ ਖਪਤ ਕੀਤੇ ਗਏ ਹਨ, ਨੂੰ ਇਨ੍ਹਾਂ ਨਿਯਮਾਂ ਦੇ ਨਿਯਮ 6 ਅਧੀਨ ਡੀ.ਆਈ.ਜੀ. ਦੇ ਅਹੁਦੇ ਦੀ ਤਰੱਕੀ ਲਈ ਵਿਚਾਰਿਆ ਜਾ ਰਿਹਾ ਹੈ।

ਪੰਜਾਬ ਆਈ.ਪੀ.ਐਸ. ਕਾਡਰ ਦਾ ਅਧਿਕਾਰਤ ਤਰੱਕੀ ਕੋਟਾ 43 ਹੈ ਜਿਸਦੇ ਵਿਰੁੱਧ 26 ਅਧਿਕਾਰੀ ਤਾਇਨਾਤ ਹਨ ਅਤੇ 17 ਅਸਾਮੀਆਂ ਖਾਲੀ ਪਈਆਂ ਹਨ। ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਪੰਜਾਬ ਪੁਲਿਸ ਸੇਵਾ ਦੇ ਅਧਿਕਾਰੀਆਂ ਦੇ ਚਲਦੇ ਕੋਰਟ ਕੇਸਾਂ ਕਾਰਨ ਪੰਜਾਬ ਪੁਲਿਸ ਸੇਵਾ ਤੋਂ ਭਾਰਤੀ ਪੁਲਿਸ ਸੇਵਾ ਵਿਚ ਨਿਯੁਕਤੀ ਲਈ ਸਿਲੈਕਟ ਲਿਸਟ ਤਿਆਰ ਨਹੀਂ ਹੋ ਸਕੀ।

(ਅ) ਅਖੀਰਲੀ ਵਾਰ ਉਪਰੋਕਤ ਅਧਿਕਾਰੀਆਂ ਦੀਆਂ ਪੰਜਾਬ ਪੁਲਿਸ ਵਿਚ ਹੇਠ ਲਿਖੀਆਂ ਮਿਤੀਆਂ ਨੂੰ ਤਰੱਕੀਆਂ ਕੀਤੀਆਂ ਗਈਆਂ ਸਨ:

| ਲੜੀ ਨੰ: | ਅਹੁਦਾ | ਤਰੱਕੀ ਦੇ ਹੁਕਮ ਜਾਰੀ ਕਰਨ ਦੀ ਮਿਤੀ |
|---|---|---|
| 1 | ਡੀ.ਜੀ.ਪੀ. | 06.11.09 |
| 2 | ਵਧੀਕ ਡੀ.ਜੀ.ਪੀ. | 13.02.09 (ਮਿਤੀ 01.04.09 ਤੋਂ) |
| 3 | ਆਈ.ਜੀ.ਪੀ. | 12.06.09 |
| 4 | ਡੀ.ਆਈ.ਜੀ. | 13.02.09 |
| 5 | ਕਪਤਾਨ ਪੁਲਿਸ (ਸੀਨੀਅਰ ਟਾਈਮ ਸਕੇਲ ਆਫ ਆਈ.ਪੀ.ਐਸ.) | 25.09.08 (ਮਿਤੀ 01.01.08 ਤੋਂ) |
| 6 | ਪੰਜਾਬ ਪੁਲਿਸ ਸੇਵਾ ਦੇ ਅਧਿਕਾਰੀਆਂ ਦੀ ਭਾਰਤੀ ਪੁਲਿਸ ਸੇਵਾ (ਆਈ.ਪੀ.ਐਸ.) ਵਿਚ ਤਰੱਕੀ ਦੁਆਰਾ ਨਿਯੁਕਤੀ | 22.07.2002 |

---

## ਨੰਨੀ ਛਾਂ ਪ੍ਰੋਜੈਕਟ ਤੇ ਕੀਤਾ ਗਿਆ ਖਰਚਾ

*1187 (ਸੀ.ਯੂ.). **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਸਮਾਜਿਕ ਸੁਰੱਖਿਆ, ਔਰਤਾਂ ਅਤੇ ਬੱਚਿਆਂ ਦੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਮੌਜੂਦਾ ਸਰਕਾਰ ਦੁਆਰਾ "ਨੰਨੀ ਛਾਂ" ਦੇ ਨਾਂ ਵਜੋਂ ਕੋਈ ਪ੍ਰੋਜੈਕਟ ਸ਼ੁਰੂ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਜਾਂ ਕਿਸੇ ਹੋਰ ਪਬਲਿਕ ਸੈਕਟਰ ਏਜੰਸੀ ਦੁਆਰਾ ਇਸ ਪ੍ਰੋਜੈਕਟ ਤੇ ਕੁੱਲ ਕਿੰਨਾ ਖਰਚਾ ਕੀਤਾ ਗਿਆ ਅਤੇ ਇਸ ਦੇ ਹੁਣ ਤੱਕ ਕੀ ਨਤੀਜੇ ਪ੍ਰਾਪਤ ਹੋਏ ਹਨ?

**ਸ਼੍ਰੀ ਸਵਰਨਾ ਰਾਮ** : ਯੋਜਨਾਬੰਦੀ ਵਿਭਾਗ ਵੱਲੋਂ ਸਾਲ 2009-10 ਦੌਰਾਨ ਪਲਾਨ ਸਕੀਮ ਸਾਈਡ ਤੇ 10 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ, ਪ੍ਰੰਤੂ ਯੋਜਨਾਬੰਦੀ ਵਿਭਾਗ/ਵਿੱਤ ਵਿਭਾਗ ਵੱਲੋਂ ਹੁਣ ਤੱਕ ਕੋਈ ਰਾਸ਼ੀ ਰਲੀਜ਼ ਨਹੀਂ ਕੀਤੀ ਗਈ ਅਤੇ ਇਸ ਸਬੰਧ ਵਿਚ ਰਾਜ ਸਰਕਾਰ ਵੱਲੋਂ ਕੋਈ ਖਰਚਾ ਵੀ ਨਹੀਂ ਕੀਤਾ ਗਿਆ।

---

## ਸਹਿਕਾਰੀ ਖੰਡ ਮਿੱਲ, ਸੇਰੋਂ ਅਤੇ ਸਹਿਕਾਰੀ ਕਤਾਈ ਮਿੱਲ, ਗੋਇੰਦਵਾਲ ਸਾਹਿਬ ਦੇ ਅਮਲੇ ਦੀ ਐਡਜਸਟਮੈਂਟ

*1191 (ਸੀ.ਯੂ.). **ਸ਼੍ਰੀ ਅਨਿਲ ਜੋਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਕੀ ਸੇਰੋਂ ਸਹਿਕਾਰੀ ਖੰਡ ਮਿੱਲ ਅਤੇ ਸਹਿਕਾਰੀ ਕਤਾਈ ਮਿੱਲ, ਗੋਇੰਦਵਾਲ ਸਾਹਿਬ, ਜ਼ਿਲ੍ਹਾ ਤਰਨ ਤਾਰਨ ਦਾ ਸਾਰਾ ਕਲੈਰੀਕਲ ਅਮਲਾ ਐਡਜਸਟ ਕਰ ਲਿਆ ਗਿਆ ਹੈ; ਜੇਕਰ ਨਹੀਂ ਤਾਂ ਬਾਕੀ ਰਹਿੰਦਾ ਅਮਲਾ ਕਦੋਂ ਤੱਕ ਐਡਜਸਟ ਕਰ ਲਿਆ ਜਾਵੇਗਾ;

(ਅ) ਕੀ ਡੈਪੂਟੇਸ਼ਨ ਤੇ ਸੇਵਾ ਕਰ ਰਹੇ ਅਮਲੇ ਨੂੰ ਰੈਗੂਲਰ (ਨਿਯਮਿਤ) ਕਰ ਦਿੱਤਾ ਗਿਆ ਹੈ:

(ੲ) ਹੁਣ ਤੱਕ ਡੈਪੂਟੇਸ਼ਨ ਤੇ ਸੇਵਾ ਨਾ ਕਰ ਰਹੇ ਅਮਲੇ ਨੂੰ ਕਦੋਂ ਤੋਂ ਤਨਖਾਹਾਂ ਨਹੀਂ ਦਿੱਤੀਆਂ ਗਈਆਂ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ। ਸਪਿੰਨਿੰਗ ਮਿੱਲਾਂ ਦੇ ਅਮਲੇ ਨੂੰ ਹਾਈ ਕੋਰਟ ਦੇ ਆਦੇਸ਼ ਮਿਤੀ 24.9.2008 ਅਨੁਸਾਰ ਦੂਜੇ ਸਹਿਕਾਰੀ ਅਦਾਰਿਆਂ ਵਿਚ ਐਡਜਸਟ ਕਰਨ ਲਈ ਵਿਚਾਰਿਆ ਜਾ ਰਿਹਾ ਹੈ। ਬੰਦ ਪਈਆਂ ਸਹਿਕਾਰੀ ਖੰਡ ਮਿੱਲਾਂ ਨੂੰ ਮੁੜ ਸੁਰਜੀਤ ਕਰਨ ਦਾ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

(ਅ) ਨਹੀਂ ਜੀ।

(ੲ) ਸਹਿਕਾਰੀ ਖੰਡ ਮਿੱਲਾਂ ਦੇ ਪੱਕੇ ਸਟਾਫ ਨੂੰ ਮਾਰਚ, 2008 ਤੱਕ ਦੀਆਂ ਤਨਖਾਹਾਂ ਦਿੱਤੀਆਂ ਜਾ ਚੁਕੀਆਂ ਹਨ। ਕਤਾਈ ਮਿੱਲ ਦੇ ਕਰਮਚਾਰੀਆਂ ਨੂੰ ਕੋਈ ਵੀ ਤਨਖਾਹਾਂ/ਡਿਊਜ਼ ਦੇਣੇ ਨਹੀਂ ਬਣਦੇ ਕਿਉਂਕਿ ਉਨ੍ਹਾਂ ਕਰਮਚਾਰੀਆਂ ਦੀ ਪਹਿਲਾਂ ਹੀ ਛਾਂਟੀ (ਰਿਟਰੈਂਚਮੈਂਟ) ਕੀਤੀ ਜਾ ਚੁੱਕੀ ਹੈ।

---

## ਅੰਮ੍ਰਿਤਸਰ ਵਿਖੇ ਰੇਹੜੀ ਮਾਰਕਿਟ ਦੀ ਇਨਕਰੋਚਮੈਂਟ ਦੂਰ ਕਰਨਾ

*1193 (ਸੀ.ਯੂ.). **ਸ਼੍ਰੀ ਅਨਿਲ ਜੋਸ਼ੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅੰਮ੍ਰਿਤਸਰ ਸ਼ਹਿਰ ਵਿਖੇ ਰੇਹੜੀ ਮਾਰਕਿਟ ਦੀ ਇਨਕਰੋਚਮੈਂਟ ਨੂੰ ਦੂਰ ਕਰਨ ਲਈ ਕੋਈ ਆਲਟਰਨੇਟਿਵ ਪ੍ਰਬੰਧ ਕੀਤਾ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਦਿੱਤੇ ਜਾਣ।

ਸ਼੍ਰੀ ਮਨੋਰੰਜਨ ਕਾਲੀਆ : ਨਹੀਂ ਜੀ।

---

## 2009 ਦੀ ਸਿਵਲ ਰਿਟ ਪਟੀਸ਼ਨ ਨੰ: 10977 ਦੇ ਸਬੰਧ ਵਿਚ ਕੀਤੀ ਗਈ ਕਾਰਵਾਈ

*1202 (ਸੀ.ਯੂ.). ਸਰਦਾਰ ਸੁਖਪਾਲ ਸਿੰਘ ਖਹਿਰਾ : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ ਦੇ ਮਿਤੀ 21 ਸਤੰਬਰ, 2009 ਦੇ ਹੁਕਮ ਅਨੁਸਾਰ ਦੋਸ਼ੀ ਵਿਅਕਤੀਆਂ ਵਿਰੁੱਧ ਗ੍ਰਾਮ ਪੰਚਾਇਤ ਪਿੰਡ ਮਨਸੂਰਵਾਲ ਬੇਟ, ਬਲਾਕ ਢਿਲਵਾਂ, ਜ਼ਿਲ੍ਹਾ ਕਪੂਰਥਲਾ ਦੁਆਰਾ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿਚ ਦਾਇਰ ਕੀਤੀ 2009 ਦੀ ਸਿਵਲ ਰਿਟ ਪਟੀਸ਼ਨ ਨੰ: 10977 ਦੀ ਪਾਲਣਾ ਵਿਚ ਮਾਮਲੇ ਸਬੰਧੀ ਅਧਿਕਾਰੀਆਂ ਦੁਆਰਾ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ : ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਕਪੂਰਥਲਾ ਵੱਲੋਂ ਆਪਣੇ ਪੱਤਰ ਮਿਤੀ 23.11.09 ਰਾਹੀਂ ਸੀਨੀਅਰ ਪੁਲਿਸ ਕਪਤਾਨ, ਕਪੂਰਥਲਾ ਨੂੰ ਦੋਸ਼ੀ ਵਿਅਕਤੀਆਂ ਵਿਰੁੱਧ ਪਰਚਾ ਦਰਜ ਕਰਾਉਣ ਲਈ ਲਿਖਿਆ ਜਾ ਚੁੱਕਾ ਹੈ। ਸ਼੍ਰੀ ਜਸਵਿੰਦਰ ਸਿੰਘ, ਪੰਚਾਇਤ ਸੰਮਤੀ ਮੈਂਬਰ ਢਿਲਵਾਂ, ਜ਼ਿਲ੍ਹਾ ਕਪੂਰਥਲਾ ਨੂੰ ਕਾਰਨ ਦੱਸੋ ਨੋਟਿਸ ਜਾਰੀ ਕਰ ਦਿੱਤਾ ਗਿਆ ਹੈ।

---

## ਬਿਆਸ ਦਰਿਆ ਦੁਆਰਾ ਜ਼ਰਾਇਤੀ ਭੂਮੀ ਨੂੰ ਖੋਰਾ

*1204 (ਸੀ.ਯੂ.). ਸਰਦਾਰ ਸੁਖਪਾਲ ਸਿੰਘ ਖਹਿਰਾ : ਕੀ ਸਿੰਜਾਈ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕਪੂਰਥਲਾ ਜ਼ਿਲ੍ਹੇ ਦੇ ਪਿੰਡ ਮੰਡ ਕੂਲਾ, ਮੰਡ ਤਲਵੰਡੀ, ਨੰਗਲ ਲੁਬਾਣਾ, ਰਾਏਪੁਰ ਅਰਾਈਆਂ, ਬੂਟਾਲਾ, ਚੱਕੋ ਕੇ ਅਤੇ ਧਾਲੀਵਾਲ ਬੇਟ ਜ਼ਰਾਇਤੀ ਭੂਮੀ ਨੂੰ ਦਰਿਆ ਬਿਆਸ ਦੁਆਰਾ ਲਾਏ ਜਾ ਰਹੇ ਖੋਰੇ ਤੋਂ ਬਚਾਉਣ ਲਈ ਸਰਕਾਰ ਦੇ ਤਜਵੀਜ਼ਤ ਕਦਮ ਕੀ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਮੰਡ ਕੂਲਾ, ਮੰਡ ਤਲਵੰਡੀ, ਨੰਗਲ ਲੁਬਾਣਾ, ਰਾਏਪੁਰ ਅਰਾਈਆਂ, ਬੂਟਾਲਾ, ਚਕੋ ਕੇ ਅਤੇ ਧਾਲੀਵਾਲ ਬੇਟ ਦੀ ਜ਼ਰਾਇਤੀ ਭੂਮੀ ਨੂੰ ਦਰਿਆ ਬਿਆਸ ਦੁਆਰਾ ਲਾਏ ਜਾ ਰਹੇ ਖੋਰੇ ਤੋਂ ਬਚਾਉਣ ਲਈ 10.24 ਕਰੋੜ ਦੀ ਸਕੀਮ ਸੈਂਟਰਲ ਵਾਟਰ ਕਮਿਸ਼ਨ, ਨਵੀਂ ਦਿੱਲੀ ਨੂੰ ਫਲੱਡ ਮੈਨੇਜਮੈਂਟ ਪ੍ਰੋਗਰਾਮ ਦੇ ਤਹਿਤ ਮਨਜ਼ੂਰੀ ਅਤੇ ਫੰਡਜ਼ ਜਾਰੀ ਕਰਨ ਲਈ ਭੇਜੀ ਗਈ ਹੈ।

---

## ਨਜ਼ੂਲ ਭੂਮੀ (ਤਬਾਦਲਾ) ਨਿਯਮਾਂ ਵਿਚ ਸੋਧ

***1205 (ਸੀ.ਯੂ.). ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਜ਼ੂਲ ਭੂਮੀ (ਤਬਾਦਲਾ) ਵਿਨਿਯਮ, 1956 ਨੂੰ ਸੋਧ ਕੇ ਮਾਲਕਾਂ ਨੂੰ ਉਚਿਤ ਢੰਗ ਨਾਲ ਆਪਣੀ ਜ਼ਮੀਨ ਵੇਚਣ ਦੀ ਇਜਾਜ਼ਤ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਨਿਯਮਾਂ ਵਿਚ ਇਹ ਸੋਧ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਅਜੀਤ ਸਿੰਘ ਕੋਹਾੜ :** ਨਹੀਂ ਜੀ।

---

## ਸਹਿਕਾਰੀ ਖੰਡ ਮਿੱਲਾਂ ਦੇ ਮੁਲਾਜ਼ਮਾਂ ਨੂੰ ਤਨਖਾਹਾਂ ਦੀ ਅਦਾਇਗੀ

***1206 (ਸੀ.ਯੂ.). ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬੰਦ ਹੋ ਰਹੀਆਂ ਪੰਜ ਸਹਿਕਾਰੀ ਖੰਡ ਮਿੱਲਾਂ ਦੇ ਮੁਲਾਜ਼ਮਾਂ ਨੂੰ ਪਿਛਲੇ 20 ਮਹੀਨਿਆਂ ਤੋਂ ਤਨਖਾਹਾਂ ਦੀ ਅਦਾਇਗੀ ਨਹੀਂ ਕੀਤੀ ਗਈ; ਜੇਕਰ ਅਜਿਹਾ ਹੋਵੇ ਤਾਂ ਸਬੰਧਤ ਮੁਲਾਜ਼ਮਾਂ ਨੂੰ ਉਹਨਾਂ ਦੀਆਂ ਤਨਖਾਹਾਂ ਦੀ ਅਦਾਇਗੀ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਹਾਂ ਜੀ। ਬੰਦ ਪਈਆਂ ਚਾਰ ਸਹਿਕਾਰੀ ਖੰਡ ਮਿੱਲਾਂ, ਜ਼ੀਰਾ, ਜਗਰਾਉਂ, ਪਟਿਆਲਾ ਅਤੇ ਤਰਨ ਤਾਰਨ ਦੇ ਕਰਮਚਾਰੀਆਂ ਦੀ ਤਨਖਾਹ ਦੀ ਅਦਾਇਗੀ ਮਿਤੀ 31.3.2008 ਤੱਕ ਅਤੇ ਫਰੀਦਕੋਟ ਮਿੱਲ ਦੇ ਕਰਮਚਾਰੀਆਂ ਨੂੰ ਮਿਤੀ 31.5.2008 ਤੱਕ ਕੀਤੀ ਜਾ ਚੁੱਕੀ ਹੈ। ਇਨ੍ਹਾਂ ਕਰਮਚਾਰੀਆਂ ਦੀ ਬਕਾਇਆ

ਅਦਾਇਗੀ ਕਰਨ ਲਈ ਸਬੰਧਤ ਮਿੱਲਾਂ ਦੀ ਵਾਧੂ ਜ਼ਮੀਨ ਵੇਚ ਕੇ ਅਦਾ ਕਰਨ ਦੇ ਉਪਰਾਲੇ ਕੀਤੇ ਜਾ ਰਹੇ ਹਨ।

---

## ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀ ਦੀਆਂ ਮੀਟਿੰਗਾਂ

*1212 (ਸੀ.ਯੂ.). **ਸਰਦਾਰ ਮੱਖਣ ਸਿੰਘ** : ਕੀ ਯੋਜਨਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਜ਼ਿਲ੍ਹਾ ਦੁੱਖ ਨਿਵਾਰਨ ਕਮੇਟੀ ਤੇ ਜ਼ਿਲ੍ਹਾ ਯੋਜਨਾ ਬੋਰਡ, ਬਠਿੰਡਾ ਦੀਆਂ ਅਪ੍ਰੈਲ, 2007 ਤੋਂ ਅਪ੍ਰੈਲ, 2009 ਤੱਕ ਸਿਰਫ ਦੋ ਮੀਟਿੰਗਾਂ ਹੀ ਬੁਲਾਈਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਦੱਸਿਆ ਜਾਏ ਕਿ ਲਗਾਤਾਰ ਸਮੇਂ ਸਿਰ ਮੀਟਿੰਗਾਂ ਨਾ ਕਰਨਾ ਕਿਸ ਆਫੀਸਰ ਦੀ ਅਣਗਹਿਲੀ ਤੇ ਜ਼ਿੰਮੇਵਾਰੀ ਬਣਦੀ ਹੈ?

**ਸਰਦਾਰ ਸੇਵਾ ਸਿੰਘ ਸੇਖਵਾਂ (ਸ਼ਿਕਾਇਤ ਨਿਵਾਰਨ ਮੰਤਰੀ)** : ਹਾਂ ਜੀ। ਇਹ ਮੀਟਿੰਗਾਂ ਹੁਣ ਲਗਾਤਾਰ ਹੋ ਰਹੀਆਂ ਹਨ ਅਤੇ ਮਿਤੀ 25.8.09 ਅਤੇ 27.10.09 ਨੂੰ ਹੋਈਆਂ। ਮਹੀਨਾ ਦਸੰਬਰ, 2009 ਦੀ ਮੀਟਿੰਗ ਮਿਤੀ 28.12.2009 ਨੂੰ ਨਿਸ਼ਚਿਤ ਕੀਤੀ ਗਈ ਹੈ।

---

## ਸਤਲੁਜ ਦਰਿਆ ਵਿਚ ਬੁੱਢੇ ਨਾਲੇ ਦਾ ਗੰਦਾ ਪਾਣੀ ਪੈਣ ਤੋਂ ਰੋਕਣਾ

*1213 (ਸੀ.ਯੂ.). **ਸਰਦਰ ਗੁਰਦੀਪ ਸਿੰਘ ਭੈਣੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਲੁਧਿਆਣਾ ਦੇ ਬੁੱਢੇ ਨਾਲੇ ਦਾ ਦੂਸ਼ਿਤ ਪਾਣੀ ਸਤਲੁਜ ਦਰਿਆ ਵਿਚ ਪੈਂਦਾ ਹੈ, ਜੋ ਕਿ ਬੇਟ ਖੇਤਰ ਦੇ ਲੋਕਾਂ ਨੂੰ ਪੀਣ ਵਾਲੇ ਪਾਣੀ ਵਜੋਂ ਸਪਲਾਈ ਕੀਤਾ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਦੂਸ਼ਿਤ ਪਾਣੀ ਨੂੰ ਸਤਲੁਜ ਦਰਿਆ ਵਿਚ ਪੈਣ ਤੋਂ ਰੋਕਣ ਲਈ ਸਰਕਾਰ ਦੁਆਰਾ ਚੁਕੇ ਗਏ, ਚੁੱਕੇ ਜਾਣ ਵਾਲੇ ਕਦਮਾਂ ਦੇ ਵੇਰਵੇ ਕੀ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸ਼੍ਰੀਮਾਨ ਜੀ, ਹਾਂ ਜੀ। ਬੁੱਢੇ ਨਾਲੇ ਦਾ ਦੂਸ਼ਿਤ ਪਾਣੀ ਸਤਲੁੱਜ ਦਰਿਆ ਵਿਚ ਪੈਂਦਾ ਹੈ। ਪ੍ਰੰਤੂ ਬੇਟ ਖੇਤਰ ਦੇ ਲੋਕਾਂ ਨੂੰ ਸਤਲੁੱਜ ਦਰਿਆ ਤੋਂ ਪੀਣ ਵਾਲਾ ਪਾਣੀ ਨਹੀਂ ਦਿੱਤਾ ਜਾਂਦਾ। ਇਸ ਖੇਤਰ ਦੇ ਲੋਕਾਂ ਨੂੰ ਪੀਣ ਵਾਲਾ ਪਾਣੀ ਡੂੰਘੇ ਟਿਊਬਵੈੱਲ ਲਗਾ ਕੇ ਮੁਹੱਈਆ ਕਰਵਾਇਆ ਜਾਂਦਾ ਹੈ।

ਬੁੱਢੇ ਨਾਲੇ ਦਾ ਦੂਸ਼ਿਤ ਪਾਣੀ ਸਤਲੁੱਜ ਦਰਿਆ ਵਿਚ ਜਾਣ ਤੋਂ ਰੋਕਣ ਲਈ ਹੁਣ ਤੱਕ ਹੇਠ ਅਨੁਸਾਰ ਕਦਮ ਚੁੱਕੇ ਗਏ ਹਨ:-

(ੳ) ਤਿੰਨ Sewage Treatment Plant (STP) ਜਿਨ੍ਹਾਂ ਦੀ ਕੁੱਲ ਸਮਰੱਥਾ 311 MLD ਹੈ, ਪਹਿਲਾਂ ਹੀ ਚਲ ਰਹੇ ਹਨ।

[ ਮੁੱਖ ਮੰਤਰੀ ]

(ਅ) 268 ਰੰਗਾਈ ਦੇ ਉਦਯੋਗਾਂ ਨੇ ਆਪਣੇ ਪੱਧਰ ਤੇ Effluent Treatment Plant (ETP) ਲਗਾਏ ਹੋਏ ਹਨ।

(ੲ) 482 ਛੋਟੇ ਇਲੈਕਟ੍ਰੋਪਲੇਟਿੰਗ ਯੂਨਿਟਾਂ ਵਿਚੋਂ 251 ਸਾਂਝੇ ਪਾਣੀ ਸੋਧਕ ਯੰਤਰ Common Effluent Treatment Plant (CETP) ਨਾਲ ਜੁੜ ਗਏ ਹਨ ਜੋ ਕਿ ਸਰਕਾਰ ਵੱਲੋਂ ਉਸਾਰਿਆ ਗਿਆ ਹੈ।

(ਸ) ਵੱਡੇ ਅਤੇ ਦਰਮਿਆਨੇ ਦਰਜੇ ਸਕੇਲ ਦੀਆਂ 6 ਇਲੈਕਟ੍ਰੋਪਲੇਟਿੰਗ ਇਕਾਈਆਂ ਨੇ ਆਪਣੇ ਪੱਧਰ ਤੇ ਪਾਣੀ ਸੋਧਕ ਯੰਤਰ (ETP) ਲਾਏ ਹੋਏ ਹਨ, ਇਨ੍ਹਾਂ ਵਿਚੋਂ 3 ਯੂਨਿਟਾਂ ਨੇ R.O. Plant ਵੀ ਲਗਏ ਹੋਏ ਹਨ।

Domestic Sewage ਅਤੇ Industrial Effluent ਦੀ ਸੋਧ ਨੂੰ ਹੋਰ ਮਜ਼ਬੂਤ ਕਰਨ ਲਈ ਹੇਠ ਅਨੁਸਾਰ ਕਦਮ ਚੁੱਕਣ ਦੀ ਤਜਵੀਜ਼ ਹੈ:-

(ੳ) 155 MLD ਸਮਰੱਥਾ ਦੇ ਦੋ STP ਉਸਾਰੀ ਅਧੀਨ ਹਨ।

(ਅ) ਰੰਗਾਈ ਉਦਯੋਗ ਦੇ ਪ੍ਰਦੂਸ਼ਣ ਨੂੰ ਘਟਾਉਣ ਲਈ 2 CETP ਲਗਾਏ ਜਾਣਗੇ।

(ੲ) 51 ਵਿਖਰੇ ਹੋਏ ਰੰਗਾਈ ਉਦਯੋਗਾਂ ਨੂੰ ਢੁੱਕਵੀਂ ਜਗ੍ਹਾ ਤੇ ਸ਼ਿਫਟ ਕੀਤਾ ਜਾਵੇਗਾ ਅਤੇ ਇਨ੍ਹਾਂ ਲਈ ਇਕ ਵਖਰਾ (CETP, Special Purpose Vehicle (SPV) ਮੋਡ ਵਿਚ ਲਗਾਇਆ ਜਾਵੇਗਾ।

(ਸ) 6 ਵੱਡੇ ਅਤੇ ਦਰਮਿਆਨੇ ਇਲੈਕਟ੍ਰੋਪਲੇਟਿੰਗ ਉਦਯੋਗ 28.2.2010 ਤੱਕ ਜ਼ੀਰੋ ਲਿਕੁਅਡ ਡਿਸਚਾਰਜ ਟੈਕਨਾਲੋਜੀ ਸਮੇਂ-ਬੱਧ ਤਰੀਕੇ ਨਾਲ ਅਪਣਾਉਣਗੇ।

---

## ਆਰ.ਓ. ਸਿਸਟਮ ਰਾਹੀਂ ਜਲ ਸਪਲਾਈ

*1223 (ਸੀ.ਯੂ.). ਸਰਦਾਰ ਕੁਲਦੀਪ ਸਿੰਘ ਭੱਠਲ : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੀਣ ਵਾਲੇ ਪਾਣੀ ਦੇ ਉੱਪਰ ਆਰ.ਓ. ਸਿਸਟਮ ਲਗਾਉਣ ਹਿੱਤ ਜ਼ਿਲ੍ਹਾ ਬਠਿੰਡਾ ਅਤੇ ਫਰੀਦਕੋਟ ਲਈ ਕਿੰਨੀ ਗ੍ਰਾਂਟ ਖਰਚੀ ਗਈ ਤੇ ਜ਼ਿਲ੍ਹਾ ਬਰਨਾਲਾ ਅਤੇ ਜ਼ਿਲ੍ਹਾ ਸੰਗਰੂਰ ਵਿਚ ਕਿੰਨੀ ਗ੍ਰਾਂਟ ਖਰਚੀ ਗਈ?

ਸਰਦਾਰ ਸੁਖਬੀਰ ਸਿੰਘ ਬਾਦਲ : ਸ਼੍ਰੀਮਾਨ ਜੀ, ਹੁਣ ਤੱਕ ਜ਼ਿਲ੍ਹਾ ਬਠਿੰਡਾ ਦੇ 59 ਪਿੰਡਾਂ ਦੇ ਵਿਚ ਆਰ.ਓ. ਸਿਸਟਮਜ਼ ਲਗਾਉਣ ਦੇ ਲਈ 620.00 ਲੱਖ ਰੁਪਏ ਖਰਚੇ ਗਏ ਹਨ ਅਤੇ 39 ਹੋਰ ਪਿੰਡਾਂ ਵਿਚ 410.00 ਲੱਖ ਰੁਪਏ ਦੀ ਲਾਗਤ ਨਾਲ ਆਰ.ਓ.

ਸਿਸਟਮਜ਼ ਉਸਾਰੀ ਅਧੀਨ ਹਨ। ਜ਼ਿਲ੍ਹਾ ਫਰੀਦਕੋਟ ਦੇ ਕਿਸੇ ਵੀ ਪਿੰਡ ਵਿਚ ਹੁਣ ਤੱਕ ਆਰ.ਓ. ਸਿਸਟਮ ਲਗਾਉਣ ਲਈ ਕੋਈ ਖਰਚਾ ਨਹੀਂ ਕੀਤਾ ਗਿਆ।

ਜ਼ਿਲ੍ਹਾ ਬਰਨਾਲਾ ਦੇ ਕਿਸੇ ਵੀ ਪਿੰਡ ਵਿਚ ਆਰ.ਓ. ਸਿਸਟਮ ਲਗਾਉਣ ਤੇ ਕੋਈ ਖਰਚਾ ਨਹੀਂ ਕੀਤਾ ਗਿਆ। ਜ਼ਿਲ੍ਹਾ ਸੰਗਰੂਰ ਦੇ 11 ਪਿੰਡਾਂ ਵਿਚ 115.00 ਲੱਖ ਰੁਪਏ ਦੀ ਲਾਗਤ ਨਾਲ ਆਰ.ਓ. ਸਿਸਟਮਜ਼ ਲਗਾਏ ਗਏ ਹਨ।

---

## ਨਰੇਗਾ ਸਕੀਮ ਦਾ ਸਹੀ ਲਾਗੂ ਕਰਨ

*1225** (ਸੀ.ਯੂ.). **ਸਰਦਾਰ ਕੁਲਦੀਪ ਸਿੰਘ ਭੱਠਲ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਰੇਗਾ ਸਕੀਮ ਨੂੰ ਸਹੀ ਤਰੀਕੇ ਨਾਲ ਲਾਗੂ ਕਰਨ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ ਅਤੇ ਚਾਲੂ ਮਾਲੀ ਸਾਲ ਦੌਰਾਨ ਜ਼ਿਲ੍ਹਾ ਬਰਨਾਲਾ ਨੂੰ ਨਰੇਗਾ ਸਕੀਮ ਅਧੀਨ ਕਿੰਨਾ ਫੰਡ ਅਲਾਟ ਹੋਇਆ ਹੈ ਅਤੇ ਕਿੰਨੇ ਰੁਪਏ ਹੁਣ ਤੱਕ ਖਰਚ ਕੀਤੇ ਗਏ ਹਨ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਨਰੇਗਾ ਸਕੀਮ ਨੂੰ ਪਿੰਡਾਂ ਵਿਚ ਸਹੀ ਤਰੀਕੇ ਨਾਲ ਲਾਗੂ ਕਰਨ ਲਈ ਪਿੰਡ ਪੱਧਰ ਅਤੇ ਬਲਾਕ ਪੱਧਰ ਤੇ ਸਰਪੰਚਾਂ/ਪੰਚਾਂ ਨੂੰ ਟ੍ਰੇਨਿੰਗ ਦਿੱਤੀ ਜਾ ਰਹੀ ਹੈ, ਸੈਮੀਨਾਰ ਕਰਵਾਏ ਜਾ ਰਹੇ ਹਨ, ਪੈਂਫਲਿਟ ਵੰਡੇ ਜਾ ਰਹੇ ਹਨ ਅਤੇ ਫਲੈਕਸ ਬੋਰਡ ਲਗਾਏ ਜਾ ਰਹੇ ਹਨ। ਨਰੇਗਾ ਸਕੀਮ ਅਧੀਨ ਕੰਮ ਦੀ ਪ੍ਰਗਤੀ ਸਬੰਧੀ ਹੈਡ ਕੁਆਟਰ, ਜ਼ਿਲ੍ਹਾ ਪੱਧਰ ਅਤੇ ਬਲਾਕ ਪੱਧਰ ਤੇ ਲਗਾਤਾਰ ਮੋਨੀਟ੍ਰਿੰਗ ਮੀਟਿੰਗਾਂ ਕੀਤੀਆਂ ਜਾਂਦੀਆਂ ਹਨ। ਲਾਭਪਾਤਰਾਂ ਨੂੰ ਬੈਂਕਾਂ ਅਤੇ ਡਾਕਘਰਾਂ ਰਾਹੀਂ ਮਜ਼ਦੂਰੀ ਦੀ ਅਦਾਇਗੀ ਕੀਤੀ ਜਾਂਦੀ ਹੈ। ਕੰਮ ਵਾਲੀ ਥਾਂ ਤੇ ਫਸਟ ਏਡ ਕਿੱਟ, ਬੱਚਿਆਂ ਲਈ ਕਰੈੱਚ ਅਤੇ ਪੀਣ ਵਾਲੇ ਪਾਣੀ ਦਾ ਪ੍ਰਬੰਧ ਕੀਤਾ ਜਾਂਦਾ ਹੈ। ਇਸ ਸਕੀਮ ਅਧੀਨ ਪੰਚਾਇਤਾਂ ਵੱਲੋਂ ਕਰਵਾਏ ਗਏ ਕੰਮਾਂ ਦਾ ਸੋਸ਼ਲ ਆਡਿਟ ਪਿੰਡਾਂ ਵਿਚ ਕੀਤਾ ਜਾਂਦਾ ਹੈ। ਇਸ ਸਕੀਮ ਅਧੀਨ ਪ੍ਰਾਪਤ ਹੋਈਆਂ ਸ਼ਿਕਾਇਤਾਂ ਦੇ ਨਿਪਟਾਰੇ ਲਈ ਹੈਡ ਕੁਆਟਰ ਤੇ ਹੈਲਪਲਾਈਨ ਸਥਾਪਿਤ ਕੀਤੀ ਗਈ ਹੈ। ਇਸ ਸਕੀਮ ਨੂੰ ਵਧੇਰੇ ਪ੍ਰਭਾਵਸ਼ਾਲੀ ਅਤੇ ਪਾਰਦਰਸ਼ੀ ਕਰਨ ਲਈ ਸਾਰੀਆਂ ਰਿਪੋਰਟਾਂ ਆਨਲਾਈਨ ਕੀਤੀਆਂ ਜਾਂਦੀਆਂ ਹਨ।

ਜ਼ਿਲ੍ਹਾ ਬਰਨਾਲਾ ਨੂੰ ਚਾਲੂ ਵਿੱਤੀ ਸਾਲ 2009-10 ਦੌਰਾਨ 170.53 ਲੱਖ ਰੁਪਏ ਪ੍ਰਾਪਤ ਹੋਏ (ਜਿਸ ਵਿਚ ਕੇਂਦਰ ਸਰਕਾਰ ਵੱਲੋਂ 53.00 ਲੱਖ ਰੁਪਏ, ਪਿਛਲੇ ਸਾਲ ਦਾ ਮੁੱਢਲਾ ਬਕਾਇਆ 116.35 ਲੱਖ ਰੁਪਏ ਅਤੇ ਵਿਆਜ 1.18 ਲੱਖ ਰੁਪਏ ਸ਼ਾਮਲ ਹਨ) ਜਿਸ ਵਿਚੋਂ 148.33 ਲੱਖ ਰੁਪਏ (87%) ਖਰਚ ਹੋ ਚੁੱਕੇ ਹਨ।

---

**Revised reply received on 30.7.2010

## ਸੜਕ ਦੀ ਮੁਰੰਮਤ

*1229 (ਸੀ.ਯੂ.). **ਡਾਕਟਰ ਦਲਬੀਰ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਟਾਂਗਰਾ ਅੱਡਾ-ਜੱਬੋਵਾਲ ਬੁਰੀ ਤਰ੍ਹਾਂ ਟੁੱਟੀ ਹੋਈ ਸੜਕ ਨੂੰ ਪਹਿਲ ਦੇ ਅਧਾਰ ਤੇ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸੜਕ ਨੂੰ ਕਦੋਂ ਤੱਕ ਰਿਪੇਅਰ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁੱਚਾ ਸਿੰਘ ਲੰਗਾਹ** : ਨਹੀਂ ਜੀ।

---

## ਕਾਜੀ ਮੰਡੀ, ਜਲੰਧਰ ਵਿਖੇ ਪੁਲਿਸ ਦੀ ਸਬ ਚੌਕੀ ਖੋਲ੍ਹਣਾ

*1231 (ਸੀ.ਯੂ.). **ਸ਼੍ਰੀ ਕੇ.ਡੀ. ਭੰਡਾਰੀ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਾਜੀ ਮੰਡੀ, ਜਲੰਧਰ ਵਿਚ ਕੋਈ ਪੁਲਿਸ ਦੀ ਸਬ ਚੌਕੀ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇ ਹੈ ਤਾਂ ਇਹ ਕਦੋਂ ਤੱਕ ਖੁਲ੍ਹ ਜਾਵੇਗੀ?

**ਸਰਦਾਰ ਸੁਖਬੀਰ ਸਿੰਘ ਬਾਦਲ** : ਨਹੀਂ ਜੀ।

---

## ਜੰਡਿਆਲਾ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿਖੇ ਆਦਰਸ਼ ਸਕੂਲ ਖੋਲ੍ਹਣਾ

*1234 (ਸੀ.ਯੂ.). **ਚੌਧਰੀ ਮੋਹਨ ਲਾਲ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੰਗਾ ਹਲਕੇ ਦੇ ਪਿੰਡ ਜੰਡਿਆਲਾ ਵਿਚ ਕੋਈ ਆਦਰਸ਼ ਸਕੂਲ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਸਕੂਲ ਕਦੋਂ ਖੋਲ੍ਹਿਆ ਜਾਵੇਗਾ?

**ਡਾਕਟਰ ਉਪਿੰਦਰਜੀਤ ਕੌਰ** : ਹਾਂ ਜੀ। ਪੰਜਾਬ ਸਿੱਖਿਆ ਵਿਕਾਸ ਬੋਰਡ ਵੱਲੋਂ ਬੰਗਾ ਹਲਕੇ ਵਿਚ ਜੰਡਿਆਲਾ ਵਿਖੇ ਪਬਲਿਕ ਪ੍ਰਾਈਵੇਟ ਪਾਰਟਨਰਸ਼ਿਪ ਮੋਡ ਤਹਿਤ ਇਕ ਆਦਰਸ਼ ਸਕੂਲ ਖੋਲ੍ਹਣ ਦੀ ਤਜਵੀਜ਼ ਹੈ। ਇਸ ਮੰਤਵ ਲਈ ਮਿਤੀ 11.6.2008 ਅਤੇ ਮਿਤੀ 11.8.2009 ਨੂੰ ਅਖਬਾਰਾਂ ਵਿਚ ਇਸ਼ਤਿਹਾਰ ਦੇ ਕੇ ਇੱਛਕ ਨਿੱਜੀ ਪਾਰਟੀਆਂ ਤੋਂ ਅਰਜ਼ੀਆਂ ਮੰਗੀਆਂ ਗਈਆਂ ਸਨ, ਪ੍ਰੰਤੂ ਦੋਵੇਂ ਵਾਰ ਇਸ ਥਾਂ ਲਈ ਕੋਈ ਵੀ ਅਰਜ਼ੀ ਪ੍ਰਾਪਤ ਨਹੀਂ ਹੋਈ। ਜਲਦੀ ਹੀ ਮੁੜ ਇਸ਼ਤਿਹਾਰ ਦਿੱਤਾ ਜਾ ਰਿਹਾ ਹੈ। ਜਦੋਂ ਵੀ ਕਿਸੇ ਯੋਗ ਅਦਾਰੇ ਤੋਂ ਅਰਜ਼ੀ ਪ੍ਰਾਪਤ ਹੋਈ, ਉਸ ਨੂੰ ਪੰਜਾਬ ਸਿੱਖਿਆ ਵਿਕਾਸ ਬੋਰਡ ਵੱਲੋਂ ਜ਼ਮੀਨ ਅਲਾਟ ਕਰਕੇ ਆਦਰਸ਼ ਸਕੂਲ ਖੋਲ੍ਹਣ ਦਾ ਕੰਮ ਚਾਲੂ ਕਰ ਦਿੱਤਾ ਜਾਵੇਗਾ।

---

## ਪੋਲੀਟੈਕਨਿਕ ਕਾਲਜਾਂ ਦੀ ਸਥਾਪਨਾ

***1235 (ਸੀ.ਯੂ.). ਚੌਧਰੀ ਮੋਹਨ ਲਾਲ :** ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨੇੜ ਭਵਿੱਖ ਵਿਚ ਰਾਜ ਵਿਚ ਕੋਈ ਪੋਲੀਟੈਕਨਿਕ ਕਾਲਜ ਖੋਲ੍ਹੇ ਜਾ ਰਹੇ ਹਨ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਦਿੱਤੇ ਜਾਣ?

**ਸ੍ਰੀ ਸਵਰਨਾ ਰਾਮ :** ਹਾਂ ਜੀ। ਪੰਜਾਬ ਵਿਚ 7 ਬਹੁਤਕਨੀਕੀ ਸੰਸਥਾਵਾਂ ਪਿੰਡ ਬਰੇਟਾ, ਜ਼ਿਲ੍ਹਾ ਮਾਨਸਾ, ਪਿੰਡ ਦੇਵੀਵਾਲਾ, ਕੋਟਕਪੂਰਾ, ਜ਼ਿਲ੍ਹਾ ਫਰਦੀਕੋਟ, ਪਿੰਡ ਫਤੂਹੀ ਖੇੜਾ, ਜ਼ਿਲ੍ਹਾ ਮੁਕਤਸਰ, ਪਿੰਡ ਬਡਬਰ, ਜ਼ਿਲ੍ਹਾ ਬਰਨਾਲਾ, ਪਿੰਡ ਬੇਗੋਵਾਲ, ਜ਼ਿਲ੍ਹਾ ਕਪੂਰਥਲਾ, ਪਿੰਡ ਰਾਣਵਾਂ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਅਤੇ ਪਿੰਡ ਬਹਿਰਾਮ, ਨੇੜੇ ਬੰਗਾ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ (ਨਵਾਂ ਸ਼ਹਿਰ) ਵਿਖੇ ਕੇਂਦਰ ਸਰਕਾਰ ਦੀ ਸਹਾਇਤਾ ਨਾਲ ਸਥਾਪਿਤ ਕੀਤੀਆਂ ਜਾ ਰਹੀਆਂ ਹਨ।

---

## ਨਹਿਰੀ ਸਿੰਚਾਈ ਅਧੀਨ ਰਕਬਾ

***1236 (ਸੀ.ਯੂ.). ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਮੁਹਾਲੀ ਜ਼ਿਲ੍ਹੇ ਵਿਚ ਕਿੰਨੇ ਹੈਕਟੇਅਰ ਰਕਬਾ ਨਹਿਰੀ ਸਿੰਚਾਈ ਅਧੀਨ ਹੈ;

(ਅ) ਜੇਕਰ ਕੋਈ ਜ਼ਮੀਨ ਨਹਿਰੀ ਸਿੰਚਾਈ ਅਧੀਨ ਨਹੀਂ ਹੈ ਤਾਂ ਕੀ ਮੁਹਾਲੀ ਜ਼ਿਲ੍ਹੇ ਨੂੰ ਸਿੰਚਾਈ ਵਾਸਤੇ ਟਿਊਬਵੈੱਲਾਂ ਲਈ ਵੱਧ ਬਿਜਲੀ ਸਪਲਾਈ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਦਿੱਤੇ ਜਾਣ?

**ਸਰਦਾਰ ਜਨਮੇਜਾ ਸਿੰਘ ਸੇਖੋਂ :** (ੳ) ਮੁਹਾਲੀ ਜ਼ਿਲ੍ਹੇ ਵਿਚ ਬਨੂੜ ਕੈਨਾਲ ਸਿਸਟਮ ਰਾਹੀਂ 191.50 ਹੈਕਟੇਅਰ ਰਕਬਾ ਨਹਿਰੀ ਸਿੰਚਾਈ ਅਧੀਨ ਹੈ। ਇਸ ਤੋਂ ਇਲਾਵਾ ਮੁਹਾਲੀ ਦੇ ਕੰਡੀ ਖੇਤਰ ਵਿਚ ਪੈਂਦੇ 2820 ਹੈਕਟੇਅਰ ਰਕਬੇ ਨੂੰ ਇਸ ਇਲਾਕੇ ਵਿਚ ਉਸਾਰੇ ਗਏ 4 ਡੈਮਾਂ ਰਾਹੀਂ ਸਿੰਚਾਈ ਸਹੂਲਤਾਂ ਪ੍ਰਦਾਨ ਕੀਤੀਆਂ ਜਾਂਦੀਆਂ ਹਨ।

(ਅ) ਨਹੀਂ ਜੀ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1237 (ਸੀ.ਯੂ.)**

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1238 (ਸੀ.ਯੂ.)**

---

** Replies to Starred Questions No. 1237 and 1238 (C.Us.) have not been received till 6.4.2011 i.e. the date on which this Annexure was sent to the Press for final printing.

## ਨਵੰਬਰ 1984 ਦੇ ਦੰਗਾ ਪੀੜਤਾਂ ਲਈ ਗ੍ਰਾਂਟ

*1239 (ਸੀ.ਯੂ.). ਸਰਦਾਰ ਬਲਬੀਰ ਸਿੰਘ ਸਿੱਧੂ : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) 1984 ਦੇ ਦੰਗਾ ਪੀੜਤਾਂ ਨੂੰ ਲਾਲ ਕਾਰਡ ਜਾਰੀ ਕਰਨ ਬਾਰੇ ਦਰਖਾਸਤਾਂ ਦੇਣ ਦੀ ਸਮਾਂ ਸੀਮਾ ਕੀ ਨਿਰਧਾਰਤ ਸੀ ਅਤੇ ਨਿਰਧਾਰਤ ਸਮੇਂ ਦੌਰਾਨ ਕਿੰਨੀਆਂ ਦਰਖਾਸਤਾਂ ਪ੍ਰਾਪਤ ਹੋਈਆਂ ਸਨ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਦਰਖਾਸਤਾਂ ਵਿਚੋਂ ਕਿੰਨਿਆਂ ਨੂੰ ਲਾਲ ਕਾਰਡ ਜਾਰੀ ਕਰਨ ਉਪਰੰਤ ਦੋ ਲੱਖ ਰੁਪਏ ਦੀ ਗਰਾਂਟ ਦਿੱਤੀ ਜਾ ਚੁੱਕੀ ਹੈ ਅਤੇ ਬਾਕੀ ਰਹਿੰਦੇ ਦਰਖਾਸਤ ਕਰਤਾਵਾਂ ਨੂੰ ਕਦੋਂ ਤੱਕ ਲਾਲ ਕਾਰਡ ਜਾਰੀ ਕਰਨ ਉਪਰੰਤ ਦੋ-ਦੋ ਲੱਖ ਰੁਪਏ ਦੀ ਗਰਾਂਟ ਜਾਰੀ ਕਰ ਦਿੱਤੀ ਜਾਵੇਗੀ?

ਸਰਦਾਰ ਅਜੀਤ ਸਿੰਘ ਕੋਹਾੜ : (ੳ) 1984 ਦੇ ਦੰਗਾ ਪੀੜਤਾਂ ਨੂੰ ਲਾਲ ਕਾਰਡ ਜਾਰੀ ਕਰਨ ਲਈ ਦਰਖਾਸਤਾਂ ਦੇਣ ਲਈ 31.1.2008 ਤੱਕ ਦਾ ਸਮਾਂ ਦਿਤਾ ਗਿਆ ਸੀ। ਨਿਰਧਾਰਿਤ ਮਿਤੀ ਤੱਕ ਕੁੱਲ 40,525 ਅਰਜ਼ੀਆਂ ਪ੍ਰਾਪਤ ਹੋਈਆਂ।

(ਅ) 2-2 ਲੱਖ ਰੁਪਏ ਦੀ ਗ੍ਰਾਂਟ ਦੇ ਕਲੇਮ ਕਰਤਾਵਾਂ ਵਿਚੋਂ ਭਾਰਤ ਸਰਕਾਰ ਦੀ ਪਾਲਿਸੀ ਨੰ: ਯੂ-13018/46/2005-1 (ਐਨ.ਸੀ.) ਦਿੱਲੀ ਮਿਤੀ 16.1.2006 ਅਧੀਨ 12890 ਯੋਗ ਦੰਗਾ ਪੀੜਤ ਪਰਿਵਾਰਾਂ ਨੂੰ ਗਰਾਂਟ ਵੰਡੀ ਜਾ ਚੁੱਕੀ ਹੈ, 279 ਯੋਗ ਦੰਗਾ ਪੀੜਤ ਪਰਿਵਾਰਾਂ ਨੂੰ ਵੰਡਣ ਲਈ ਰਕਮ ਰਲੀਜ਼ ਕੀਤੀ ਜਾ ਚੁੱਕੀ ਹੈ ਅਤੇ ਹੋਰ 97 ਯੋਗ ਦੰਗਾ ਪੀੜਤ ਪਰਿਵਾਰਾਂ ਨੂੰ ਗ੍ਰਾਂਟ ਜਾਰੀ ਕਰਨ ਦੀ ਕਾਰਵਾਈ ਹੋ ਰਹੀ ਹੈ। ਭਾਰਤ ਸਰਕਾਰ ਦੇ ਗ੍ਰਹਿ ਮਾਮਲੇ ਮੰਤਰਾਲੇ ਦੇ ਸਕੱਤਰ ਦੀ ਪ੍ਰਧਾਨਗੀ ਹੇਠ ਮਿਤੀ 4.12.2009 ਨੂੰ ਹੋਈ ਮੀਟਿੰਗ ਵਿਚਲੇ ਫੈਸਲੇ ਅਨੁਸਾਰ ਦੰਗਾ ਪੀੜਤਾਂ ਦੇ ਸਾਰੇ ਕਲੇਮਾਂ ਦਾ ਨਿਪਟਾਰਾ ਮਿਤੀ 31.1.2010 ਤੱਕ ਕੀਤਾ ਜਾਣਾ ਹੈ।

---

## ਸਹਿਕਾਰੀ ਸਭਾਵਾਂ ਦੁਆਰਾ ਆਪਣੇ ਮੈਂਬਰਾਂ ਲਈ ਬੀਮਾ ਯੋਜਨਾ

*1244 (ਸੀ.ਯੂ.). ਕੈਪਟਨ ਬਲਬੀਰ ਸਿੰਘ ਬਾਠ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਸੂਬੇ ਵਿਚ ਕੋਆਪਰੇਟਿਵ ਸਭਾਵਾਂ ਦੁਆਰਾ ਆਪਣੇ ਮੈਂਬਰਾਂ ਦਾ ਪ੍ਰੀਮੀਅਮ ਅਦਾ ਕਰਨ ਉਪਰੰਤ ਸਿਹਤ ਬੀਮਾ ਕਰਵਾਇਆ ਜਾਂਦਾ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਸਕੀਮ ਕਿਸ ਸਾਲ ਤੋਂ ਚਾਲੂ ਹੋਈ ਤੇ ਹਰੇਕ ਮੈਂਬਰ ਲਈ ਕਿੰਨਾ ਪ੍ਰੀਮੀਅਮ ਲਾਇਆ ਗਿਆ;

(ਅ) ਕੀ ਸਾਲ 2009-10 ਵਿਚ ਇਹ ਸਕੀਮ ਚਾਲੂ ਹੈ; ਜੇਕਰ ਹੈ ਤਾਂ ਕੀ ਪਰੀਮੀਅਮ ਵਿਚ ਕੋਈ ਤਬਦੀਲੀ ਕੀਤੀ ਗਈ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ। ਇਹ ਸਕੀਮ 'ਸੰਜੀਵਨੀ ਸਿਹਤ ਸੰਭਾਲ ਸਕੀਮ' ਦੇ ਨਾਂ ਹੇਠ 2006-07 ਵਿਚ ਸ਼ੁਰੂ ਹੋਈ। ਹਰੇਕ ਮੈਂਬਰ ਲਈ 300/- ਰੁਪਏ ਪ੍ਰੀਮੀਅਮ (ਸਰਵਿਸ ਟੈਕਸ ਵੱਖਰਾ) ਸੀ। ਆਸ਼ਰਿਤਾਂ ਲਈ ਉਨ੍ਹਾਂ ਦੀ ਉਮਰ ਦੇ ਆਧਾਰ ਤੇ 10% ਤੋਂ 15% ਪ੍ਰੀਮੀਅਮ ਦੇਣ ਯੋਗ ਸੀ। ਇਕ ਅਕਤੂਬਰ, 2008 ਨੂੰ ਇਹ ਸਕੀਮ 'ਭਾਈ ਘਨੱਈਆ ਸਿਹਤ ਸੇਵਾ ਸਕੀਮ' ਦੇ ਨਾਂ ਹੇਠ ਇਕ ਸਾਲ ਲਈ ਲਾਗੂ ਕੀਤੀ ਗਈ। ਹਰੇਕ ਮੈਂਬਰ ਲਈ 1246/- ਰੁਪਏ ਪ੍ਰੀਮੀਅਮ (ਸਰਵਿਸ ਟੈਕਸ ਵੱਖਰਾ) ਸੀ। ਆਸ਼ਰਿਤਾਂ ਲਈ ਉਨ੍ਹਾਂ ਦੀ ਉਮਰ ਦੇ ਆਧਾਰ ਤੇ 10% ਤੋਂ 20% ਪ੍ਰੀਮੀਅਮ ਦੇਣ ਯੋਗ ਸੀ।

(ਅ) ਹਾਂ ਜੀ, ਇਹ ਸਕੀਮ 30.9.09 ਤੱਕ ਲਾਗੂ ਸੀ। ਜਨਵਰੀ, 2010 ਤੋਂ ਇਹ ਸਕੀਮ ਦੁਬਾਰਾ ਇਕ ਸਾਲ ਲਈ ਲਾਗੂ ਕਰਨ ਦੀ ਯੋਜਨਾ ਹੈ। ਹਰੇਕ ਮੈਂਬਰ ਲਈ ਪ੍ਰੀਮੀਅਮ 1999/- ਰੁਪਏ (ਸਰਵਿਸ ਟੈਕਸ ਵੱਖਰਾ) ਹੋਵੇਗਾ। ਆਸ਼ਰਿਤਾਂ ਲਈ ਉਨ੍ਹਾਂ ਦੀ ਉਮਰ ਦੇ ਅਧਾਰ ਤੇ 15% ਤੋਂ 40% ਪ੍ਰੀਮੀਅਮ ਦੇਣਾ ਪਵੇਗਾ।

---

## ਸੈਕਟਰ 71, ਮੋਹਾਲੀ ਵਿਖੇ ਸੜਕਾਂ ਦੀ ਚੌੜਾਈ

*1245 (ਸੀ.ਯੂ.). **ਸਰਦਾਰ ਜਸਜੀਤ ਸਿੰਘ ਬੰਨੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਸੱਚ ਹੈ ਕਿ ਐਸ.ਏ.ਐਸ. ਨਗਰ (ਮੋਹਾਲੀ) ਦੇ ਸੈਕਟਰ 71 ਦੇ ਇਕ ਕਨਾਲ ਦੇ ਪਲਾਟ ਨੰਬਰ 371 ਤੋਂ 388 ਤੱਕ ਦੇ ਸਾਹਮਣੇ ਸਿਰਫ 12 ਫੁੱਟ ਚੌੜੀ ਸੜਕ ਹੈ ਅਤੇ ਇਸ ਸੈਕਟਰ ਦੀਆਂ ਬਾਕੀ ਅੰਦਰੂਨੀ ਸੜਕਾਂ 18 ਫੁੱਟ ਚੌੜੀਆਂ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਇਸ 12 ਫੁੱਟ ਚੌੜੀ ਸੜਕ ਨੂੰ ਕਦੋਂ ਤੱਕ ਇਸੇ ਸੈਕਟਰ ਦੀਆਂ ਹੋਰ ਅੰਦਰੂਨੀ ਸੜਕਾਂ ਵਾਂਗ 18 ਫੁੱਟ ਚੌੜਾ ਕਰ ਦਿੱਤਾ ਜਾਵੇਗਾ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਲੇਆਊਟ ਪਲੈਨ ਮੁਤਾਬਿਕ ਇਨ੍ਹਾਂ ਮਕਾਨਾਂ ਦੇ ਸਾਹਮਣੇ 30 ਫੁੱਟ ਚੌੜੀ ਸੜਕ ਹੈ ਜਿਸ ਦਾ ਮੈਟਲਡ ਪੋਰਸ਼ਨ 12 ਫੁੱਟ ਹੈ। ਸੈਕਟਰ ਦੀਆਂ ਬਾਕੀ ਅੰਦਰੂਨੀ ਸੜਕਾਂ ਜੋ ਕਿ 1 ਕਨਾਲ ਦੇ ਮਕਾਨਾਂ ਦੇ ਸਾਹਮਣੇ ਪੈਂਦੀਆਂ ਹਨ ਅਤੇ ਜੋ 45 ਫੁੱਟ ਚੌੜੀਆਂ ਹਨ, ਦਾ ਮੈਟਲਡ ਪੋਰਸ਼ਨ 16 ਫੁੱਟ ਹੈ।

[ ਮੁੱਖ ਮੰਤਰੀ ]

(ਅ) ਲੇਆਉਟ ਪਲੈਨ ਮੁਤਾਬਿਕ 45 ਫੁੱਟ ਚੌੜੀ ਸੜਕ ਦਾ ਮੈਟਲਡ ਪੋਰਸ਼ਨ 16 ਫੁੱਟ ਹੈ। ਗਮਾਡਾ ਦੇ ਇੰਜੀਨੀਅਰਿੰਗ ਵਿੰਗ ਵੱਲੋਂ ਦੱਸੇ ਅਨੁਸਾਰ ਮੌਕੇ ਤੇ ਸੜਕਾਂ ਪਲੈਨ ਮੁਤਾਬਿਕ ਬਣਾਈਆਂ ਹੋਈਆਂ ਹਨ। ਮਿਤੀ 11.2.2010 ਨੂੰ ਹੋਈ ਰਿਜਨਲ ਪਲੈਨਿੰਗ ਐਂਡ ਡਿਜ਼ਾਇਨ ਕਮੇਟੀ ਦੀ ਮੀਟਿੰਗ ਵਿਚ ਪਲਾਟ ਨੰ: 371 ਤੋਂ 388 ਤੱਕ ਸਾਹਮਣੇ ਪੈਂਦੀ ਸੜਕ ਦਾ ਮੈਟਲਡ ਪੋਰਸ਼ਨ 12 ਫੁੱਟ ਤੋਂ 16 ਫੁੱਟ ਕਰਨ ਦਾ ਫੈਸਲਾ ਲਿਆ ਗਿਆ ਸੀ। ਇੰਜੀਨੀਅਰਿੰਗ ਵਿੰਗ ਵੱਲੋਂ ਤਖਮੀਨੇ ਦੀ ਪ੍ਰਵਾਨਗੀ ਉਪਰੰਤ ਮੌਕੇ ਤੇ ਸੜਕ ਦੇ ਮੈਟਲਡ ਪੋਰਸ਼ਨ ਦੀ ਚੌੜਾਈ ਦੇ ਕੰਮ ਨੂੰ ਪੂਰਾ ਕੀਤਾ ਜਾਵੇਗਾ।

———

# APPENDIX

# TO

# ANNEXURE

# TO

# PUNJAB VIDHAN SABHA

# DEBATES

*Friday, the 11th December, 2009*

**Vol. VIII – No. 4**

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS

### ਚਮਕੌਰ ਸਾਹਿਬ ਅਤੇ ਮੋਰਿੰਡਾ ਸ਼ਹਿਰ ਵਿਖੇ ਸੀਵਰੇਜ ਸਿਸਟਮ ਵਿਛਾਉਣਾ

*1138 (ਸੀ.ਯੂ.). ਸਰਦਾਰ ਚਰਨਜੀਤ ਸਿੰਘ ਚੰਨੀ : ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕੀ ਹੁੱਡਕੋ ਵਗੈਰਾ ਤੋਂ ਕਰਜ਼ਾ ਲੈ ਕੇ ਚਮਕੌਰ ਸਾਹਿਬ ਅਤੇ ਮੋਰਿੰਡਾ ਸ਼ਹਿਰਾਂ ਵਿਖੇ ਸੀਵਰੇਜ ਸਿਸਟਮ ਵਿਛਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਕੰਮ ਨੂੰ ਕਦੋਂ ਤੱਕ ਆਰੰਭ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

ਸ਼੍ਰੀ ਮਨੋਰੰਜਨ ਕਾਲੀਆ : ਨਹੀਂ ਜੀ।

---

